# ਬਾਬਾ ਰਾਮ ਸਿੰਘ

ਨਾਮਧਾਰੀ

ਪ੍ਰੋ: ਜਸਵੰਤ ਸਿੰਘ 'ਜਸ'
ਐਮ. ਏ.
ਗੌਰਮਿੰਟ ਕਾਲਜ, ਟਾਂਡਾ।

ਕਸਤੂਰੀ ਲਾਲ ਐਂਡ ਸਨਜ਼
ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ।

Sri Satguru Jagjit Singh Ji Elibrary NamdhariElibrary@gmail.com





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਤਤਕਰਾ



Sri Satguru Jagjit Singh Ji Elibrary NamdhariElibrary@gmail.com

Sri Satguru Jagjit Singh Ji Elibrary NamdhariElibrary@gmail.com

# ਮੁਖ-ਬੰਧ

## ਬਾਬਾ ਰਾਮ ਸਿੰਘ ਨਾਮਧਾਰੀ

ਕ੍ਰਿਤ

ਜਸਵੰਤ ਸਿੰਘ 'ਜੱਸ'

{ ਵਲੋਂ :—ਭਾਈ ਸਾਹਿਬ ਭਾਈ ਜੋਧ ਸਿੰਘ ਜੀ ਪ੍ਰਿੰਸੀਪਲ, ਐਮ.ਐਲ.ਸੀ.,
ਪ੍ਰਧਾਨ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ }

ਇਹ ਪੁਸਤਕ ਕਾਫੀ ਖੋਜ ਕਰ ਕੇ ਲਿਖੀ ਗਈ ਹੈ। ਲੇਖਕ ਨੇ ਬਾਬਾ ਜੀ ਦੇ ਜੀਵਨ ਅਤੇ ਸ਼ਖਸੀਅਤ ਪੁਰ ਸੁਹਣਾ ਚਾਨਣ ਪਾਇਆ ਹੈ। ਇਸ ਪੁਸਤਕ ਦੇ ਪੜ੍ਹਨ ਤੋਂ ਨਾ ਕੇਵਲ ਬਾਬਾ ਜੀ ਦੇ ਸਿਖੀ ਪਿਆਰ ਨਾਲ ਵਾਕਬੀ ਹੋਂਦੀ ਹੈ, ਉਨ੍ਹਾਂ ਦਾ ਦੇਸ਼-ਪਿਆਰ ਵੀ ਠਾਠਾਂ ਮਾਰਦਾ ਨਜ਼ਰ ਆਉਂਦਾ ਹੈ। ਸਿਖ ਰਾਜ ਦੇ ਨਾਸ਼ ਤੋਂ ਮਗਰੋਂ ਸਿੱਖਾਂ ਪੁਰ ਫਿਰ ਪੁਰਾਣੀਆਂ ਰੀਤਾਂ, ਰਸਮਾਂ ਅਤੇ ਥੋਦੇ ਵਹਿਮਾਂ ਦਾ ਜੂਲਾ ਪੈ ਗਇਆ ਸੀ। ਗੁਰਸਿਖੀ ਦਾ ਅਸਲੀ ਮਾਰਗ ਲਗ ਪਗ ਲੋਪ ਹੀ ਹੋ ਗਇਆ ਸੀ। ਬਾਬਾ ਜੀ ਨੇ ਨਾਮ ਜਪਣ, ਕਿਰਤ ਕਰਨ ਤੇ ਵੰਡ ਛਕਣ ਦੇ ਜੀਵਨ ਨੂੰ ਫਿਰ ਸਾਵਧਾਨ ਕੀਤਾ। ਨਸ਼ਿਆਂ ਦੀ ਵਧ ਰਹੀ ਇੱਲਤ ਤੋਂ ਛੁਟਕਾਰਾ ਪਾਵਣ ਦੀ ਪ੍ਰੇਰਨਾ ਕੀਤੀ। ਆਪੋ ਵਿਚ ਦੇ ਝਗੜੇ ਨਿਪਟਾਉਣ ਲਈ ਪੰਚਾਇਤਾਂ ਕਾਇਮ ਕੀਤੀਆਂ। ਸਾਦਗੀ ਦਾ ਪਰਚਾਰ ਕੀਤਾ ਅਤੇ ਬਦੇਸ਼ੀ ਰਾਜ ਨਾਲ ਨਾਮਿਲਵਰਤਨ ਦੀ ਲਹਿਰ ਚਲਾ ਕੇ ਦੇਸ਼-ਪਿਆਰ ਦੇ ਜਜ਼ਬੇ ਨੂੰ ਉਤੇਜਨ ਕਰਨ ਦਾ ਉਪਰਾਲਾ ਕੀਤਾ।

ਇਸ ਪੁਸਤਕ ਦੇ ਪੜ੍ਹਨ ਤੋਂ ਬਾਬਾ ਜੀ ਦੀ ਬਜ਼ੁਰਗੀ ਦਾ ਸਿੱਕਾ ਪਾਠਕ ਦੇ ਦਿਲ ਪੁਰ ਜੰਮਣੋਂ ਨਹੀਂ ਰਹਿ ਸਕਦਾ। ਪੰਜਾਬੀ ਵਿਚ ਲਿਖੀਆਂ ਗਈਆਂ ਜੀਵਨੀਆਂ ਵਿਚ ਇਸ ਪੁਸਤਕ ਨੇ ਇਕ ਕਦਰ-ਯੋਗ ਵਾਧਾ ਕੀਤਾ ਹੈ। ਨਾਮਧਾਰੀਆਂ ਦੇ ਧਾਰਮਕ ਵਿਚਾਰਾਂ ਨਾਲ ਕਿਤੇ ਕਿਤੇ ਲੇਖਕ ਨੇ ਮਤ-ਭੇਦ ਪ੍ਰਗਟ ਕੀਤਾ ਹੈ ਪਰੰਤੂ ਬਾਬਾ ਜੀ ਦੀ ਆਪਣੀ ਹਸਤੀ ਲਈ ਲੇਖਕ ਦੇ ਮਨ ਵਿਚ ਅਗਾਧ ਇਜ਼ਤ ਥਾਂ ਥਾਂ ਪ੍ਰਗਟ ਹੋਂਦੀ ਹੈ। ਉਮੀਦ ਹੈ ਪੰਜਾਬੀ ਪਾਠਕ ਇਸ ਪੁਸਤਕ ਦੀ ਯੋਗ ਕਦਰ ਕਰਨਗੇ।

੪੯੬, ਮਾਡਲ ਟਾਊਨ,
ਲੁਧਿਆਣਾ
੧੯ ੪. ੫੮

ਜੋਧ ਸਿੰਘ
ਐਮ. ਏ., ਐਮ. ਐਲ. ਸੀ.



Sri Satguru Jagjit Singh Ji Elibrary NamdhariElibrary@gmail.com

# ਮੁਖ ਸ਼ਬਦ

(ਵਲੋਂ :—ਡਾ: ਸ਼ੇਰ ਸਿੰਘ ਜੀ ਐਮ. ਏ., ਪੀ. ਐਚ. ਡੀ. ਪ੍ਰਿੰਸੀਪਲ, ਲੁਧਿਆਣਾ)

ਮੈਂ 'ਬਾਬਾ ਰਾਮ ਸਿੰਘ' ਰਚਿਤ ਸ: ਜਸਵੰਤ ਸਿੰਘ 'ਜਸ' ਐਮ. ਏ. ਨਾਮੀ ਪੁਸਤਕ ਵੇਖੀ ਹੈ। ਇਸ ਦੇ ਸਿਰਲੇਖ, ਕਾਂਡ ਤੇ ਪੁਸਤਕ ਸੂਚੀ ਵੀ ਤੱਕੀ ਹੈ। ਮਲੂਮ ਹੁੰਦਾ ਹੈ ਕਿ 'ਜਸ' ਜੀ ਨੇ ਇਸ ਪੁਸਤਕ ਦੇ ਲਿਖਣ ਵਿਚ ਕਾਫੀ ਮਿਹਨਤ ਕੀਤੀ ਹੈ। ਇਹ ਮਿਹਨਤ ਖਾਸ ਲਗਣ ਤੇ ਦਿਲਚਸਪੀ ਵਿਚੋਂ ਉਪਜੀ ਜਾਪਦੀ ਹੈ। ਸਾਡੇ ਨਵੇਂ ਲੇਖਕਾਂ ਲਈ ਇਹ ਇਕ ਉਤਸ਼ਾਹ ਜਨਕ ਗੱਲ ਸਾਬਤ ਹੋਵੇਗੀ।

ਬਾਬਾ ਰਾਮ ਸਿੰਘ ਬੜੇ ਮਹਾਂ ਪੁਰਖ ਤੇ ਪਵਿੱਤਰ ਆਤਮਾ ਵਿਅਕਤੀ ਸਨ। ਉਨ੍ਹਾਂ ਆਪਣੇ ਸਮੇਂ ਕਈ ਅਜੇਹੀਆਂ ਗੱਲਾਂ ਅਨੁਭਵ ਕੀਤੀਆਂ, ਜਿਹੜੀਆਂ ਓਸ ਵੇਲੇ ਅਸੰਭਵ ਪਰ ਸਮੇਂ ਦੇ ਗੇੜ ਨਾਲ ਸੰਭਵ ਹੋ ਗੁਜ਼ਰੀਆਂ। ਉਹ 'ਭਗਤ, ਦਾਤਾ ਤੇ ਸੂਰ' ਗੁਰਮੁਖ ਸਨ ਤੇ ਇਸ ਤਰ੍ਹਾਂ ਪੰਜਾਬ ਤੇ ਭਾਰਤ ਦੇ ਇਤਿਹਾਸ ਵਿਚ ਉਨ੍ਹਾਂ ਦਾ ਨਾਉਂ ਸਦਾ ਹੀ ਸੁਨਹਿਰੀ ਅੱਖਰਾਂ ਵਿਚ ਲਿਖਿਆ ਜਾਵੇਗਾ।

ਮੈਨੂੰ ਬਹੁਤ ਖੁਸ਼ੀ ਹੈ ਕਿ ਨੌਜਵਾਨ ਲੇਖਕ ਸ: ਜਸਵੰਤ ਸਿੰਘ 'ਜਸ' ਲੈਕਚਰਾਰ, ਗੌਰਮਿੰਟ ਕਾਲਜ ਟਾਂਡਾ ਨੇ ਇਸ ਮਹਾਨ ਆਤਮਾ ਦੇ ਸਰੀਰਕ ਜੀਵਨ ਦੀਆਂ ਝਾਕੀਆਂ ਨੂੰ ਇਕ ਸਿਲਸਿਲੇਵਾਰ ਪਰੋਇਆ ਹੈ। ਏਸ ਤਰ੍ਹਾਂ ਕਰਨ ਵਿਚ ਨਾ ਕੇਵਲ ਵਿਦਵਤਾ ਸਗੋਂ ਖੋਜ ਤੇ ਵਿਗਿਆਨਕ ਸੂਝ ਦਾ ਵੀ ਆਪਣੇ ਕੰਮ ਉੱਤੇ ਠੱਪਾ ਲਾਇਆ ਹੈ। ਮੈਨੂੰ ਆਸ ਹੈ ਕਿ ਇਨ੍ਹਾਂ ਦੇ ਇਸ ਕੰਮ ਦੀ ਯੋਗ ਸ਼ਲਾਘਾ ਹੋਵੇਗੀ।

ਚੜ੍ਹਦੀ ਕਲਾ,
ਲੁਧਿਆਣਾ।
੨੩. ੨. ੫੮.

ਸ਼ੇਰ ਸਿੰਘ
ਐਮ. ਏ., ਪੀ. ਐਚ. ਡੀ.



Sri Satguru Jagjit Singh Ji Elibrary NamdhariElibrary@gmail.com

# ਭੂਮਿਕਾ

ਪੰਜਾਬ ਤੇ ਪੰਜਾਬੀਆਂ ਦੀ ਮਿੱਟੀ ਕੁਝ ਅਜਿਹੀ ਹੈ ਜਿਸ ਵਿਚ ਮਸੂਮਤਾ ਵਾਲਾ ਪਿਆਰ, ਸੁਤੰਤਰਤਾ ਲਈ ਅਮਿਟ ਤਾਂਘ, ਰੱਬੀ ਮਿਲਾਪ ਦੀ ਤੀਬਰਤਾ ਅਤੇ ਸਵੈਮਾਨ ਤੇ ਅਣਖ ਕਾਇਮ ਰਖਣ ਲਈ ਅਤੁੱਟ ਬਿਹਬਲਤਾ ਪਾਈ ਜਾਂਦੀ ਹੈ। ਪੰਜਾਬ ਨੂੰ ਮਾਣ ਹੈ ਕਿ ਇਸ ਦੀ ਧਰਤੀ ਨੇ ਜਿਥੇ ਉੱਚਤਮ ਅਧਿਆਤਮਕ ਵਿਅਕਤੀਆਂ ਨੂੰ ਜਨਮ ਦਿਤਾ ਹੈ, ਉਥੇ ਦੇਸ਼, ਕੌਮ ਤੇ ਮਨੁੱਖਤਾ ਬਦਲੇ ਆਪਾ ਵਾਰਨ ਵਾਲੇ ਸਵਾ-ਲੱਖੀ ਸੂਰਮੇ ਤੇ ਬੀਰ ਬਹਾਦਰ ਵੀ ਪੈਦਾ ਕੀਤੇ ਹਨ। ਬੀਤ ਚੁਕੇ ਸਮੇਂ ਦੇ ਆਧਾਰ ਤੇ ਇਹ ਗੱਲ ਨਿਸਚੇ ਨਾਲ ਕਹੀ ਜਾ ਸਕਦੀ ਹੈ ਕਿ ਪੰਜਾਬੀਆਂ ਨੇ ਗੁਲਾਮੀ ਨੂੰ ਦਿਲੋਂ ਕਦੀ ਨਹੀਂ ਕਬੂਲਿਆ ਅਤੇ ਜਦ ਭੀ ਉਨ੍ਹਾਂ ਨੂੰ ਸਮਾਂ ਮਿਲਿਆ ਹੈ, ਉਨ੍ਹਾਂ ਆਜ਼ਾਦੀ ਦਾ ਪੂਰਾ ਮੁੱਲ ਤਾਰਿਆ ਹੈ।

ਉਨ੍ਹੀਵੀਂ ਸਦੀ ਦੇ ਅੱਧ ਵਿਚ ਇਕ ਅਜਿਹਾ ਗੇੜ ਆਇਆ ਕਿ ਪੰਜਾਬ ਨੂੰ ਵੀ ਬਾਕੀ ਹਿੰਦੁਸਤਾਨ ਵਾਂਗ—ਭਾਵੇਂ ਸਭ ਤੋਂ ਪਿਛੋਂ—ਅੰਗ੍ਰੇਜ਼ਾਂ ਦਾ ਗੁਲਾਮ ਹੋਣਾ ਪਇਆ। ਪੰਜਾਬ ਨੂੰ ਅੰਗ੍ਰੇਜ਼ੀ ਰਾਜ ਵਿਚ ਸ਼ਾਮਲ ਕਰਨ ਦੀ ਖੁਸ਼ੀ ਮਨਾਉਣ ਸਮੇਂ ਸੰਨ ੧੮੪੯ ਵਿਚ ਅੰਗ੍ਰੇਜ਼ਾਂ ਨੂੰ ਕੀ ਪਤਾ ਸੀ ਕਿ ਪੰਜਾਬ ਵਿਚ ਇਕ ਮਹਾਨ ਦੇਸ਼-ਭਗਤ ਹਸਤੀ ਜਨਮ ਲੈ ਕੇ ਤੇਤੀਏਂ ਸਾਲ ਵਿਚ ਪਰਵੇਸ਼ ਕਰ ਚੁਕੀ ਹੈ ਜੋ ਪੰਜਾਬ ਵਿਚੋਂ ਆਉਣ ਵਾਲੇ ਦਹਾਕਿਆਂ ਵਿਚ ਅੰਗ੍ਰੇਜ਼ੀ ਵਿਕਾਰ ਖਤਮ ਕਰ ਦੇਵੇਗੀ। ਇਹ ਹਸਤੀ ਬਾਬਾ ਰਾਮ ਸਿੰਘ ਨਾਮਧਾਰੀ ਦੀ ਸੀ। ਇਨ੍ਹਾਂ ਨੇ ਸਿਖ ਰਾਜ ਦੇ ਸੂਰਜ-ਅਸਤ ਤੋਂ ਪਿਛੋਂ ਤੇ ੧੮੫੭ ਦੀ ਆਜ਼ਾਦੀ ਦੀ ਜੰਗ ਦੀ ਅਸਫਲਤਾ ਤੋਂ ਬਾਅਦ ਭਾਰਤ-ਵਾਸੀਆਂ ਤੇ ਖਾਸ ਕਰ ਕੇ ਪੰਜਾਬੀਆਂ ਦੀ ਡਿਗਦੀ ਰੂਹ ਨੂੰ ਮੁੜ ਸੁਰਜੀਤ ਕੀਤਾ ਅਤੇ ਉਨ੍ਹਾਂ ਵਿਚੋਂ ਦੇਸ਼-ਪਿਆਰ ਦਾ ਜੋਸ਼ ਤੇ ਜਜ਼ਬਾ ਠੰਢਾ ਨਾ ਪੈਣ ਦਿਤਾ।

ਮਹਾਰਾਜਾ ਰਣਜੀਤ ਜੀ ਤੋਂ ਪਿਛੋਂ ਬਾਬਾ ਜੀ ਦੀ ਅਜਿਹੀ ਹਸਤੀ ਪੈਦਾ ਹੋਈ ਜਿਨ੍ਹਾਂ ਨੇ ਸਿਖ ਕੌਮ ਨੂੰ ਨਾ ਕੇਵਲ ਰੂਹਾਨੀ ਤੇ ਸਦਾਚਾਰਕ ਤੌਰ ਤੇ ਉਚਿਆਂ ਕੀਤਾ ਸਗੋਂ ਦੇਸ਼-ਪਿਆਰ ਦੀ ਅਗਨੀ ਨੂੰ ਪ੍ਰਜਵਲਤ ਕਰ ਕੇ ਜਥੇਬੰਦਕ ਤੌਰ ਤੇ ਪਰਦੇਸੀ ਰਾਜ ਨਾਲ ਸਖਤ ਟੱਕਰ ਲੀਤੀ।

ਸੁਤੰਤਰਤਾ ਦੀ ਲਹਿਰ ਦੇ ਹਿੱਸ ਚੁਕੇ ਦੀਵੇ ਨੂੰ ਬਲੀਦਾਨ ਦਾ ਤੇਲ ਪਾ ਕੇ ਪਰਚੰਡ ਕਰਨਾ ਅਤੇ ਹਾਲਾਤ ਦੇ ਨਾਮੁਆਫਿਕ ਹੁੰਦਿਆਂ ਵੀ ਪੰਜਾਬ ਵਿਚ ਅੰਗ੍ਰੇਜ਼ਾਂ ਦੇ ਟਾਕਰੇ ਤੇ ਖੁਫ਼ੀਆ ਹਕੂਮਤ ਕਾਇਮ ਕਰਨੀ ਬਾਬਾ ਰਾਮ ਸਿੰਘ ਦੇ ਕਾਰਨਾਮਿਆਂ ਵਿਚੋਂ ਇਕ ਵੱਡਾ ਮੋਅਜਜ਼ਾ ਸੀ। ਬਾਬਾ ਜੀ ਨੇ ਪ੍ਰਾਧੀਨਤਾ ਤੋਂ ਘ੍ਰਿਣਾ, ਅੰਗ੍ਰੇਜ਼ੀ ਰਾਜ ਨਾਲ ਨਾਮਿਲਵਰਤਨ, ਬਦੇਸ਼ੀ ਚੀਜ਼ਾਂ ਦਾ ਬਾਈਕਾਟ, ਹਥ-ਕੱਤੇ ਖੱਦਰ ਤੇ ਦੇਸੀ ਚੀਜ਼ਾਂ ਦੀ ਵਰਤੋਂ, ਸਵੱਛ ਤੇ ਸਦਾਚਾਰੀ ਜੀਵਨ ਦੀ ਧਾਰਨਾ ਅਤੇ ਗਊ ਗਰੀਬ ਤੇ ਲੋਕ-ਭਲਾਈ ਖਾਤਰ ਤਨ ਮਨ ਧਨ ਕੁਰਬਾਨ ਕਰਨ ਦੇ ਅਸੂਲਾਂ ਦਾ ਮੁੱਢ ਉਨ੍ਹੀਵੀਂ ਸਦੀ ਵਿਚ ਬੱਧਾ ਸੀ, ਉਹ ਅਸੂਲ ਵੀਹਵੀਂ ਸਦੀ ਵਿਚ ਬਦੇਸ਼ੀ ਜੂਲਾ ਵਗਾਹ ਮਾਰਨ ਲਈ ਭਾਰਤੀ ਨੇਤਾਵਾਂ ਦੀ ਅਗਵਾਈ ਲਈ ਵਿਸ਼ੇਸ਼ ਸਾਧਨ ਬਣੇ।



Sri Satguru Jagjit Singh Ji Elibrary NamdhariElibrary@gmail.com

ਬਾਬਾ ਰਾਮ ਸਿੰਘ ਜੀ ਅਜਿਹੇ ਸੁਧਾਰਕ ਸਨ ਜਿਨ੍ਹਾਂ ਨੇ ਉਸ ਸਮੇਂ ਦੇ ਸਮਾਜ ਵਿਚ ਆ ਚੁਕੀਆਂ ਬੁਰਾਈਆਂ, ਜੰਮਦੀਆਂ ਕੁੜੀਆਂ ਮਾਰਨ, ਬਾਲ-ਵਿਆਹ, ਧੀਆਂ ਵੇਚਣ, ਵੱਟੇ ਦੇ ਸਾਕ, ਚੋਰੀ ਯਾਰੀ ਤੇ ਮਾਸ ਸ਼ਰਾਬ ਦੀ ਸਖਤ ਨਿਖੇਧੀ ਕੀਤੀ। ਆਪ ਇਕ ਅਜਿਹੇ ਧਾਰਮਕ ਆਗੂ ਸਨ, ਜਿਨ੍ਹਾਂ ਨੇ ਬਦੇਸ਼ੀ ਰਾਜ ਤੇ ਪੱਛਮੀ ਸਭਿਤਾ ਦੇ ਨਾਲ ਨਾਲ ਆ ਰਹੇ ਪਦਾਰਥਵਾਦ, ਅਪਸੁਆਰਥ ਤੇ ਨਾਸਤਕਤਾ ਤੋਂ ਦੇਸ-ਵਾਸੀਆਂ ਨੂੰ ਬਚਾਉਣ ਲਈ, ਰੱਬੀ ਭੈ ਭਾਉ ਵਿਚ ਰਹਿਣ, ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਤੇ ਭਜਨ ਕਰਨ, ਸੀਲ ਸੰਤੋਖ ਤੇ ਖਿਮਾਂ ਆਦਿ ਦੈਵੀ ਗੁਣਾਂ ਨੂੰ ਧਾਰਨ ਕਰਦਿਆਂ ਹੋਇਆਂ ਸਾਦਾ, ਕਿਰਤੀ ਤੇ ਸਤਸੰਗੀ ਜੀਵਨ ਬਤੀਤ ਕਰਨ ਦਾ ਉਪਦੇਸ਼ ਦਿਤਾ।

ਬਾਬਾ ਜੀ ਦੇ ਅਨੇਕਾਂ ਸ਼ਰਧਾਲੂਆਂ ਵਿਚ ਜੇ ਕੁਝ ਭੁੱਲੜ ਤੇ ਜੋਸ਼ੀਲੇ ਪ੍ਰੇਮੀ, ਜ਼ਬਤ ਦੀਆਂ ਹੱਦਾਂ ਤੋੜ ਕੇ ਜੋਸ਼ ਵਿਚ ਕੁਝ ਭੁੱਲਾਂ ਨਾ ਕਰਦੇ ਤਾਂ ਬਾਬਾ ਜੀ ਦਾ ਸੁਤੰਤਰਤਾ ਦਾ ਸੰਗ੍ਰਾਮ ਨਿਰਸੰਸੇ ਸਫਲਤਾ ਦਾ ਸਿਹਰਾ ਪ੍ਰਾਪਤ ਕਰਦਾ ਅਤੇ ਭਾਰਤ ਦਾ ਉਨ੍ਹੀਵੀਂ ਸਦੀ ਦਾ ਇਤਿਹਾਸ ਅੱਜ ਨਾਲੋਂ ਕੁਝ ਹੋਰ ਹੁੰਦਾ।

ਜੇ ਭਾਰਤ ਵਾਸੀ ਬਾਬਾ ਰਾਮ ਸਿੰਘ ਜੀ ਦੇ ਪਰਚਲਤ ਕੀਤੇ ਤਿਆਗ, ਸਾਦਗੀ, ਪਵਿੱਤਰਤਾ, ਨਿਰਮਾਨਤਾ, ਸੇਵਾ ਭਾਵ ਤੇ ਬੇਗਰਜ਼ੀ ਦੇ ਅਸੂਲਾਂ ਨੂੰ ਵਰਤੋਂ ਵਿਚ ਲਿਆਉਣਾ ਅਰੰਭ ਦੇਣ ਤਾਂ ਕੌਮੀ ਚਲਨ ਵਿਚ ਵਾਪਰ ਰਹੀਆਂ ਬਹੁਤ ਸਾਰੀਆਂ ਊਣਤਾਈਆਂ ਤੇ ਤਰੁੱਟੀਆਂ ਦੂਰ ਹੋ ਸਕਦੀਆਂ ਹਨ।

ਇਸ ਪੁਸਤਕ ਦੇ ਲਿਖੇ ਜਾਣ ਦੀ ਪ੍ਰੇਰਨਾ ਖਾਲਸਾ ਕਾਲਜ ਅੰਮ੍ਰਿਤਸਰ ਦੇ ਮੈਕਾਲਿਫ ਮੈਮੋਰੀਅਲ ਖੋਜ ਵਿਭਾਗ ਵਲੋਂ ਕੀਤੀ ਗਈ ਘੋਸ਼ਨਾ ਵਿਚੋਂ ਮਿਲੀ। ੧੯੫੬ ਦੇ ਮੈਕਾਲਿਫ ਮੈਮੋਰੀਅਲ ਗੋਲਡ ਮੈਡਲ ਦੀ ਪ੍ਰਾਪਤੀ ਲਈ ਬਾਬਾ ਰਾਮ ਸਿੰਘ ਜੀ ਨਾਮਧਾਰੀ ਦੀ ਜੀਵਨ-ਖੋਜ ਦਾ ਵਿਸ਼ਾ ਨੀਅਤ ਹੋਇਆ। ਪੰਜਾਬੀ, ਅੰਗ੍ਰੇਜ਼ੀ, ਉਰਦੂ ਤੇ ਹਿੰਦੀ ਦੀਆਂ ਲਗ ਪਗ ਪੰਜਾਹ ਪੁਸਤਕਾਂ ਦੇ ਆਧਾਰ ਉਤੇ ਇਹ ਲੇਖ ਲਿਖਿਆ ਗਇਆ। ਪੁਰਾਤਨ ਬਜ਼ੁਰਗਾਂ ਤੇ ਨਾਮਧਾਰੀ ਕੇਂਦਰਾਂ ਤੋਂ ਵਾਕਫੀ ਪਰਾਪਤ ਕੀਤੀ ਗਈ। ਲੇਖ, ਪਹਿਲੇ ਨੰਬਰ ਤੇ ਪਰਵਾਨ ਚੜ੍ਹਨ ਕਰ ਕੇ ਗੋਲਡ ਮੈਡਲ ਦੀ ਪ੍ਰਾਪਤੀ ਹੋਈ। ਪੁਸਤਕ ਦੇ ਰੂਪ ਵਿਚ ਪੇਸ਼ ਕਰਨ ਲਈ ਖਾਲਸਾ ਕਾਲਜ ਦੇ ਪ੍ਰਬੰਧਕਾਂ ਦੀ ਸੇਵਾ ਵਿਚ ਬਿਨੈ ਕਰਨ ਪਰ ਉਨ੍ਹਾਂ ਨੇ ਇਹ ਖਰੜਾ ਨਕਲ ਕਰਨ ਲਈ ਦੇ ਦਿੱਤਾ ਜਿਸ ਲਈ ਲੇਖਕ ਉਨ੍ਹਾਂ ਦਾ ਦਿਲੋਂ ਧਨਵਾਦੀ ਹੈ। ਪ੍ਰਿੰਸੀਪਲ ਜੋਧ ਸਿੰਘ ਜੀ ਦਾ ਵੀ ਲੇਖਕ ਰਿਣੀ ਹੈ, ਜਿਨ੍ਹਾਂ ਨੇ ਖਰੜੇ ਨੂੰ ਪੜ੍ਹ ਕੇ ਥਾਂ ਥਾਂ ਤੇ ਯੋਗ ਸੁਝਾਉ ਦਿਤੇ ਤੇ ਪੁਸਤਕ ਬਾਰੇ ਆਪਣੀ ਕੀਮਤੀ ਰਾਇ ਬਖਸ਼ੀ।

ਆਸ ਹੈ ਕਿ ਇਹ ਨਨ੍ਹਾ ਜਿਹਾ ਯਤਨ, ਦੇਸ਼ ਵਾਸੀਆਂ ਦੀ ਕਈ ਪੱਖਾਂ ਤੋਂ ਅਗ-ਵਾਈ ਕਰੇਗਾ ਤੇ ਨਵ-ਯੁਵਕਾਂ ਦੇ ਦਿਲਾਂ ਅੰਦਰ ਆਪਣੇ ਬਜ਼ੁਰਗਾਂ ਦੇ ਜੀਵਨ ਖੋਜਣ ਤੇ ਅੱਗੇ ਵਧਣ ਲਈ ਉਤਸ਼ਾਹ ਪੈਦਾ ਕਰੇਗਾ।

ਸੇਵਿਕ ਨਿਵਾਸ,
ਤਰਨ ਤਾਰਨ।
੨੩. ੪. ੫੮.

ਜਸਵੰਤ ਸਿੰਘ 'ਜਸ'
ਐਮ. ਏ.



Sri Satguru Jagjit Singh Ji Elibrary NamdhariElibrary@gmail.com

# ਬਾਬਾ ਰਾਮ ਸਿੰਘ ਜੀ ਨਾਮਧਾਰੀ



ਗ਼ੈਰ ਗੋਰਿਆਂ ਭਾਰਤ ਪਰ ਜਦ ਛੱਟਾਂ ਸਨ ਆ ਪਾਈਆਂ ।
ਪਰਾਧੀਨਤਾ ਬੇ-ਸਿਦਕੀ ਦੀਆਂ, ਕਾਂਗਾਂ ਬਹੁ ਚੜ੍ਹ ਆਈਆਂ ।
ਭਰਮ ਭੁਲਾਵੇ ਦੇ ਵਿਚ ਫਸ ਕੇ ਧਰਮ ਕਰਮ ਚੰਗਿਆਈਆਂ ।
ਤਜ ਬੈਠੇ ਸਨ ਬੀਰ ਪੰਜਾਬੀ ਵੱਡਿਆਂ ਦੀਆਂ ਵਡਿਆਈਆਂ ।
ਬਾਬਾ ਰਾਮ ਸਿੰਘ ਜੀ ਆ ਕੇ, ਰੂਹਾਂ ਝੂਣ ਜਗਾਈਆਂ ।
ਨਾਮ ਦਾਨ ਇਸ਼ਨਾਨ ਦਿੜ੍ਹਾਇਆ, ਧਰਮ ਧੁਜਾਂ ਲਹਿਰਾਈਆਂ ।
ਗਊ ਗਰੀਬ ਦੀ ਰੱਛਾ ਖਾਤਰ, ਜਾਨਾਂ ਘੋਲ ਘੁਮਾਈਆਂ ।
ਦੇਸ਼-ਪਿਆਰ ਦਾ 'ਜਸ' ਫੈਲਾਇਆ, ਧਨ ਧਨ ਧੰਨ ਕਮਾਈਆਂ ।



ਪਹਿਲਾ ਕਾਂਡ

# ਜਨਮ ਤੇ ਮੁਢਲੇ ਹਾਲ

ਸਿੱਖ ਪੰਥ ਦੀ ਅਦੁੱਤੀ ਸ਼ਖ਼ਸੀਅਤ ਅਤੇ ਨਾਮਧਾਰੀ ਸੰਪਦਾ ਦੇ ਬਾਨੀ ਤੇ ਮਹਾਨ ਆਗੂ ਬਾਬਾ ਰਾਮ ਸਿੰਘ ਜੀ (ਜਿਨ੍ਹਾਂ ਨੂੰ ਨਾਮਧਾਰੀ ਪੰਥ ਸਤਿਗੁਰੂ ਰਾਮ ਸਿੰਘ ਦੇ ਨਾਮ ਨਾਲ ਯਾਦ ਕਰਦਾ ਹੈ ਅਤੇ ਆਪਣਾ ਬਾਰ੍ਹਵਾਂ ਗੁਰੂ ਮੰਨਦਾ ਹੈ) ਦਾ ਜਨਮ ੩ ਫਰਵਰੀ ਸੰਨ ੧੮੧੬ ਈਸਵੀ ਵਾਲੇ ਦਿਨ ਹਿੰਠਾੜ ਸਤਿਲੁਜ ਦੇ ਇਲਾਕੇ ਵਿਚ ਇਕ ਛੋਟੇ ਜਿਹੇ ਪਿੰਡ ਭੈਣੀ ਅਰਾਈਆਂ (ਜ਼ਿਲਾ ਲੁਧਿਆਨਾ) ਵਿਚ ਜੱਸਾ ਸਿੰਘ ਰਾਮਗੜ੍ਹੀਏ ਦੇ ਘਰ ਹੋਇਆ* । ਗਿਆਨੀ ਗਿਆਨ ਸਿੰਘ ਜੀ ਕਰਤਾ ਪੰਥ ਪਰਕਾਸ਼ ਨੇ ਆਪ ਜੀ ਬਾਰੇ ਇਉਂ ਲਿਖਿਆ ਹੈ :--

ਜ਼ਿਲੇ ਲੁਧਿਹਾਂਨੇ ਗਾਂਮ ਭੈਣੀ ਨਾਮ ਜਾਨੇ ਆਮ
ਮਾਨਤ ਤਮਾਂਮ ਤਿਨੇ ਹਿੰਦੂ ਤੁਰਕ ਖਾਲਸਾ ।
ਜਾਤਿ ਤਰਖਾਂਨ ਜੱਸਾ ਪਿਤਾ ਮਾਈ ਸੱਦਾਂ ਬਾਈ
ਪਾਈ ਹਰਿ ਭਗਤਿ ਰਖਾਈ ਗੋਪ ਮਾਲਸਾ ।
ਹੁਕਮ ਗੁਰੂ ਕੈ ਸੰਗ ਨਾਮ ਦੈ ਨਿਸੰਗ ਲੋਗ
ਤਾਰੇ ਹੈਂ ਤਰੰਗ ਗੰਗ ਸਾਰਖੇ ਉਜਾਲਸਾ ।
ਥੀਏ ਕਲੀਕਾਲ ਕੀ ਕੁਚਾਲਤਾ ਕੁਰਾਲਤਾ ਕੋ
ਮਾਲਤਾ ਨਿਸੰਗ ਅੰਕ ਧਰਮ ਸੰਭਾਲਸਾ ।

(ਪੰਥ ਪਰਕਾਸ਼ ਪੰਨਾ ੧੦੪੫)

ਇਨ੍ਹਾਂ ਦਾ ਇਕ ਛੋਟਾ ਭਰਾ ਭਾਈ ਬੁਧ ਸਿੰਘ (ਜੋ ਬਾਬਾ ਰਾਮ ਸਿੰਘ ਜੀ ਦੇ ਜਲਾਵਤਨ ਹੋਣ ਤੋਂ ਉਪਰੰਤ ਸਤਿਗੁਰੂ ਹਰੀ ਸਿੰਘ ਕਰ ਕੇ ਪਰਸਿੱਧ ਹੋਏ) ਤੇ ਇਕ ਭੈਣ ਬੀਬੀ ਸਾਹਿਬ ਕੌਰ ਸੀ ਜੋ ਰਾਇਪੁਰੀਏ ਸਰਦਾਰ ਕਾਬਲ ਸਿੰਘ ਨਾਲ ਵਿਆਹੀ ਹੋਈ ਸੀ । ਜੱਸਾ ਸਿੰਘ ਨੂੰ ਸਾਰੇ ਜੱਸਾ ਕਹਿ ਕੇ ਹੀ ਬੁਲਾਇਆ ਕਰਦੇ ਸਨ ਤੇ ਉਹ ਆਪਣੇ ਤਰਖਾਣਾ ਕੰਮ ਵਿਚ ਚੰਗਾ ਸਿਆਣਾ ਮੰਨਿਆ ਜਾਂਦਾ ਸੀ । ਜੱਸਾ ਸਿੰਘ ਨੇ ਭਾਵੇਂ ਖੰਡੇ ਦਾ ਅੰਮ੍ਰਿਤ ਨਹੀਂ ਸੀ ਛਕਿਆ ਹੋਇਆ ਪਰੰਤੂ ਕੇਸ ਰਖੇ ਹੋਏ ਸਨ ਤੇ ਆਪਣੇ ਕਾਰੋਬਾਰ ਵਿਚੋਂ ਵਿਹਲਾ ਸਮਾਂ ਕੱਢ ਕੇ ਗੁਰਬਾਣੀ ਪੜ੍ਹਿਆ ਕਰਦਾ ਸੀ । ਉਂਜ ਵੀ ਸੁਭਾ ਦਾ ਬੜਾ ਸਰਲ, ਗੁਰਮੁਖ ਤੇ ਸਿਆਣਾ ਹੋਣ ਕਰ ਕੇ ਉਸ ਦੇ ਤਰਖਾਣੇ ਅੱਡੇ ਤੇ ਪਿੰਡ ਵਾਲਿਆਂ ਦੀ

---

*ਉਸ ਸਮੇਂ ਇਸ ਨੂੰ ਭੈਣੀ ਭੂੰਦੜ (ਭੂਤਾਂ ਵਾਲੀ) ਕਿਹਾ ਜਾਂਦਾ ਸੀ, ਅੱਜ ਕਲ ਇਸ ਨੂੰ ਭੈਣੀ ਕੂਕਿਆਂ ਦੀ ਜਾਂ ਭੈਣੀ ਸਾਹਿਬ ਕਿਹਾ ਜਾਂਦਾ ਹੈ ।

Sri Satguru Jagjit Singh Ji Elibrary NamdhariElibrary@gmail.com

ਆਵਾਜਾਈ ਬਣੀ ਰਹਿੰਦੀ ਸੀ ਤੇ ਵਡੇਰੀ ਉਮਰ ਦੇ ਇਸਤਰੀਆਂ ਪੁਰਸ਼ ਆਪਣੀਆਂ ਨਿੱਜੀ ਰਸਮਾਂ ਰੀਤਾਂ ਵਿਚ ਉਸ ਦੀ ਰਾਇ ਲੈਣ ਵਾਸਤੇ ਆਉਂਦੇ ਜਾਂਦੇ ਰਹਿੰਦੇ ਸਨ।

ਬਾਬਾ ਰਾਮ ਸਿੰਘ ਜੀ ਦੇ ਜਨਮ ਨੇ ਇਸ ਨਿੱਕੇ ਜਿਹੇ ਕਿਰਤੀ ਪਰਵਾਰ ਵਿਚ ਖੁਸ਼ੀ ਦੀ ਲਹਿਰ ਫੇਰ ਦਿਤੀ। ਵਿਤ ਅਨੁਸਾਰ ਕਮੀਨ ਕੰਦੂਆਂ ਤੇ ਲਾਗੀਆਂ ਨੂੰ ਦਾਨ ਦਿਤਾ ਗਿਆ। ਆਪ ਜੀ ਦੇ ਬਚਪਨ ਤੇ ਹੋਰ ਮੁਢਲੇ ਹਾਲ ਬਾਰੇ ਬਹੁਤਾ ਪਤਾ ਨਹੀਂ ਮਿਲਦਾ। ਕਹਿੰਦੇ ਹਨ ਕਿ ਜਨਮ ਲੈਣ ਤੋਂ ਕੁਝ ਸਮਾਂ ਬਾਅਦ ਜਦ ਮਾਤਾ ਸਦਾ ਕੌਰ ਨੇ ਆਪ ਨੂੰ ਦੁਧ ਚੁੰਘਾਉਣ ਲਈ ਬੜੇ ਪਿਆਰ ਨਾਲ ਆਪ ਦਾ ਮੂੰਹ ਦੋਧੀਆਂ ਦੇ ਨਾਲ ਲਾਇਆ ਤਾਂ ਆਪ ਨੇ ਝਟ ਮੂੰਹ ਫੇਰ ਲਿਆ ਤੇ ਅਨੇਕਾ ਯਤਨ ਕਰਨ ਨਾਲ ਵੀ ਨਾ ਚੁੰਘਿਆ। ਫਿਰ ਥੋੜ੍ਹੀ ਦੇਰ ਬਾਅਦ ਦੋਧੀਆਂ ਨੂੰ ਗਰਮ ਪਾਣੀ ਨਾਲ ਧੋ ਕੇ ਸਾਫ਼ ਕੀਤਾ ਗਿਆ ਤਾਂ ਕਿਤੇ ਆਪ ਨੇ ਦੁੱਧ ਚੁੰਘਿਆ। ਨਾਮਧਾਰੀ ਪੰਥ ਵਿਚ ਵੇਖੀ ਜਾਂਦੀ ਸੁਚਮਤਾਈ ਦਾ ਇਹ ਪਹਿਲਾ ਕੌਤਕ ਸੀ। ਆਪ ਜੀ ਦੀ ਮਾਤਾ ਸਦਾ ਕੌਰ ਪਿੰਡ ਨੰਗਲਾਂ ਦੇ ਤਰਖਾਣਾਂ ਦੀ ਧੀ ਸੀ ਤੇ ਗੁਰਬਾਣੀ ਨਾਲ ਬੜਾ ਪਰੇਮ ਰਖਦੀ ਸੀ। ਰਾਤ ਸਮੇਂ ਆਪਣੇ ਘਰੋਗੀ ਕੰਮ ਧੰਧੇ ਤੋਂ ਵਿਹਲੀ ਹੋ ਕੇ ਆਪਣੇ ਦੋਹਾਂ ਪੁਤਰਾਂ ਨੂੰ ਸਿੱਖ ਇਤਿਹਾਸ ਦੇ ਹਿਰਦੇ-ਵੇਧਕ ਤੇ ਸੂਰਬੀਰਤਾ ਭਰੇ ਸਾਕਿਆਂ ਦੇ ਪਰਸੰਗ ਸੁਣਾਇਆ ਕਰਦੀ ਸੀ।

ਬਾਬਾ ਰਾਮ ਸਿੰਘ ਜੀ ਨੇ ਗੁਰਮੁਖੀ ਅੱਖਰਾਂ ਦੀ ਜਾਣ ਪਛਾਣ ਆਪਣੇ ਘਰ ਵਿਚ ਹੀ ਆਪਣੇ ਮਾਤਾ ਜੀ ਪਾਸੋਂ ਕਰ ਲਈ ਤੇ ਬਹੁਤ ਸਾਰੀ ਗੁਰਬਾਣੀ ਵੀ ਕੰਠ ਕਰ ਲਈ। ਜ਼ਰਾ ਵਡੇਰੇ ਹੋਏ ਤਾਂ ਨਾਲ ਦੇ ਪਿੰਡ ਬਿਲਗੇ ਆਪ ਨੂੰ ਪੜ੍ਹਨ ਲਈ ਭੇਜਿਆ ਗਿਆ, ਪਰੰਤੂ ਆਪ ਦਾ ਮਨ ਛੇਤੀ ਹੀ ਉਸ ਪਾਸਿਉਂ ਉਚਾਟ ਹੋ ਗਿਆ। ਸ਼ਾਇਦ ਆਪ ਨੂੰ ਗੁਰਮੁਖੀ ਅੱਖਰਾਂ ਦੀ ਜਾਣ ਪਛਾਣ ਅਤੇ ਸਿਖ ਧਾਰਮਕ ਵਿਦਿਆ ਦੀ ਦਾਤ ਕਿਸੇ ਮਹਾਤਮਾ ਪਾਸੋਂ ਪਰਾਪਤ ਹੋਈ ਹੋਵੇ ਤੇ ਅਭਿਆਸ ਦੁਆਰਾ ਲਿਖਤ ਬੜੀ ਸਰਲ ਤੇ ਭਾਵਪੂਰਤ ਹੋ ਗਈ ਹੋਵੇ ਜਿਸ ਦੀ ਝਲਕ ਆਪ ਦੇ ਹੁਕਮਨਾਮਿਆਂ ਦੀ ਲਿਖਤ ਤੇ ਸ਼ੈਲੀ ਤੋਂ ਪੈਂਦੀ ਹੈ। ਭਾਵੇਂ ਅਜੇ ਤੀਕ ਵਿਸਥਾਰ ਨਾਲ ਕੋਈ ਅਜਿਹੀ ਘਟਨਾ ਨਹੀਂ ਮਿਲੀ ਕਿ ਉਹ ਕਿਸ ਸਮੇਂ ਕਿਸ ਮਹਾਤਮਾ ਜਾਂ ਸਾਧੂ ਦੀ ਸੰਗਤ ਕਰਦੇ ਰਹੇ ਪਰੰਤੂ ਆਪ ਦੇ ਜਲਾਵਤਨੀ ਦੇ ਸਮੇਂ ਲਿਖੇ ਹੋਏ ਇਕ ਹੁਕਮਨਾਮੇ ਤੋਂ ਪਤਾ ਲਗਦਾ ਹੈ ਕਿ ਆਪ ਅੰਮ੍ਰਿਤ ਛਕ ਕੇ ਸਿੰਘ ਸਜਨ ਤੋਂ ਪਹਿਲਾਂ ਹੋਰ ਵੀ ਕਈ ਦੁਆਰੇ ਫਿਰ ਆਏ ਸਨ। ਆਪ ਲਿਖਦੇ ਹਨ :–

"ਮੈਂ ਤਾਂ ਕਈ ਬਾਤਾਂ ਦੇਖ ਕੇ ਹੀ ਲੜ ਲੱਗਾ ਹਾਂ, ਪੈਲੇ ਉਦਾਸੀ ਦਾ ਚੇਲਾ ਹੋਇਆ, ਫੇਰ ਨਿਰਮਲੇ ਦਾ, ਫੇਰ ਖੰਡੇ ਪਹੁਲ ਲਈ, ਨਿਰਮਲਿਆਂ ਦਾ ਕੋਈ ਸੁਖ ਨਹੀਂ ਹੋਇਆ ਹੈ। ਫੇਰ ਏਸੇ ਨਾਮ ਵਿਚੋਂ ਸਭੋ ਕੁਝ ਪੂਰੇ ਹੁੰਦੇ ਹੈਂ, ਏਸ ਨਾਮ ਨੇ ਸਾਨੂੰ ਏਥੇ ਕੈਦ ਮੈ ਭੀ ਸੁਖ ਦੇ ਰਖਾ ਹੈ, ਧੰਨ ਨਾਮ ਹੈ ਏਹ॥" (੨੧)

ਜਾਪਦਾ ਹੈ ਕਿ ਉਦਾਸੀਆਂ ਅਤੇ ਵਿਸ਼ੇਸ਼ ਤੌਰ ਤੇ ਨਿਰਮਲਿਆਂ ਦੀ ਸੰਗਤ ਨਾਲ



Sri Satguru Jagjit Singh Ji Elibrary NamdhariElibrary@gmail.com

ਆਪ ਦੀ ਵਿਦਿਅਕ ਉਸਾਰੀ ਹੋਈ ਹੋਵੇਗੀ। ਇਹ ਵੀ ਹੋ ਸਕਦਾ ਹੈ ਕਿ ਆਪ ਪੱਕੇ ਤੌਰ ਤੇ ਕਿਸੇ ਨਿਰਮਲੇ ਜਾਂ ਉਦਾਸੀ ਸਾਧੂ ਦੇ ਚੇਲੇ ਨਾ ਬਣੇ ਹੋਣ ਤੇ ਉਂਜ ਹੀ ਆਏ ਗਏ ਸਾਧੂਆਂ ਦੀ ਸੰਗਤ ਕਰਨ ਵਲ ਰੁਚੀ ਬਣੀ ਰਹੀ ਹੋਵੇ ਤੇ ਆਪ ਦੇ ਗਿਆਨ ਵਿਚ ਵਾਧਾ ਹੁੰਦਾ ਗਿਆ ਹੋਵੇ। ਇਹ ਵੀ ਪਤਾ ਨਹੀਂ ਲਗਦਾ ਕਿ ਆਪ ਨੇ ਪਹਿਲੀ ਵੇਰ ਖੰਡੇ ਦੀ ਧਾਰ ਦਾ ਅੰਮ੍ਰਿਤ ਕਿਸ ਪਾਸੋਂ ਤੇ ਕਿਸ ਸਮੇਂ ਛਕਿਆ। ਹੋ ਸਕਦਾ ਹੈ ਖਾਲਸਾ ਫ਼ੌਜ ਵਿਚ ਭਰਤੀ ਹੋਣ ਸਮੇਂ ਛਕਿਆ ਹੋਵੇ।

ਆਪ ਅਜੇ ਪੰਜ ਸਾਲਾਂ ਦੇ ਹੀ ਸਨ ਕਿ ਆਪ ਦੀ ਮੰਗਣੀ ਪਿੰਡ ਧਰੋੜਾਂ ਦੇ ਸਾਹਬੂ ਤਰਖਾਣ ਦੀ ਪੁਤਰੀ ਬੀਬੀ ਜੱਸਾਂ ਨਾਲ ਹੋ ਗਈ ਤੇ ਦੋ ਸਾਲ ਪਿਛੋਂ ਵਿਆਹ ਵੀ ਰਚਾ ਦਿਤਾ ਗਿਆ। ਆਪ ਦੇ ਬਚਪਨ ਦੇ ਦਿਨ ਪਿੰਡ ਦੇ ਆਮ ਮੁੰਡਿਆਂ ਵਾਂਗ ਹੀ ਬਤੀਤ ਹੋਏ। ਭੈਣੀ ਛੋਟਾ ਜਿਹਾ ਪਿੰਡ ਹੈ। ਲੋਕ ਵਾਹੀ ਜੋਤੀ ਕਰਨ ਵਾਲੇ ਤੇ ਹੋਰ ਕਿਰਤੀ ਵਿਹਾਰ ਕਰਨ ਵਾਲੇ ਹਨ। ਜ਼ਮੀਨ ਬਹੁਤੀ ਬਰਾਨੀ ਤੇ ਰੇਤਲੀ ਹੈ। ਖੁਲ੍ਹੀਆਂ ਚਰਾਂਦਾਂ ਵਿਚ ਮਾਲ ਡੰਗਰ ਚਰਦੇ ਰਹਿੰਦੇ ਹਨ। ਬਾਬਾ ਰਾਮ ਸਿੰਘ ਜੀ ਵੀ ਅੱਠ ਨੌਂ ਸਾਲ ਦੀ ਆਯੂ ਵਿਚ ਆਮ ਮੁੰਡਿਆਂ ਵਾਂਗ ਹੀ ਆਪਣੀਆਂ ਗਊਆਂ ਪਿੰਡ ਦੇ ਵਾਗੀ ਮੁੰਡਿਆਂ ਨਾਲ ਛੱਡ ਕੇ ਲੈ ਜਾਂਦੇ ਸਨ। ਗਊਆਂ ਚਰਦੀਆਂ ਰਹਿੰਦੀਆਂ ਸਨ ਤੇ ਆਪ ਆਪਣੇ ਹਾਣੀਆਂ ਸਮੇਤ ਕਈ ਪਰਕਾਰ ਦੀਆਂ ਦੇਸੀ ਖੇਡਾਂ ਵਿਚ ਰੁਝ ਜਾਇਆ ਕਰਦੇ ਸਨ। ਘਰ ਵਿਚ ਗੁਰਸਿਖੀ ਦਾ ਵਾਤਾਵਰਣ ਹੋਣ ਕਰ ਕੇ ਆਪ ਦਾ ਸੁਭਾ ਆਮ ਮੁੰਡਿਆਂ ਵਾਂਗ ਚੰਚਲ ਨਹੀਂ ਸੀ। ਬਾਕੀ ਮੁੰਡੇ ਉੱਚੀ ਉੱਚੀ ਹੇਕਾਂ ਲਾ ਕੇ ਬੋਲੀਆਂ ਪਾਉਂਦੇ ਤੇ ਟੱਪੇ ਪੜ੍ਹਦੇ ਸਨ ਪਰੰਤੂ ਆਪ ਠੰਬੇ ਤੇ ਰੋੜਾ ਵਜਾ ਕੇ ਬੜੀ ਸੁਰ ਨਾਲ ਸ਼ਬਦ ਪੜ੍ਹਨੇ ਸ਼ੁਰੂ ਕਰ ਦਿੰਦੇ। ਅਜਿਹਾ ਕਰਦਿਆਂ ਵੇਖ ਕੇ ਕਈ ਵੇਰ ਇਨ੍ਹਾਂ ਦੇ ਹਾਣੀ ਸਾਥੀ ਇਨ੍ਹਾਂ ਨਾਲ ਖਿੱਝ ਜਾਂਦੇ ਤੇ ਖੂਬ ਮੌਜੂ ਬਣਾਉਂਦੇ ਪਰੰਤੂ ਆਪ ਉਨ੍ਹਾਂ ਦੀ ਜ਼ਰਾ ਵੀ ਪਰਵਾਹ ਨਾ ਕਰਦੇ ਹੋਏ ਆਪਣੇ ਕੰਮ ਵਿਚ ਮਗਨ ਰਹਿੰਦੇ। ਆਪ ਦੇ ਬਚਪਨ ਬਾਰੇ ਸੰਤ ਇੰਦਰ ਸਿੰਘ ਜੀ ਚਕਰਵਰਤੀ ਲਿਖਦੇ ਹਨ :–

"ਬਾਲ ਜੀਵਨ ਆਪ ਜੀ ਦਾ ਬਹੁਤ ਸਾਰਾ ਗੁਰਮੁਖੀ ਵਿਦਿਆ ਪੜ੍ਹਨ ਵਿਚ ਅਤੇ ਦਸਤਕਾਰੀ ਸਿਖਣ ਵਿਚ ਹੀ ਖਤਮ ਹੋਇਆ। ਹਾਂ! ਇਕ ਗੱਲ ਇਥੇ ਦੱਸਣ ਵਾਲੀ ਜ਼ਰੂਰ ਹੈ ਕਿ ਆਪ ਜਦੋਂ ਇੰਞਾਣੇ ਸਨ ਤਾਂ ਬਹੁਤ ਸਾਰੇ ਆਪਣੇ ਸਾਥੀ ਬਾਲਕਾਂ ਨੂੰ ਪਿੰਡੋਂ ਬਾਹਰ ਲੈ ਜਾਂਦੇ ਅਤੇ ਉਨ੍ਹਾਂ ਦੇ ਹੱਥਾਂ ਵਿਚ, ਰੱਸੀਆਂ ਨੂੰ ਗੱਠਾਂ ਦੇ ਕੇ ਉਨ੍ਹਾਂ ਦੀਆਂ ਮਾਲਾਂ ਬਣਾ ਕੇ ਭਜਨ ਕਰਨ ਲਾ ਦਿੰਦੇ ਤੇ ਸਮਾਧੀਆਂ ਲਾ ਕੇ ਬਿਠਾ ਦਿੰਦੇ।"

(ਸਤਿਜੁਗ ਦਾ ਬਸੰਤ ਅੰਕ ੨੨ ਮਾਘ ੧੯੯੬ ਪੰਨਾ ੨੫)

ਜਿਉਂ ਜਿਉਂ ਆਪ ਵੱਡੇ ਹੁੰਦੇ ਗਏ ਤਿਉਂ ਤਿਉਂ ਆਪਣੇ ਪਿਤਾ ਜੀ ਨਾਲ ਉਨ੍ਹਾਂ ਦੇ ਕੰਮ ਕਾਰ ਵਿਚ ਹੱਥ ਵਟਾਉਣ ਲਗ ਪਏ।





Sri Satguru Jagjit Singh Ji Elibrary NamdhariElibrary@gmail.com

# ਫੌਜੀ ਜੀਵਨ

ਇਹ ਉਹ ਸਮਾਂ ਸੀ ਜਦ ਪੰਜਾਬ ਵਿਚ ਮਹਾਰਾਜਾ ਰਣਜੀਤ ਸਿੰਘ ਦਾ ਸਿੱਖ ਰਾਜ ਚੜ੍ਹਦੀਆਂ ਕਲਾਂ ਵਿਚ ਸੀ ਤੇ ਨਿਰੋਏ ਹੱਡਾਂ ਪੈਰਾਂ ਵਾਲੇ ਸੁਣੱਖੇ ਗਭਰੂਆਂ ਨੂੰ ਖਾਲਸਾ ਫੌਜ ਵਿਚ ਚੰਗੀ ਇਜ਼ਤ ਤੇ ਤਰੱਕੀ ਮਿਲਦੀ ਸੀ। ਸੰਨ ੧੮੩੭ ਵਿਚ ਇਨ੍ਹਾਂ ਦੀ ਭੈਣ ਤੇ ਭਣਵੱਈਆ ਕਾਬਲ ਸਿੰਘ ਆਪਣੇ ਸੰਬੰਧੀਆਂ ਨੂੰ ਮਿਲਣ ਵਾਸਤੇ ਭੈਣੀ ਆਏ। ਕਾਬਲ ਸਿੰਘ, ਮਹਾਰਾਜਾ ਰਣਜੀਤ ਸਿੰਘ ਦੇ ਤੋਪਖਾਨੇ ਵਿਚ ਨੌਕਰ ਸੀ ਅਤੇ ਆਪਣੀ ਯੋਗਤਾ ਦੇ ਅਧਾਰ ਤੇ ਇਕ ਉੱਘਾ ਨਿਸ਼ਾਨਚੀ ਮੰਨਿਆ ਜਾਂਦਾ ਸੀ। ਬਾਬਾ ਰਾਮ ਸਿੰਘ ਜੀ ਦੀ ਉਮਰ ਇਸ ਵੇਲੇ ਇੱਕੀ ਸਾਲ ਦੀ ਸੀ ਤੇ ਭਰ ਜਵਾਨ ਉਮਰ ਵਿਚ ਇਨ੍ਹਾਂ ਦਾ ਚਿਹਰਾ ਦਗ ਦਗ ਕਰਦਾ ਸੀ। ਕਾਬਲ ਸਿੰਘ ਦੀ ਪਰੇਰਨਾ ਨਾਲ ਆਪ ਫ਼ੌਜ ਵਿਚ ਭਰਤੀ ਹੋਣ ਲਈ ਤਿਆਰ ਹੋ ਗਏ ਤੇ ਆਪ ਨੂੰ ਲਾਹੌਰ ਲਿਜਾ ਕੇ ਕੰਵਰ ਨੌਨਿਹਾਲ ਸਿੰਘ ਦੀ ਰਜਮੈਂਟ ਵਿਚ ਭਰਤੀ ਕਰਵਾ ਦਿਤਾ ਗਿਆ।

ਫ਼ੌਜੀ ਜੀਵਨ ਵਿਚ ਆਪ ਨੇ ਹੋਰ ਵਿਦਿਆ ਪੜ੍ਹੀ ਤੇ ਨਿਰਭੈਤਾ, ਨਿਸ਼ਾਨਾਬਾਜ਼ੀ, ਵਕਤ ਦੀ ਪਾਬੰਦੀ ਆਦਿ ਕਈ ਸ਼ੁਭ ਗੁਣ ਸਿਖੇ। ਸਰਕਾਰੀ ਕੰਮ ਤੋਂ ਵਿਹਲੇ ਹੋ ਕੇ ਇਨ੍ਹਾਂ ਦੇ ਹੋਰ ਸਾਥੀ ਗੱਪ ਸ਼ੱਪ ਮਾਰਨ ਅਤੇ ਹੋਰ ਦਿਲਪਰਚਾਵਿਆਂ ਵਿਚ ਲਗ ਜਾਂਦੇ ਪਰੰਤੂ ਆਪ ਗੁਰਦਵਾਰਿਆਂ ਦੇ ਦਰਸ਼ਨ ਕਰਨ, ਨਾਮ ਜਪਣ, ਸ਼ਬਦ ਪੜ੍ਹਨ ਆਦਿ ਵਿਚ ਸਮਾਂ ਬਤੀਤ ਕਰਦੇ ਸਨ। ਇਸ ਸਮੇਂ ਬਾਰੇ ਗਿਆਨੀ ਗਿਆਨ ਸਿੰਘ ਨੇ 'ਪੰਥ ਪ੍ਰਕਾਸ਼' ਵਿਚ ਇਉਂ ਲਿਖਿਆ ਹੈ :--

> ਬਡੇ ਥਾਂਇ ਜਾ ਕੇ ਲਹੌਰ ਪਲਟਨ ਮਾਂਹਿ
> ਠਾਨ ਲੀਨ ਨੌਕਰੀ ਪਛਾਨ ਕੈ ਸੁਕ੍ਰਿਤ ਹੈਂ।
> ਬਾਣੀ ਗੁਰੂ ਕੀ ਪਢੈ ਹੈਂ ਭਜਨ ਕਰੈਂਹੈਂ ਚੈਂਹੈਂ
> ਰਹਿਨੌਂ ਇਕੰਤ ਦੈ ਹੈਂ ਆਜ ਜੋ ਕੋ ਥਿਤ ਹੈਂ।

ਆਪਦੇ ਨੇਕ ਜੀਵਨ-ਪਰਵਾਹ ਦਾ ਪਰਭਾਵ ਹੋਰਨਾਂ ਤੇ ਵੀ ਪਿਆ ਅਤੇ ਧਾਰਮਕ ਬਿਰਤੀਆਂ ਰੱਖਣ ਵਾਲੇ ਕਈ ਸਜਨ ਆਪਦੇ ਨਾਲ ਬਹਿਣ ਉਠਣ ਲਗ ਪਏ। ਇਨ੍ਹਾਂ



Sri Satguru Jagjit Singh Ji Elibrary NamdhariElibrary@gmail.com

ਦੀ ਆਪਣੀ ਰਜਮੈਂਟ ਦਾ ਸੂਬੇਦਾਰ ਮੇਜਰ ਕਾਹਨ ਸਿੰਘ* ਤਾਂ ਆਪਦਾ ਬਹੁਤ ਸ਼ਰਧਾਲੂ ਬਣ ਗਿਆ। ਆਪ ਦੀ ਸ਼ਖਸੀਅਤ ਦਾ ਸਦਕਾ ਸਾਰੀ ਰਜਮੈਂਟ ਦਾ ਨਾਮ ਹੀ 'ਭਗਤਾਂ ਦੀ ਰਜਮੈਂਟ' ਪਰਸਿਧ ਹੋ ਗਿਆ।

ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਅੱਖਾਂ ਮੀਟ ਜਾਣ ਤੋਂ ਪਿਛੋਂ ਸਾਰੇ ਸਿਖ ਰਾਜ ਵਿਚ ਖਲਬਲੀ ਜਿਹੀ ਮਚ ਗਈ। ਲਾਹੌਰ ਦਰਬਾਰ ਵਿਚ ਬੁਰਛਾ ਗਰਦੀ ਫੈਲ ਗਈ। ਕੰਵਰ ਨੌਨਿਹਾਲ ਸਿੰਘ ਨੂੰ ਨਿਮਕ-ਹਰਾਮ ਡੋਗਰਿਆਂ ਅਤੇ ਮਹਾਰਾਜਾ ਸ਼ੇਰ ਸਿੰਘ ਨੇ, ਕੰਵਰ ਪਰਤਾਪ ਸਿੰਘ ਨੂੰ ਰਾਜਸੀ ਤਾਕਤ ਦੇ ਲਾਲਚੀ ਅਜੀਤ ਸਿੰਘ, ਲਹਿਣਾ ਸਿੰਘ ਆਦਿ ਸੰਧਾਵਾਲੀਏ ਸਰਦਾਰਾਂ ਨੇ ਮਾਰ ਮੁਕਾਇਆ। ਲਾਹੌਰ ਦਰਬਾਰ ਵਿਚ ਮਚੇ ਹੋਏ ਇਸ ਫ਼ਤੂਰ ਦਾ ਅਸਰ ਖਾਲਸਾ ਫੌਜ ਤੇ ਵੀ ਪਿਆ ਤੇ ਸਿਆਣੇ ਸਿਆਣੇ ਜਰਨੈਲ ਨੌਕਰੀ ਕਰਨ ਨਾਲੋਂ ਆਪੋ ਆਪਣੇ ਘਰੀਂ ਜਾ ਬੈਠਣ ਨੂੰ ਹੀ ਚੰਗਾ ਸਮਝਣ ਲਗੇ। ਲਾਹੌਰ ਦਰਬਾਰ ਦੇ ਵਡੇ ਵਡੇ ਥੰਮ੍ਹਾਂ ਦੀਆਂ ਆਪਸ ਦੀਆਂ ਸਾਜ਼ਸ਼ਾਂ, ਹਿਠਾੜ ਸਤਿਲੁਜ ਦੇ ਸਿਖ ਰਈਸਾਂ, ਰਾਜਿਆਂ ਮਹਾਰਾਜਿਆਂ ਦਾ ਅੰਗ੍ਰੇਜ਼ਾਂ ਵੱਲ ਝੁਕਾਆ ਵੇਖ ਕੇ ਬਾਬਾ ਰਾਮ ਸਿੰਘ ਜੀ ਤਾਂ ਆਪਣੇ ਅਫ਼ਸਰਾਂ ਨੂੰ ਖੁਲ੍ਹਮ ਖੁਲ੍ਹਾ ਕਹਿ ਦਿਆ ਕਰਦੇ ਸਨ ਕਿ ਸਿਖ ਆਗੂਆਂ ਨੇ ਹੁਣ ਮਲੇਛਾਂ ਵਾਲੇ ਕੰਮ ਸ਼ੁਰੂ ਕਰ ਦਿਤੇ ਹਨ ਤੇ ਹੁਣ ਖਾਲਸਾ ਰਾਜ ਦੀ ਤਬਾਹੀ ਯਕੀਨੀ ਹੈ। ਸਿਖ ਰਾਜ ਦਾਂ

---

*ਸੂਬੇਦਾਰ ਮੇਜਰ ਕਾਹਨ ਸਿੰਘ (ਕਈ ਲੇਖਕਾਂ ਨੇ ਹਵਾਲਦਾਰ ਲਿਖਿਆ ਹੈ) ਪਿੰਡ ਚੱਕ ਕਲਾਂ, ਮਲੇਰਕੋਟਲੇ ਦੇ ਰਹਿਣ ਵਾਲੇ ਸਨ। ਇਹ ਜਾਤ ਦੇ ਬੋਪਾਰਾਇ ਜੱਟ ਸਨ। ਬਾਬਾ ਰਾਮ ਸਿੰਘ ਜੀ ਨਾਲ ਇਨ੍ਹਾਂ ਦਾ ਬਹੁਤ ਗੂੜ੍ਹ ਹੋ ਗਿਆ ਅਤੇ ਹਜ਼ਰੋ ਵਾਲੇ ਬਾਬਾ ਬਾਲਕ ਸਿੰਘ ਪਾਸੋਂ ਗੁਰਮੰਤਰ ਲੈਣ ਵਾਲੇ ਪੰਝੀਆਂ ਵਿਚੋਂ ਇਹ ਵੀ ਸਨ। ਇਸਤੋਂ ਪਹਿਲਾਂ ਆਪ ਨਿਰਮਲਾ ਸੰਪਰਦਾ ਦੇ ਮੁਖੀ, ਬਾਬਾ ਖੁਦਾ ਸਿੰਘ ਲਾਹੌਰ ਦੇ ਚੇਲੇ ਰਹਿ ਚੁਕੇ ਸਨ। ਅੰਗ੍ਰੇਜ਼ੀ ਰਾਜ ਸਮੇਂ ਨੌਕਰੀ ਛਡ ਕੇ ਪਿੰਡ ਜਾ ਟਿਕੇ। ਇਨ੍ਹਾਂ ਨੇ ਬਾਬਾ ਰਾਮ ਸਿੰਘ ਦੀ ਕੂਕਾ ਜਥੇਬੰਦੀ ਵਿਚ ਬੜੀ ਸਹਾਇਤਾ ਕੀਤੀ। ੨੨ ਸੂਬਿਆਂ ਵਿਚੋਂ ਸਨ ਤੇ ਨਾਭਾ, ਪਟਿਆਲਾ, ਰਾਜਪੁਰਾ, ਜਗਾਧਰੀ, ਜਾਖਲ, ਬਾਂਗਰ ਆਦਿ ਦੇ ਇਲਾਕਿਆਂ ਵਿਚ ਪਰਚਾਰ ਕਰਿਆ ਕਰਦੇ ਸਨ। ਕੱਦ ਕਾਠ ਚੰਗਾ ਭਰਵਾਂ, ੭ ਫ਼ੁਟ ਲੰਮੇ ਸਨ ਤੇ ਨਿਹੰਗਾਂ ਸਿੰਘਾਂ ਵਾਂਗ ਹੀ ਦਸਤਾਰਾ ਸਜਾਇਆ ਕਰਦੇ ਸਨ ਇਸੇ ਕਰਕੇ ਇਨ੍ਹਾਂ ਦਾ ਨਾਮ ਸੂਬਾ ਕਾਹਨ ਸਿੰਘ ਨਿਹੰਗ ਕਰਕੇ ਪ੍ਰਸਿਧ ਸੀ। ਬਾਬਾ ਰਾਮ ਸਿੰਘ ਦੇ ਇਤਬਾਰੀਆਂ ਵਿਚੋਂ ਸਨ ਤੇ ਉਨ੍ਹਾਂ ਨੇ ਆਪ ਨੂੰ ਨਿਪਾਲ ਮਿਸ਼ਨ ਤੇ ਵੀ ਭੇਜਿਆ ਸੀ। ਅੰਤ ਵਿਚ ਬਾਬਾ ਰਾਮ ਸਿੰਘ ਦੇ ਨਾਲ ਇਨ੍ਹਾਂ ਨੂੰ ਵੀ ਜਲਾਵਤਨ ਕੀਤਾ ਗਿਆ। ਸੂਬਾ ਸਾਹਿਬ ਸਿੰਘ ਅਤੇ ਆਪ ਨੂੰ ਅਦਨ ਵਿਚ ਨਜ਼ਰਬੰਦ ਕੀਤਾ ਗਿਆ ਸੀ। ਅੰਗ੍ਰੇਜ਼ ਅਫ਼ਸਰ ਇਨ੍ਹਾਂ ਦੀ ਬੜੀ ਇਜ਼ਤ ਕਰਿਆ ਕਰਦੇ ਸਨ ਤੇ father (ਪਿਤਾ) ਕਹਿ ਕੇ ਬੁਲਾਇਆ ਕਰਦੇ ਸਨ। ਇਕ ਅੰਗ੍ਰੇਜ਼ ਅਫ਼ਸਰ ਦੀ ਸਿਫਾਰਸ਼ ਨਾਲ ਆਪ ਨੂੰ ਰਿਹਾ ਕਰ ਕੇ ਪੰਜਾਬ ਭੇਜ ਦਿਤਾ ਗਿਆ ਸੀ। ਆਪ ਦਾ ਦਿਹਾਂਤ ਅੰਮ੍ਰਿਤਸਰ ਮਿਸਤਰੀ ਨਾਹਰ ਸਿੰਘ ਦੇ ਘਰ ਹੋਇਆ।



Sri Satguru Jagjit Singh Ji Elibrary NamdhariElibrary@gmail.com

ਅਜਿਹੀ ਅਧੋਗਤੀ ਦੀ ਦਸ਼ਾ ਵੇਖ ਕੇ ਆਪ ਨੂੰ ਬਹੁਤ ਗੁੱਸਾ ਆਉਂਦਾ ਤੇ ਆਪ ਖੁਲ੍ਹੇ ਤੌਰ ਤੇ ਰਾਜ ਪਬੰਧਕਾਂ ਤੇ ਆਗੂਆਂ ਦੀ ਨੀਤੀ ਤੇ ਟੀਕਾ ਟਿਪਣੀ ਕਰਦੇ ਰਹਿੰਦੇ ਸਨ। ਸਿਖ ਸਰਦਾਰਾਂ ਦੀ ਲਿਘਰਦੀ ਹਾਲਤ ਤੇ ਆਪ ਨੂੰ ਤਰਸ ਆਉਂਦਾ ਤੇ ਆਪ ਕਈ ਵੇਰ ਉੱਚੀ ਉੱਚੀ ਵੈਣ ਪਾਉਣ ਲੱਗ ਪੈਂਦੇ, ਦੁਹੱਥੜਾਂ ਪਿਟੱਣ ਲੱਗ ਪੈਂਦੇ। ਅਜਿਹਾ ਕਰਦੇ ਵੇਖ ਕੇ ਕਈ ਵੇਰ ਆਪ ਨੂੰ ਉੱਚ-ਅਧਿਕਾਰੀਆਂ ਵਲੋਂ ਤਾੜਨਾ ਕੀਤੀ ਜਾਂਦੀ, ਸਜ਼ਾ ਦਿਤੀ ਜਾਂਦੀ ਪਰ ਆਪ ਰਤਾ ਪਰਵਾਹ ਨਾ ਕਰਦੇ। ਕਈ ਵੇਰ ਮੌਜ ਵਿਚ ਆ ਕੇ ਦੋ ਵਡੇ ਵਡੇ ਪੱਥਰ ਹੇਠ ਉਤੇ ਰੱਖ ਕੇ ਜ਼ੋਰ ਜ਼ੋਰ ਨਾਲ਼ ਪੀਹਣ ਲਗਦੇ। ਜਦ ਇਨ੍ਹਾਂ ਦੇ ਸਾਥੀ ਪੁਛਦੇ ਤਾਂ ਕਹਿੰਦੇ "ਅਸੀਂ ਮਲੇਛਾਂ ਨੂੰ ਪੀਂਹਦੇ ਹਾਂ, ਮਲੇਛਾਂ ਦੀ ਸਫ਼ਾਈ ਕਰਨੀ ਹੈ ਜੋ ਸਿਖ ਰਾਜ ਦੇ ਖਾਤਮੇ ਦਾ ਕਾਰਨ ਬਣ ਰਹੇ ਹਨ।"

ਅੰਗਰੇਜ਼ਾਂ ਅਤੇ ਸਿਖਾਂ ਦੀ ਪਹਿਲੀ ਲੜਾਈ (ਦਸੰਬਰ ੧੮੪੫) ਸ਼ੁਰੂ ਹੋਣ ਤੋਂ ਕੁਝ ਸਮਾਂ ਪਹਿਲਾਂ ਆਪ ਆਪਣੇ ਨਗਰ ਛੁੱਟੀ ਆਏ ਹੋਏ ਸਨ। ਜੰਗ ਸ਼ੁਰੂ ਹੋਣ ਦੇ ਕਾਰਨ ਆਪ ਨੂੰ ਝੱਟ ਪੱਟ ਬੁਲਾ ਲਿਆ ਗਿਆ। ੧੮ ਦਸੰਬਰ ੧੮੪੫ ਨੂੰ ਮੁਦਕੀ ਦੇ ਰਣ-ਖੇਤਰ ਵਿਚ ਸਿਖਾਂ ਨੂੰ ਹਾਰ ਹੋਈ ਤੇ ਲਾਹੌਰ ਅੰਗਰੇਜ਼ਾਂ ਦੇ ਕਬਜ਼ੇ ਵਿਚ ਆ ਗਿਆ। ਆਪ ਮੁੜ ਲਾਹੌਰ ਨਹੀਂ ਗਏ ਤੇ ਮੁਦਕੀ ਤੋਂ ਸਿੱਧੇ ਹੀ ਆਪਣੇ ਪਿੰਡ ਭੈਣੀ ਚਲੇ ਗਏ।





Sri Satguru Jagjit Singh Ji Elibrary NamdhariElibrary@gmail.com

ਤੀਜਾ ਕਾਂਡ

# ਬਾਬਾ ਬਾਲਕ ਸਿੰਘ ਨਾਲ ਮੇਲ

ਗੁਰਬਾਣੀ ਦੇ ਰਸੀਏ ਬਾਬਾ ਬਾਲਕ ਸਿੰਘ ਜੀ ਦਾ ਜਨਮ ਪਿੰਡ ਛੋਈ ਜ਼ਿਲਾ ਅਟਕ ਦੇ ਭਾਈ ਦਿਆਲ ਸਿੰਘ ਦੇ ਘਰ ਸੰਮਤ ੧੮੫੬ ਅਰਥਾਤ ੧੭੯੯ ਈਸਵੀ ਨੂੰ ਹੋਇਆ। ਭਾਈ ਦਿਆਲ ਸਿੰਘ ਜੀ ਜ਼ਾਤ ਦੇ ਅਰੋੜੇ (ਬਤਰਾ) ਸਨ ਤੇ ਦੁਕਾਨਦਾਰੀ ਦਾ ਕੰਮ ਕਰਿਆ ਕਰਦੇ ਸਨ। ੧੮੨੮ ਵਿਚ ਇਨ੍ਹਾਂ ਦੇ ਵਡੇ ਭਰਾ ਮੰਨਾ ਸਿੰਘ ਨੇ ਹਜ਼ਰੋ (ਕਮਾਲਪੁਰ) ਵਿਚ ਆ ਦੁਕਾਨ ਪਾਈ ਤੇ ਇਹ ਭੀ ਨਾਲ ਹੀ ਆ ਗਏ ਦਿਨੋ ਦਿਨ ਆਪ ਦੀ ਲਗਨ ਪ੍ਰਭੂ ਪ੍ਰੀਤੀ ਵਿਚ ਜੁੜਦੀ ਗਈ, ਨਾਮ ਰਸੀਏ ਤਾਂ ਪਹਿਲਾਂ ਹੈ ਹੀ ਸਨ। ਹਮੇਸ਼ਾ ਨਾਮ ਦੀ ਰੰਗਤ ਵਿਚ ਰੱਤੇ ਰਹਿੰਦੇ ਅਤੇ ਆਏ ਗਏ ਨੂੰ ਭੀ ਇਹੋ ਹੀ ਉਪਦੇਸ਼ ਦੇਂਦੇ। ਦੂਰ ਨੇੜੇ ਆਪ ਦੀ ਵਾਹਵਾ ਪ੍ਰਸਿਧਤਾ ਹੋ ਗਈ ਤੇ ਦਿਨੋ ਦਿਨ ਮਾਨਤਾ ਵਧਣ ਲੱਗੀ। ਸੰਗਤ ਦੂਰੋਂ ਨੇੜਿਉਂ ਆਪ ਦੇ ਦਰਸ਼ਨਾਂ ਨੂੰ ਆਉਣ ਲੱਗ ਪਈ। ਆਪ ਦਾ ਡੇਰਾ ਇਕ ਤਕੜਾ ਸਤ-ਸੰਗ ਕੇਂਦਰ ਬਣ ਗਿਆ। ਕਰਤਾ ਪੰਥ ਪ੍ਰਕਾਸ਼ ਲਿਖਦਾ ਹੈ:-

ਅਟਕ ਦਰਿਆਉ ਤਟ ਛੋਈ ਧਾਮ ਗਾਮ ਭਟ
ਬਾਲਕ ਮ੍ਰਿਗੇਸ ਲੀਓ ਜਨਮ ਜਹਾਨ ਹੈਂ।
ਠਾਰਾਂ ਸੈ ਛਿਪੰਜਾ ਹੋੜਾ ਭਗਤ ਅਮੋੜਾ ਰੋੜਾ
ਕੀਓ ਨ ਭਜਨ ਥੋੜਾ ਜਾਤੇ ਪਾਯੋ ਮਾਨ ਹੈਂ।
ਹੋਇ ਸਿੰਘ ਬਾਲਕ ਪਿਗੰਮਰੋਂ ਕੇ ਪਾਲਕ ਧੇ
ਅੰਬਰੋਂ ਕੇ ਮਾਲਕ ਅਡੰਬਰੋਂ ਕੇ ਤਿਆਗੀ ਹੈਂ।
ਤਾਲਕ ਰਖਾਤ ਏਕ ਖਾਲਕ ਸੈਂ ਸਾਲਕ ਸੋ,
ਗਾਲਕ ਬਿਕਾਰਨ ਕੈ ਚਾਲਕ ਵਿਰਾਗੀ ਹੈਂ।
ਹਜ਼ਰੋ ਮੈਂ ਆਇ ਫੇਰ ਭਗਤੀ ਦਿਥਾਇ ਨਾਮ ਦਾਇ,
ਲੋਗ ਤਾਰੇ ਥੇ ਅਪਾਰੇ ਬਡਭਾਗੀ ਹੈਂ।

(ਪੰਥ ਪ੍ਰਕਾਸ਼ ੧੦੪੫ ਪੰਨਾ)

ਸੰਨ ੧੮੪੧ ਈਸਵੀ ਨੂੰ ਕੰਵਰ ਨੌਨਿਹਾਲ ਸਿੰਘ ਦੀ ਰਜਮੈਂਟ ਨੂੰ ਕਿਸੇ ਸਰਕਾਰੀ ਕੰਮ ਲਈ ਲਾਹੌਰ ਤੋਂ ਪਿਸ਼ਾਵਰ ਨੂੰ ਕੂਚ ਕਰਨਾ ਪਿਆ। ਬਾਬਾ ਰਾਮ ਸਿੰਘ ਜੀ ਉਸੇ ਰਜਮੈਂਟ ਵਿਚ ਸਿਪਾਹੀ ਸਨ। ਪਿਸ਼ਾਵਰ ਪੁਜ ਕੇ ਆਪ ਨੇ ਬਾਬਾ ਬਾਲਕ ਸਿੰਘ ਜੀ ਦੀ ਮਾਨਤਾ ਬਾਰੇ ਬਹੁਤ ਕੁਝ ਸੁਣਿਆ ਤੇ ਛੁਟੀ ਲੈ ਕੇ ਆਪਣੇ ਪੰਜੀ ਸਾਥੀਆਂ ਸਮੇਤ ਉਨ੍ਹਾਂ



Sri Satguru Jagjit Singh Ji Elibrary NamdhariElibrary@gmail.com

ਦੇ ਡੇਰੇ ਹਜ਼ਰੋ ਜਾ ਹਾਜ਼ਰ ਹੋਏ। ਬਾਬਾ ਬਾਲਕ ਸਿੰਘ ਜੀ ਦੀ ਸ਼ਖਸੀਅਤ ਦਾ ਅਜਿਹਾ ਪ੍ਰਭਾਵ ਪਿਆ ਕਿ ਬਾਬਾ ਰਾਮ ਸਿੰਘ ਜੀ ਨੇ ਸਮੇਤ ਸਾਥੀਆਂ ਦੇ ਗੁਰਮੰਤਰ ਲੈ ਲਿਆ ਤੇ ਪੱਕੇ ਚੇਲੇ ਬਣ ਗਏ* ।

ਸੰਨ ੧੮੪੭ ਦੇ ਨੇੜੇ ਬਾਬਾ ਬਾਲਕ ਸਿੰਘ ਨੇ ਜਗਿਆਸੂ† ਅਭਿਆਸੀਆਂ‡ ਦੀ ਜਥੇਬੰਦੀ ਕਾਇਮ ਕੀਤੀ ।

ਇਸ ਜਥੇਬੰਦੀ ਵਿਚ ਆਉਣ ਵਾਲਿਆਂ ਲਈ ਗੁਰਬਾਣੀ ਨੂੰ ਤਕੀਆ ਸਮਝਣਾ, ਕਿਸੇ ਦਾ ਦਿਲ ਨਹੀਂ ਦੁਖਾਉਣਾ, ਚੋਰੀ ਯਾਰੀ ਨਹੀਂ ਕਰਨੀ, ਦਸਾਂ ਨਹੁੰਆਂ ਦੀ ਕਿਰਤ ਕਰਨੀ ਆਦਿ ਸ਼ੁਭ ਅਸੂਲਾਂ ਦੀ ਗੁੜ੍ਹਤੀ ਦੇ ਨਾਲ ਨਾਲ ਹੇਠ ਲਿਖੇ ਉਪਦੇਸ਼ ਰਹਿਤ ਮਰਿਆਦਾ ਦੇ ਤੌਰ ਤੇ ਅਪਨਾਉਣੇ ਪੈਂਦੇ ਸਨ ।

੧. ਬਹਿੰਦੇ ਉਠਦੇ, ਸੌਂਦੇ ਜਾਗਦੇ ਵਾਹਿਗੁਰੂ ਦਾ ਭਜਨ ਕਰਿਆ ਕਰੇ ਅਤੇ ਅੱਠ ਪਹਿਰਾਂ ਵਿਚ ਤਿੰਨ ਵਾਰੀ ਅਸ਼ਨਾਨ ਕਰੇ ।
੨. ਚਮੜੇ ਦੇ ਡੋਲ ਚੋਂ ਪਾਣੀ ਨਾ ਪੀਏ ।
੩. ਵਿਆਹ ਸ਼ਾਦੀ ਆਨੰਦ ਰੀਤੀ ਨਾਲ ਕਰੇ ਤੇ ਖਰਚ ਘਟ ਕਰੇ ।
੪. ਹਰ ਮਹੀਨੇ ਸਵਾ ਰੁਪਏ ਦਾ ਕੜਾਹ-ਪ੍ਰਸ਼ਾਦ ਵਾਹਿਗੁਰੂ ਦੇ ਨਾਮ ਵੰਡੇ ।
੫. ਆਪਣੇ ਗੁਰ ਭਾਈਆਂ ਤੋਂ ਬਿਨਾਂ ਕਿਸੇ ਹੋਰ ਦੇ ਹੱਥ ਦਾ ਪੱਕਾ ਪ੍ਰਸ਼ਾਦ ਨਾ ਛਕੇ।
੬. ਲੜਕੀ ਨੂੰ ਦਾਜ ਆਦਿ ਕੁਝ ਨਾ ਦਿਤਾ ਜਾਵੇ ।
੭. ਲੜਕੀ ਵੇਚੀ ਨਾ ਜਾਵੇ ।
੮. ਮਾਸ, ਸ਼ਰਾਬ, ਤਮਾਕੂ ਦਾ ਸੇਵਨ ਨਾ ਕਰੇ ।
੯. ਦਸਾਂ ਨਹੁੰਆਂ ਦੀ ਕਿਰਤ ਕਰੇ ।
੧੦. ਝੂਠ ਨਾ ਬੋਲੇ ।
੧੧. ਵਿਭਚਾਰ ਤੋਂ ਬਚੇ ।
੧੨. ਸਿਰ ਦੀ ਦਸਤਾਰ ਵਿਚ ਇਕ ਛੋਟੀ ਕਿਰਪਾਨ ਰਖੇ ।
੧੩. ਆਪਣੇ ਗੁਰ ਭਾਈਆਂ ਨਾਲ ਪ੍ਰੇਮ-ਮਈ ਵਰਤਾਉ ਕਰੇ ਤੇ ਹਰ ਤਰ੍ਹਾਂ ਨਾਲ ਸਹਾਇਤਾ ਕਰੇ¶ ।

ਫੌਜੀ ਨੌਕਰੀ ਕਰਦਿਆਂ ਹੋਇਆਂ ਬਾਬਾ ਰਾਮ ਸਿੰਘ ਜੀ ਨੂੰ ਇਕ ਵੇਰ ਫਿਰ ਹਜ਼ਰੋ ਜਾ ਕੇ ਬਾਬਾ ਬਾਲਕ ਸਿੰਘ ਜੀ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ ।

---

*ਵੇਖੋ ਪੰਜਾਬ ਦੀਆਂ ਲਹਿਰਾਂ ਕ੍ਰਿਤ ਸ਼ਮਸ਼ੇਰ ਸਿੰਘ ਅਸ਼ੋਕ ਪੰਨਾ ੧੧੯ ।

†ਜਗਿਆਸੂ :—ਜਗਤ ਵਿਚ ਰਹਿ ਕੇ ਸਚ ਦੀ ਖੋਜ ਕਰਨ ਵਾਲੇ ।

‡ਅਭਿਆਸੀ :—ਈਸ਼ਵਰ ਦੇ ਭਜਨ ਦਾ ਅਭਿਆਸ ਕਰਨ ਵਾਲੇ ।

¶ਤਾਰੀਖ ਮਖਜ਼ਨਿ-ਪੰਜਾਬ ਪੰਨਾ ੫੬੭—੫੬੮ ਕ੍ਰਿਤ ਮੁਫ਼ਤੀ ਗੁਲਾਮ ਸਰਵਰ ਕਟੰਸ਼ੀ ਲਾਹੌਰ ।



Sri Satguru Jagjit Singh Ji Elibrary NamdhariElibrary@gmail.com

# ਹੋਰ ਕੰਮ ਕਾਰ

ਉਪਰ ਦਸਿਆ ਜਾ ਚੁਕਾ ਹੈ ਕਿ ਬਾਬਾ ਰਾਮ ਸਿੰਘ ਜੀ ਮੁਦਕੀ ਦੀ ਲੜਾਈ ਤੋਂ ਸਿਧੇ ਭੈਣੀ ਚਲੇ ਗਏ ਸਨ। ਘਰ ਵਾਪਸ ਆ ਕੇ ਆਪ ਭਜਨ ਬੰਦਗੀ ਵਿਚ ਜੁਟ ਗਏ। ਚੜ੍ਹਦੇ ਸਾਲ ਬਲ਼ਦਾਂ ਦੀ ਜੋੜੀ ਖਰੀਦ ਲਈ ਤੇ ਪਿੰਡ ਦੇ ਸੁਖੂ ਜੱਟ ਨਾਲ ਭਿਆਲੀ ਪਾ ਕੇ ਵਾਹੀ ਸ਼ੁਰੂ ਕਰ ਦਿਤੀ। ਇਸ ਸਮੇਂ ਵਿਚ ਆਪ ਨੇ ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲੇ ਕਿਸਾਨ ਦੇ ਜੀਵਨ ਦਾ ਆਦਰਸ਼ ਕਾਇਮ ਕਰਕੇ ਵਿਖਾਇਆ। ਆਪ ਅੰਮ੍ਰਿਤ ਵੇਲੇ ਤਾਰਿਆਂ ਦੀ ਛਾਵੇਂ ਉਠ ਕੇ ਖੇਤਾਂ ਵਿਚ ਆਪਣੇ ਕੰਮ ਤੇ ਜੁਟ ਪੈਂਦੇ ਤੇ ਖਾਉਪੀਏ ਹਟਦੇ। ਮਾਈ ਜੱਸਾਂ ਨੇ ਵੀ ਜਟਕੇ ਕੰਮ ਵਿਚ ਆਪਣੇ ਪਤੀ ਦਾ ਖੂਬ ਹੱਥ ਵਟਾਇਆ। ਉਹ ਘਰ ਦੇ ਸਾਰੇ ਕੰਮ ਕਾਰ, ਲਵੇਰੀਆਂ ਚੋਣੀਆਂ, ਦੁਧ ਰਿੜਕਣਾ ਆਦਿ ਚੰਗੀ ਤਰ੍ਹਾਂ ਕਰਦੀ ਤੇ ਵੇਲੇ ਕੁਵੇਲੇ ਪਸ਼ੂ ਡੰਗਰਾਂ ਨੂੰ ਪਾਣੀ ਵੀ ਡਾਹ ਦਿੰਦੀ, ਪੱਠੇ ਪਾ ਦਿੰਦੀ। ਬਾਬਾ ਜੀ ਬਾਹਰ ਅੰਦਰ ਜਾਂਦੇ ਕਿਸੇ ਦੀ ਪੈਲੀ ਚੋਂ ਤੀਲਾ ਤੱਕ ਨਾ ਛੇੜਦੇ ਤੇ ਨਾ ਹੀ ਘਰ ਦੇ ਕਿਸੇ ਜੀਅ ਨੂੰ ਅਜਿਹਾ ਕਰਨ ਦਿੰਦੇ। ਇਕ ਵੇਰ ਦੀ ਗੱਲ ਹੈ ਕਿ ਬਾਬਾ ਜੀ ਦੇ ਘਰੋਂ ਮਾਈ ਜੱਸਾਂ ਕਿਸੇ ਦੀ ਪੈਲੀ ਵਿਚੋਂ ਸਾਗ ਤੋੜ ਲਿਆਈ। ਜਦ ਆਪ ਨੂੰ ਪਤਾ ਲੱਗਾ ਤਾਂ ਉਸੇ ਵੇਲੇ ਵਾਪਸ ਮੁੜਵਾ ਦਿਤਾ। ਜਦ ਆਪ ਬਾਹਰ ਬਲਦਾਂ ਨੂੰ ਖੇਤਾਂ ਵਿਚ ਲਿਜਾਂਦੇ ਤਾਂ ਉਨ੍ਹਾਂ ਨੂੰ ਛਿੱਕੋ ਦੇ ਲੈਂਦੇ ਤਾਕਿ ਆਉਂਦੇ ਜਾਂਦੇ ਕਿਸੇ ਦੀ ਫਸਲ ਨੂੰ ਮੂੰਹ ਨਾ ਮਾਰਨ।

ਆਪ ਦਾ ਛੋਟਾ ਭਰਾ ਭਾਈ ਬੁਧ ਸਿੰਘ ਭਾੜੇ ਤੇ ਗੱਡਾ ਵਾਹਿਆ ਕਰਦਾ ਸੀ। ਪੁਆਧ ਤੋਂ ਗੁੜ, ਸ਼ਕਰ ਆਦਿ ਜੰਗਲ ਦੇ ਇਲਾਕੇ ਵਲ ਲੈ ਜਾਣਾ ਅਤੇ ਉਥੋਂ ਬਾਜਰਾ, ਗਵਾਰਾ, ਛੋਲੇ, ਮੋਠ, ਮੂੰਗੀ ਆਦਿ ਇਧਰ ਲਿਆ ਕੇ ਵੇਚ ਦੇਣੇ। ਇਵੇਂ ਘਰ ਦੇ ਵਿਚ ਖੇਤੀ ਦੇ ਨਾਲ ਨਾਲ ਵਪਾਰ ਵੀ ਚਲਦਾ ਰਿਹਾ।

ਘਰ ਦੇ ਪੁਰਾਣੇ ਕੋਠੇ ਮੀਂਹਾਂ ਨਾਲ ਢਠ ਰਹੇ ਸਨ। ਬਾਬਾ ਰਾਮ ਸਿੰਘ ਜੀ ਅਤੇ ਭਾਈ ਬੁਧ ਸਿੰਘ ਨੇ ਰਲ ਕੇ ਇੱਟਾਂ ਪੱਥਣ ਦਾ ਉਪਰਾਲਾ ਕੀਤਾ ਤਾਕਿ ਪੁਰਾਣੇ ਕੋਠੇ ਉਧੇੜ ਕੇ ਨਵੇਂ ਛੱਤ ਲਏ ਜਾਣ ਤੇ ਆਏ ਗਏ ਗੁਰਮੁਖ ਪਿਆਰਿਆਂ ਅਤੇ ਸਤ-ਸੰਗੀਆਂ ਲਈ ਖੁਲ੍ਹੀ ਥਾਂ ਤਿਆਰ ਕਰ ਲਈ ਜਾਵੇ। ਪਿੰਡ ਦਾ ਨੰਬਰਦਾਰ ਸ਼ੀਹਾਂ ਸਿੰਘ ਆਪ ਨਾਲ ਮੁਢ ਤੋਂ ਈਰਖਾ ਕਰਦਾ ਸੀ ਤੇ ਹਰੇਕ ਕੰਮ ਵਿਚ ਰੋੜਾ ਅਟਕਾਉਂਦਾ ਸੀ*।

---

*ਨਾਮਧਾਰੀ ਪੰਥ ਦੇ ਮੌਜੂਦਾ ਸਮੇਂ ਦੇ ਆਗੂ ਬਾਬਾ ਪਰਤਾਪ ਸਿੰਘ ਜੀ ਨੇ ਦਸਿਆ ਹੈ ਕਿ ਨੰਬਰਦਾਰ ਸ਼ੀਹਾਂ ਸਿੰਘ ਦੇ ਖਾਨਦਾਨ ਵਲੋਂ ਅੱਜ ਤਕ ਵਿਰੋਧਤਾ ਚਲੀ ਆ ਰਹੀ ਹੈ।



Sri Satguru Jagjit Singh Ji Elibrary NamdhariElibrary@gmail.com

ਸ਼ੀਹਾਂ ਸਿੰਘ ਤੇ ਹਮੀਰਾਂ ਸਿੰਘ ਦੇ ਵਤੀਰੇ ਤੋਂ ਤੰਗ ਆ ਕੇ ਆਪ ਨੂੰ ਭੈਣੀ ਵਿਚ ਵਾਹੀ ਕਰਨੀ ਛਡਣੀ ਪਈ ਤੇ ਨਾਲ ਦੇ ਮਾਜਰੇ ਅਰਾਈਆਂ ਵਿਚ ਜਾ ਕੇ ਨੰਬਰਦਾਰ ਜੀਵਨ ਸਿੰਘ ਨਾਲ ਭਾਈਵਾਲੀ ਕਰ ਲਈ। ਜੀਵਨ ਸਿੰਘ ਪੁਜ ਕੇ ਭਲਾਮਾਣਸ ਤੇ ਗੁਰਮੁਖ ਪਿਆਰਾ ਸੀ ਤੇ ਬਾਬਾ ਜੀ ਦਾ ਚੰਗਾ ਮਾਣ ਕਰਦਾ ਸੀ। ਦੋ ਤਿੰਨ ਸਾਲ ਇਵੇਂ ਬਤੀਤ ਹੋਏ। ਬਾਬਾ ਜੀ ਨੇ "ਹੱਥ ਕਾਰ ਵੱਲ ਤੇ ਦਿਲ ਯਾਰ ਵੱਲ" ਵਾਲੇ ਸ਼ੁਭ ਸਿਧਾਂਤ ਨੂੰ ਅਮਲੀ ਰੂਪ ਦਿਤਾ। ਵਿਹਲਾ ਸਮਾਂ ਇਕਾਂਤ ਵਿਚ ਜੁੜ ਕੇ ਪ੍ਰਭੂ ਦਾ ਸਿਮਰਨ ਕਰਦੇ ਤੇ ਆਉਂਦੇ ਜਾਂਦੇ ਗੁਰਮੁਖ ਪਿਆਰਿਆਂ ਦੀ ਟਹਿਲ ਸੇਵਾ ਕਰ ਛਡਦੇ।

ਇਕ ਦਿਨ ਬਾਬਾ ਜੀ ਦਾ ਇਕ ਪੁਰਾਣਾ ਲੰਗੋਟੀਆ ਲਹਿਣਾ ਸਿੰਘ ਭੈਣੀ ਦੇ ਰਹਿਣ ਵਾਲਾ ਉਚੇਚਾ ਆਪ ਪਾਸ ਗਿਆ ਤੇ ਵਾਪਸ ਭੈਣੀ ਵਿਚ ਆ ਕੇ ਰਹਿਣ ਤੇ ਭਜਨ-ਬੰਦਗੀ ਕਰਨ ਦੀ ਬੇਨਤੀ ਕੀਤੀ। ਬਾਬਾ ਜੀ ਆਪਣੇ ਬਚਪਨ ਦੇ ਸਾਥੀ ਦਾ ਪ੍ਰੇਮ ਵੇਖ ਕੇ ਬੜੇ ਪ੍ਰਸੰਨ ਹੋਏ ਤੇ ਮੁਸਕਰਾ ਕੇ ਕਹਿਣ ਲਗੇ, "ਭਾਈ ਲਹਿਣਾ ਸਿਹਾਂ ਨਿਭਾਵੇਂਗਾ ਭੀ"। ਲਹਿਣਾ ਸਿੰਘ ਨੇ ਮਿੱਤਰਾਨਾ ਹਮਦਰਦੀ ਭਰੇ ਲਹਿਜੇ ਵਿਚ ਕਿਹਾ ਕਿ ਪਿੰਡ ਵਿਚ ਮੇਰੀਆਂ ਤਿੰਨ ਜਗ੍ਹਾ ਪਈਆਂ ਹਨ, ਜਿਥੇ ਚਾਹੋ ਕੋਠੇ ਛੱਤ ਲਓ। ਲਹਿਣਾ ਸਿੰਘ ਦੇ ਪਿਆਰ ਦਾ ਸਦਕਾ ਬਾਬਾ ਜੀ ਮੁੜ ਭੈਣੀ ਆ ਕੇ ਰਹਿਣ ਲਗ ਪਏ ਤੇ ਲੋੜ ਅਨੁਸਾਰ ਮਕਾਨ ਦੀ ਉਸਾਰੀ ਕਰ ਲਈ। ਭੈਣੀ ਸਾਹਿਬ ਵਿਖੇ ਗੁਰਦੁਆਰੇ ਦੀ ਇਮਾਰਤ ਤੇ ਲੰਗਰ ਲਹਿਣਾ ਸਿੰਘ ਦੀ ਦਿਤੀ ਹੋਈ ਥਾਂ ਵਿਚ ਹੀ ਸਥਾਪਤ ਹੈ।

ਲਗ ਭਗ ਪੰਜ ਸਾਲ ਖੇਤੀ ਕਰਨ ਤੋਂ ਪਿਛੋਂ ਬਾਬਾ ਜੀ ਨੇ ਪਿੰਡ ਦੇ ਲੋਕਾਂ ਦੀਆਂ ਲੋੜਾਂ ਨੂੰ ਮੁਖ ਰਖ ਕੇ ਲੂਣ, ਤੇਲ, ਕਪੜਾ, ਗੁੜ ਸ਼ੱਕਰ, ਖੁਰਪਾ, ਕਹੀ, ਦਾਤਰੀ ਆਦਿ ਨਿਤ ਵਰਤੋਂ ਵਿਚ ਆਉਣ ਵਾਲੀਆਂ ਚੀਜ਼ਾਂ ਦੀ ਦੁਕਾਨ ਪਿੰਡ ਵਿਚ ਖੋਹਲ ਲਈ। ਇਹਨਾਂ ਹੀ ਦਿਨਾਂ ਵਿਚ ਬਾਬਾ ਜੀ ਨੇ ਆਪਣੀਆਂ ਦੋਨੋਂ ਪੁਤਰੀਆਂ ਬੀਬੀ ਨੰਦ ਕੌਰ ਤੇ ਬੀਬੀ ਦਇਆ ਕੌਰ ਦੀ ਸ਼ਾਦੀ ਕੀਤੀ।

ਲੋਹੇ ਕਪੜੇ ਦੀ ਦੁਕਾਨ ਦਾ ਵੇਰਵਾ ੧੮੬੬ ਵਿਚ ਕੂਕਿਆਂ ਸੰਬੰਧੀ ਛਪੀ ਹੋਈ ਸਰਕਾਰੀ ਰੀਪੋਰਟ ਵਿਚ ਵੀ ਮਿਲਦਾ ਹੈ*। ਗਿਆਨੀ ਗਿਆਨ ਸਿੰਘ ਕਰਤਾ 'ਪੰਥ ਪ੍ਰਕਾਸ਼' ਲਿਖਦਾ ਹੈ ਕਿ ਬਾਬਾ ਰਾਮ ਸਿੰਘ ਜੀ ਆਪਣੇ ਪਿੰਡ ਲੋਹੇ, ਕਪੜੇ ਦੀ ਦੁਕਾਨ ਕਰਿਆ ਕਰਦੇ ਸਨ ਅਤੇ ਉਸ ਵਿਚੋਂ ਜੋ ਵੱਟਕ ਹੁੰਦੀ ਉਸ ਨਾਲ ਆਪਣਾ ਨਿਰਬਾਹ ਕਰਦੇ ਹੁੰਦੇ ਸਨ। ਹੋਰ ਜੋ ਕੁਝ ਸਿੱਖਾਂ ਸੇਵਕਾਂ ਜਾਂ ਸ਼ਰਧਾਲੂਆਂ ਵਲੋਂ ਆਉਂਦਾ ਉਹ ਲੰਗਰ ਵਿਚ ਪਾ ਦਿਤਾ ਜਾਂਦਾ। ਪਰੋਫ਼ੈਸਰ ਗੰਡਾ ਸਿੰਘ ਜੀ ਲਿਖਦੇ ਹਨ ਕਿ ਬਾਬਾ ਰਾਮ ਸਿੰਘ ਜੀ ੧੮੫੦ ਈਸਵੀ ਦੇ ਨੇੜੇ ਤੇੜੇ ਲੁਧਿਆਨੇ ਦੇ ਇਕ ਪ੍ਰਸਿਧ ਤਰਖਾਣ ਪੰਜਾਬੇ ਦੇ ਕਾਰਖਾਨੇ ਵਿਚ ਵੀ ਕੰਮ ਕਰਿਆ ਕਰਦੇ ਸਨ†।

---

*A brief account of the Kuka Sect (1866) Page 10.

†ਵੇਖੋ ਕੂਕਿਆਂ ਦੀ ਵਿਥਿਆ ਕ੍ਰਿਤ ਪਰੋਫ਼ੈਸਰ ਗੰਡਾ ਸਿੰਘ ਪੰਨਾ ੨੬



Sri Satguru Jagjit Singh Ji Elibrary NamdhariElibrary@gmail.com

ਆਪ ਦੇ ਮਾਮਾ ਠੇਕੇਦਾਰ ਹਰੀ ਸਿੰਘ ਜੀ ਲੁਧਿਆਣੇ ਰਿਹਾ ਕਰਦੇ ਸਨ ਤੇ ਉਹਨਾਂ ਦੇ ਪੁਤਰ ਖਜ਼ਾਨ ਸਿੰਘ ਦਾ ਆਪ ਨਾਲ ਬਹੁਤ ਸਨੇਹ ਸੀ। ਇਨ੍ਹਾਂ ਦਿਨਾਂ ਵਿਚ ਅੰਗਰੇਜ਼ਾਂ ਨੇ ਪੰਜਾਬ ਤੇ ਨਵਾਂ ਨਵਾਂ ਕਬਜ਼ਾ ਕੀਤਾ ਸੀ ਤੇ ਬੜੀ ਤੇਜ਼ੀ ਨਾਲ ਕਿਲ੍ਹੇ ਉਸਾਰਨੇ ਸ਼ੁਰੂ ਕੀਤੇ ਸਨ। ਫਿਰੋਜ਼ਪੁਰ ਦੇ ਕਿਲ੍ਹੇ ਦਾ ਠੇਕਾ ਸਰਦਾਰ ਹਰੀ ਸਿੰਘ ਨੂੰ ਮਿਲ ਗਿਆ ਤੇ ਉਨ੍ਹਾਂ ਬਾਬਾ ਰਾਮ ਸਿੰਘ ਨੂੰ ਆਪਣੀ ਨਿਗਰਾਨੀ ਹੇਠ ਸਾਰਾ ਕੰਮ ਕਰਵਾਉਣ ਵਾਸਤੇ ਸੱਦ ਭੇਜਿਆ। ਇਹ ਸਮਾਂ ੧੮੫੦--੧੮੫੨ ਦਾ ਜਾਪਦਾ ਹੈ। ਬਾਬਾ ਜੀ ਤੇ ਸਰਦਾਰ ਖਜ਼ਾਨ ਸਿੰਘ ਦਾ ਪਰਵਾਰ ਇਕੱਠਾ ਫ਼ੀਰੋਜ਼ਪੁਰ ਰਹਿੰਦਾ, ਇਕੱਠਾ ਹੀ ਪ੍ਰਸ਼ਾਦ ਤਿਆਰ ਹੁੰਦਾ। ਬਾਬਾ ਜੀ ਦੇ ਉੱਦਮ ਤੇ ਪਰੇਰਨਾ ਨਾਲ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਗਿਆ। ਸਵੇਰੇ ਸ੍ਰੀ ਆਸਾ ਜੀ ਦੀ ਵਾਰ ਲਾਈ ਜਾਂਦੀ, ਸ਼ਾਮ ਨੂੰ ਰਹਿਰਾਸ ਪੜ੍ਹੀ ਜਾਂਦੀ। ਦੋਵੇਂ ਵੇਲੇ ਦੀਵਾਨ ਸਜਦਾ। ਰਾਤ ਨੂੰ ਢੋਲਕੀ ਨਾਲ ਸ਼ਬਦ ਕੀਰਤਨ ਹੁੰਦਾ ਤੇ ਉਪਰੰਤ ਕੀਰਤਨ ਸੋਹਿਲੇ ਦਾ ਪਾਠ ਕਰਕੇ ਅਰਦਾਸਾ ਸੋਧ ਕੇ ਬਿਰਾਜ ਜਾਂਦੇ। ਮੁੜ ਸਵਾ ਪਹਿਰ ਰਹਿੰਦੀ ਰਾਤ ਨਾਲ ਉਠ ਕੇ ਇਸ਼ਨਾਨ ਕਰਦੇ ਤੇ ਫਿਰ ਸਮਾਧੀ ਲਾ ਕੇ ਭਜਨ ਕਰਦੇ।

ਫਿਰੋਜ਼ਪੁਰ ਦੇ ਕਿਲ੍ਹੇ ਦਾ ਕੰਮ ਖਤਮ ਹੋਣ ਤੋਂ ਪਿਛੋਂ ਆਪ ਨੂੰ ਡਗਰੂ ਵਾਲੇ ਬੰਗਲੇ ਅਤੇ ਮੁਕਤਸਰ ਦੀ ਸਰਾਂ ਦਾ ਕੰਮ ਸੌਂਪਿਆ ਗਿਆ ਜਿਸ ਨੂੰ ਆਪ ਨੇ ਬੜੀ ਯੋਗਤਾ ਨਾਲ ਨਿਭਾਹਿਆ। ਇਸ ਦੌਰਾਨ ਵਿਚ ਆਪ ਨੇ ਮੁਕਤਸਰ ਦੇ ਗੁਰਦਵਾਰਿਆਂ ਦੀ ਮੁਰੰਮਤ ਦੀ ਸੇਵਾ ਬੜੀ ਸ਼ਰਧਾ ਨਾਲ ਕਰਵਾਈ। ਠੇਕੇਦਾਰੀਆਂ ਤੋਂ ਵਿਹਲੇ ਹੋ ਕੇ ਆਪ ਮੁੜ ਭੈਣੀ ਆ ਗਏ ਤੇ ਆਪਣੀ ਦੁਕਾਨ ਦੇ ਕਾਰੋਬਾਰ ਵਿਚ ਲਗ ਗਏ।

ਅਕਾਲ ਪੁਰਖ ਦਾ ਭਾਣਾ ਇਨ੍ਹਾਂ ਦਿਨਾਂ ਵਿਚ ਸਰਦਾਰ ਖਜ਼ਾਨ ਸਿੰਘ ਨੂੰ ਅਚਨਚੇਤ ਹੀ ਦਰਗਾਹੀ ਸੱਦੇ ਆ ਗਏ। ਬਾਬਾ ਜੀ ਦਾ ਉਨ੍ਹਾਂ ਨਾਲ ਬੜਾ ਪਿਆਰ ਸੀ, ਸੋ ਉਨ੍ਹਾਂ ਨੂੰ ਬੜਾ ਸਦਮਾ ਪੁਜਾ। ਠੇਕੇਦਾਰ ਹਰੀ ਸਿੰਘ ਜੀ ਵੀ ਆਪਣੇ ਪੁਤਰ ਦਾ ਵਿਛੋੜਾ ਨਾ ਝੱਲ ਸਕੇ ਤੇ ਹਰਦੁਆਰ ਫੁਲ ਪਾ ਕੇ ਮੁੜਦੇ ਹੋਏ ਰਸਤੇ ਵਿਚ ਹੀ ਸੁਰਗਵਾਸ ਹੋ ਗਏ। ਹੁਣ ਸਾਰੇ ਪਰਵਾਰ ਦੀ ਦੇਖ ਭਾਲ ਬਾਬਾ ਰਾਮ ਸਿੰਘ ਦੇ ਸ਼ਿਰ ਤੇ ਹੀ ਸੀ ਵੈਸੇ ਵਾਹਿਗੁਰੂ ਦੀ ਕਿਰਪਾ ਨਾਲ ਠੇਕੇਦਾਰ ਹਰੀ ਸਿੰਘ ਦਾ ਕਮਾਇਆ ਹੋਇਆ ਧਨ ਬਥੇਰਾ ਸੀ। ਬਾਬਾ ਜੀ ਦੀ ਮਾਮੀ ਬੀਬੀ ਰਾਮੀ ਨੇ ਕੁਝ ਸਰਮਾਇਆ ਇਨ੍ਹਾਂ ਨੂੰ ਦੇ ਦਿਤਾ ਜਿਸ ਨਾਲ ਆਪ ਨੇ ਕਣਕ ਤੇ ਹੋਰ ਅਨਾਜ ਖਰੀਦਿਆ। ਹੁਣ ਆਪ ਦੀ ਦੁਕਾਨ ਪਹਿਲਾਂ ਨਾਲੋਂ ਵਡੇ ਪੈਮਾਨੇ ਤੇ ਚਲਣ ਲਗ ਪਈ ਤੇ ਮਾਲ ਵੀ ਵਾਹਵਾ ਬਾਹਰ ਅੰਦਰ ਆਉਣ ਜਾਣ ਲਗ ਪਿਆ। ਆਪ ਆਮ ਭਾ ਤੋਂ ਦੋ ਸੇਰ ਦਾਣੇ ਵਧ ਦਿੰਦੇ ਤੇ ਬਾਹਰੋਂ ਚਲ ਕੇ ਆਉਣ ਵਾਲੇ ਗਾਹਕ ਨੂੰ ਪ੍ਰਸ਼ਾਦਾ ਵੀ ਛਕਾਉਂਦੇ। ਇਹ ਗੱਲ ਸੰਮਤ ੧੯੧੪ ਅਥਵਾ ਸੰਨ ੧੮੫੬ ਦੇ ਕਰੀਬ ਦੀ ਹੈ। ਅਣਛਪੇ ਗ੍ਰੰਥ 'ਸਤਿਗੁਰ ਬਿਲਾਸ' ਵਿਚ ਇਸ ਬਾਰੇ ਇਉਂ ਲਿਖਿਆ ਹੈ :--

> "ਚੌਧੇ ਮੇਂ ਦਾਣੇ ਖਰੀਦੇ, ਸੋਹਲੇ ਮੇਂ ਅੰਨ ਘਟਿਆ, ਸਤਾਹਰੇ ਮੇਂ ਕਾਲ ਪਿਆ। ਪਹਿਲੋਂ ਅੰਨ ਇਕ ਰੁਪਈਏ ਦਾ ਦੋ ਮਣ ਵਿਕਿਆ, ਫੇਰ



Sri Satguru Jagjit Singh Ji Elibrary NamdhariElibrary@gmail.com

੩੦ ਸੇਰ ਹੋ ਗਿਆ। ਭਾਓ ਤੋਂ ਦੋ ਸੇਰ ਵਧ ਦੇਣਾ, ਆਏ ਗਏ ਸਿਖ ਕੋ ਪ੍ਰਸ਼ਾਦਾ ਛਕੌਣਾ। ਗਰੀਬ ਲੋਕ ਆ ਕੇ ਪ੍ਰਸ਼ਾਦਾ ਛਕਦੇ ਤੇ ਅਸੀਸਾਂ ਦਿੰਦੇ ਜਾਂਦੇ ਸਨ।"

ਸੰਨ ੧੮੫੭ ਦੇ ਸ਼ੁਰੂ ਵਿਚ ਬਾਬਾ ਰਾਮ ਸਿੰਘ ਜੀ ਆਪਣੇ ਨਿੱਜੀ ਕਾਰੋਬਾਰ ਵਿਚੋਂ ਸਮਾਂ ਕਢ ਕੇ ਬਾਬਾ ਬਾਲਕ ਸਿੰਘ ਜੀ ਦੇ ਦਰਸ਼ਨ ਕਰਨ ਹਜ਼ਰੋ ਪਹੁੰਚੇ। ਬਾਬਾ ਬਾਲਕ ਸਿੰਘ ਦਾ ਡੇਰਾ ਇਸ ਸਮੇਂ ਤੀਕ ਬੜੀ ਪ੍ਰਸਿਧਤਾ ਪ੍ਰਾਪਤ ਕਰ ਚੁਕਿਆ ਸੀ ਤੇ ਉਸਨੂੰ ਜਗਿਆਸੂ ਅਭਿਆਸੀਆਂ ਦਾ ਡੇਰਾ ਕਹਿ ਕੇ ਪੁਕਾਰਿਆ ਜਾਂਦਾ ਸੀ। ਬਾਬਾ ਬਾਲਕ ਸਿੰਘ ਜੀ ਨੇ ਆਪ ਨੂੰ ਭੈਣੀ ਵਿਖੇ ਡੇਰਾ ਬਣਾ ਕੇ ਗੁਰਸਿਖੀ ਦਾ ਪਰਚਾਰ ਕਰਨ ਦਾ ਹੁਕਮ ਦਿਤਾ*। ਹਜ਼ਰੋ ਤੋਂ ਵਾਪਸ ਆ ਕੇ ਆਪ ਨੇ ਬਾਬਾ ਬਾਲਕ ਸਿੰਘ ਜੀ ਦੇ ਹੁਕਮ ਅਨੁਸਾਰ ਆਪਣੇ ਸੇਵਕਾਂ ਨੂੰ ਗੁਰਮੰਤਰ ਦਾ ਭਜਨ ਦੇਣਾ ਸ਼ੁਰੂ ਕੀਤਾਂ। ਸਭ ਤੋਂ ਪਹਿਲਾ ਭਜਨ ਪਿੰਡ ਮੁਠਡੀ ਜ਼ਿਲਾ ਜਲੰਧਰ ਦੇ ਵਜ਼ੀਰਾ ਨਾਂ ਦੇ ਇਕ ਲੁਹਾਰ ਨੂੰ ਦਿਤਾ।



---

*ਬਾਬਾ ਬਾਲਕ ਸਿੰਘ ਨੇ ਆਪਣੇ ਚੇਲਿਆਂ ਰਾਹੀਂ ਹੇਠ ਲਿਖੇ ਅਨੁਸਾਰ ਚਾਰ ਸਥਾਨਾਂ ਤੇ ਆਪਣੇ ਪਰਚਾਰ ਕੇਂਦਰ ਥਾਪੇ :--

੧. ਬਾਬਾ ਰਾਮ ਸਿੰਘ ਜੀ ਭੈਣੀ ਵਿਚ।
੨. ਭਾਈ ਲਾਲ ਸਿੰਘ ਜੀ ਅੰਮ੍ਰਿਤਸਰ ਵਿਚ।
੩. ਬਾਬਾ ਸੰਗਤਾ ਜੀ ਕੈਮਲਪੁਰ।
੪. ਹਜ਼ਰੋ ਦਾ ਡੇਰਾ ਜਿਥੇ ਆਪ ਤੋਂ ਪਿਛੋਂ ਆਪ ਦੇ ਭਰਾਤਾ ਭਾਈ ਮੰਨਾ ਸਿੰਘ ਦੇ ਸਪੁਤਰ ਭਾਈ ਕਾਨ੍ਹ ਸਿੰਘ ਜੀ ਗੱਦੀ ਤੇ ਬੈਠੇ।

ਇਨ੍ਹਾਂ ਚਹੁੰ ਸਥਾਨਾਂ ਚੋਂ ਸਭ ਤੋਂ ਵਧੇਰੇ ਪ੍ਰਸਿਧਤਾ ਭੈਣੀ ਸਾਹਿਬ ਦੀ ਹੀ ਹੋਈ।



Sri Satguru Jagjit Singh Ji Elibrary NamdhariElibrary@gmail.com

# ਸੰਤ ਖਾਲਸੇ ਦੀ ਸਾਜਨਾ ਤੇ ਪਰਚਾਰ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਉਪਰੰਤ ਢੇਰ ਚਿਰ ਸਿੱਖਾਂ ਵਿਚ ਨਿਰੋਲ ਗੁਰਮਤ ਪਰਚਾਰ ਦਾ ਘਾਟਾ ਮਹਿਸੂਸ ਕੀਤਾ ਜਾਂਦਾ ਰਿਹਾ ਸੀ। ਸਿੱਖ ਰਾਜਸੀ ਤੌਰ ਤੇ ਅੰਗਰੇਜ਼ਾਂ ਦੇ ਅਧੀਨ ਹੋਣ ਦੇ ਨਾਲ ਨਾਲ ਆਤਮਕ ਤੇ ਮਾਨਸਕ ਤੌਰ ਤੇ ਵੀ ਗੁਲਾਮ ਹੋ ਗਏ ਤੇ ਮੁੜ ਪੁਰਾਤਨ ਹਿੰਦੂ ਰੀਤਾਂ ਵਿਚ ਵਿਸ਼ਵਾਸ ਰਖਣ ਲੱਗ ਪਏ ਸਨ। ਗੁਰਦੁਆਰਿਆਂ ਅਤੇ ਹੋਰ ਇਤਿਹਾਸਕ ਸਥਾਨਾਂ ਤੇ ਪੁਜਾਰੀਆਂ ਦਾ ਬੋਲਬਾਲਾ ਹੋ ਗਿਆ ਸੀ ਤੇ ਮਹੰਤ, ਸੋਢੀ, ਬੇਦੀ, ਉਦਾਸੀ ਆਦਿ ਸੰਪਰਦਾਵਾਂ ਨੇ ਥਾਉਂ ਥਾਈਂ ਆਪਣੀਆਂ ਗੱਦੀਆਂ ਕਾਇਮ ਕਰ ਲਈਆਂ ਸਨ ਤੇ ਇਸ ਤਰ੍ਹਾਂ ਆਪਣੇ ਆਪ ਨੂੰ ਗੁਰੂ ਅਖਵਾ ਕੇ ਸ਼ਰਧਾਵਾਨ ਤੇ ਭੋਲੇ ਭਾਲੇ ਸਿੱਖਾਂ ਨੂੰ ਲੁਟਣਾ ਸ਼ੁਰੂ ਕਰ ਦਿਤਾ ਸੀ। ਸਿੱਖ, ਕਲਗੀਆਂ ਵਾਲੇ ਦਸਮੇਸ਼ ਪਿਤਾ ਦੀ ਚਲਾਈ ਹੋਈ ਅੰਮ੍ਰਿਤ ਦੀ ਰੀਤ ਨੂੰ ਭੁਲ ਬੈਠੇ ਸਨ ਤੇ ਮੁੜ ਪੀਰਾਂ ਫਕੀਰਾਂ ਦਿਆਂ ਮਜ਼ਾਰਾਂ, ਕਬਰਾਂ ਉਤੇ ਮੰਨਤਾਂ ਮੰਨਣੀਆਂ ਤੇ ਚੂਰਮੇ ਚੜ੍ਹਨੇ ਸ਼ੁਰੂ ਹੋ ਗਏ ਸਨ। ਮਾਤਾ, ਗੁਗਾ ਪੀਰ, ਭੈਰੋ ਆਦਿ ਦੀ ਪੂਜਾ ਨੇ ਸਿੱਖਾਂ ਨੂੰ ਕੁਰਾਹੇ ਪਾ ਦਿਤਾ ਸੀ। ਮੁਕਦੀ ਗੱਲ ਸਿੱਖਾਂ ਵਿਚ ਉਹ ਸਾਰੇ ਵਹਿਮ ਤੇ ਕੁਰੀਤੀਆਂ ਆ ਗਈਆਂ ਸਨ ਜਿਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਨੇਕਾਂ ਘਾਲਾਂ ਘਾਲ ਕੇ ਦੂਰ ਕੀਤਾ ਸੀ। ਖੰਡੇ ਦਾ ਅੰਮ੍ਰਿਤ ਤਾਂ ਕੇਵਲ ਚਹੁੰ ਤਖਤਾਂ ਤੇ ਹੀ ਛਕਾਇਆ ਜਾਂਦਾ ਸੀ ਅਤੇ ਮਹੰਤਾਂ ਪੁਜਾਰੀਆਂ ਦੀ ਆਮਦਨ ਦਾ ਵਸੀਲਾ ਬਣ ਗਿਆ ਸੀ। ਇਉਂ ਆਮ ਸੰਗਤ ਗੁਰਮਤ ਪਰਚਾਰ ਦੀ ਥੁੜ ਕਾਰਨ ਡਾਵਾਂ ਡੋਲ ਹੋਈ ਹੋਈ ਮੁੜ ਮੜ੍ਹੀਆਂ ਮਸਾਣਾਂ ਦੀ ਪੂਜਾ ਵਿਚ ਲੱਗ ਗਈ ਸੀ। ਸਿੱਖਾਂ ਦੀ ਅਜਿਹੀ ਹਾਲਤ ਵੇਖ ਕੇ ਬਾਬਾ ਰਾਮ ਸਿੰਘ ਜੀ ਨੇ ਮੁੜ ਗੁਰੂ ਗੋਬਿੰਦ ਸਿੰਘ ਜੀ ਦੇ ਪਾਏ ਹੋਏ ਪੂਰਨਿਆਂ ਤੇ ਚਲ ਕੇ ਖੰਡੇ ਦੀ ਧਾਰ ਦਾ ਅੰਮ੍ਰਿਤ ਛਕਾਉਣਾ ਸ਼ੁਰੂ ਕਰ ਦਿਤਾ। ਇਸ ਤੋਂ ਪਹਿਲਾਂ ਉਹ ਕੇਵਲ ਬਾਬਾ ਬਾਲਕ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ ਹੋਈ ਸਿਖਿਆ ਦੇ ਅਨੁਸਾਰ ਆਏ ਗਏ ਸ਼ਰਧਾਲੂ ਦੇ ਕੰਨ ਵਿਚ ਕੇਵਲ 'ਵਾਹਿਗੁਰੂ' ਦਾ ਮੰਤਰ ਹੀ ਫੂਕਿਆ ਕਰਦੇ ਸਨ।

ਅਪਰੈਲ ੧੮੫੭ ਵਿਸਾਖੀ ਵਾਲੇ ਇਤਿਹਾਸਕ ਦਿਨ ਬਾਬਾ ਰਾਮ ਸਿੰਘ ਜੀ ਨੇ ਆਪਣੇ ਸ਼ਰਧਾਲੂ ਸਿੱਖਾਂ ਨੂੰ ਸੁਨੇਹੇ ਘਲ ਕੇ ਭੈਣੀ ਵਿਖੇ ਸਿੱਖ ਸੰਗਤਾਂ ਦਾ ਇਕੱਠ ਕੀਤਾ ਤੇ ਖਾਲਸੇ ਦੀ ਰਹਿਤ ਮਰਿਆਦਾ ਅਨੁਸਾਰ ਸਭ ਤੋਂ ਪਹਿਲਾਂ ਹੇਠ ਲਿਖੇ ਪੰਜਾਂ ਸਿੰਘਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ।

੧. ਭਾਈ ਕਾਹਨ ਸਿੰਘ ਜੀ ਨਿਹੰਗ ਪਿੰਡ ਚੱਕ, ਰਿਆਸਤ ਮਲੇਰਕੋਟਲਾ
੨. ਭਾਈ ਲਾਭ ਸਿੰਘ ਰਾਗੀ ਅੰਮ੍ਰਿਤਸਰ
੩. ਭਾਈ ਲੈਣਾ ਸਿੰਘ ਪਿੰਡ ਵਰਿਆਂਹ, ਜ਼ਿਲਾ ਅੰਮ੍ਰਿਤਸਰ
੪. ਭਾਈ ਆਤਮਾ ਸਿੰਘ ਪਿੰਡ ਆਲੇ ਮੁਹਾਰ, ਜ਼ਿਲਾ ਸਿਆਲਕੋਟ
੫. ਭਾਈ ਸੁਧ ਸਿੰਘ ਪਿੰਡ ਦੁਰਗਾਪੁਰ, ਜ਼ਿਲਾ ਜਲੰਧਰ



Sri Satguru Jagjit Singh Ji Elibrary NamdhariElibrary@gmail.com

ਅੰਮ੍ਰਿਤ ਛਕਾਉਣ ਤੋਂ ਉਪਰੰਤ ਆਪ ਨੇ ਜੋ ਸਿਖਿਆ ਦਿਤੀ ਉਸ ਨੂੰ ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿਚ ਇਉਂ ਲਿਖਿਆ ਹੈ :-

"ਪਾਇ ਏਹ ਹੁਕਮ ਪ੍ਰਮੇਸ ਕਾ ਵਿਸ਼ੇਸ਼ ਫਿਰ ਰਾਮ
ਮ੍ਰਿਗੇਸ ਉਪਦੇਸ਼ ਦੇਨ ਲਾਗਯੋ।
ਫੈਲਯੋ ਯਸ ਭਾਰੀ ਸਿਖ ਥੀਏ ਤਾਂਹ ਕੈ ਅਪਾਰੀ
ਸਿੰਘ ਪੰਥ ਬ੍ਰਿਧਾਨੋਂ ਨਾਮਰਸ ਪਾਗਯੋ।
ਹੁਕੇ ਛਡਵਾਏ ਰਖਵਾਏ ਕੇਸ ਮੋਨਯੋ ਕੇ ਸੁਧਾ ਛਕ ਥਾਏ
ਸਿੰਘ ਭਾਗ ਜਿਨੇ ਜਾਗਯੋ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ
ਠੱਗੀ ਤਜ ਥੀਏ ਸੰਤ ਸਤਿਜੁਗ ਆਗਯੋ।

ਫਿਰ ਹੋਰ ਬਹੁਤ ਸਿੱਖ ਸੰਗਤਾਂ ਨੇ ਅੰਮ੍ਰਿਤ ਛਕਿਆ। ਸਿੱਖਾਂ ਨੂੰ ਆਪਸ ਵਿਚ ਮਿਲ ਬੈਠਣ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਪਾਠ ਕਰ ਕੇ ਭੋਗ ਪਾਉਣ ਦੀਆਂ ਹਦਾਇਤਾਂ ਕੀਤੀਆਂ। ਢੋਲਕ, ਛੈਨੇ, ਖੜਤਾਲਾਂ ਆਦਿ ਸਾਜ਼ਾਂ ਨਾਲ ਸਧਾਰਨ ਜਿਹੀਆਂ ਧਾਰਨਾਂ ਰਾਹੀਂ ਸ਼ਬਦ ਕੀਰਤਨ ਕਰਨ ਦਾ ਰਿਵਾਜ ਜਾਰੀ ਕੀਤਾ। ਨਿਤ ਨੇਮ ਕਰਨ, ਬਾਣੀ ਨੂੰ ਕੰਠ ਕਰਨ, ਨਾਮ ਜਪਣ ਤੇ ਭਜਨ ਬੰਦਗੀ ਕਰਨ ਤੇ ਜ਼ੋਰ ਦਿਤਾ। ਕੇਸ, ਕੰਘਾ, ਕੱਛ, ਕੜਾ, ਕਿਰਪਾਨ ਪੰਜੇ ਕਕਾਰਾਂ ਦੀ ਰਹਿਤ ਧਾਰਨੀ ਜ਼ਰੂਰੀ ਦੱਸੀ। ਪੰਜਾਬ ਅਜੇ ਨਵਾਂ ਨਵਾਂ ਅੰਗਰੇਜ਼ਾਂ ਦੇ ਕਬਜ਼ੇ ਵਿਚ ਆਇਆ ਸੀ। ਅੰਗਰੇਜ਼ ਨੇ ਲਾਹੌਰ ਦਰਬਾਰ ਦੀਆਂ ਸਾਰੀਆਂ ਖਾਲਸਾ ਫੌਜਾਂ ਤੋੜ ਦਿਤੀਆਂ ਤੇ ਉਸ ਦੀ ਥਾਂ ਆਪਣੇ ਪਿੱਠੂ ਪੂਰਬੀਏ, ਮੁਸਲਮਾਨ ਤੇ ਗੋਰੇ ਭਰਤੀ ਕੀਤੇ। ਕੋਈ ਵੀ ਪੰਜਾਬੀ ਕਿਸੇ ਕਿਸਮ ਦਾ ਹਥਿਆਰ ਨਹੀਂ ਸੀ ਰੱਖ ਸਕਦਾ। ਕਿਰਪਾਨ ਤੇ ਪਾਬੰਦੀ ਲਗੀ ਹੋਣ ਕਰਕੇ ਬਾਬਾ ਰਾਮ ਸਿੰਘ ਜੀ ਨੇ ਆਪਣੇ ਸਿੰਘਾਂ ਨੂੰ ਕਿਰਪਾਨ ਦੀ ਥਾਂ ਡਾਂਗਾਂ, ਸੋਟੇ ਤੇ ਸਫਾ ਜੰਗ ਰਖਣ ਦੀਆਂ ਹਦਾਇਤਾਂ ਕੀਤੀਆਂ। ਗਤਕੇ ਬਾਜ਼ੀ, ਹੱਥ ਪੱਲਥਾ ਤੇ ਘੁੜ-ਸਵਾਰੀ ਸਿਖਣ ਦੀ ਪਰੇਰਨਾ ਕੀਤੀ। ਪੁਰਸ਼ਾਂ ਦੇ ਨਾਲ ਨਾਲ ਇਸਤਰੀਆਂ ਨੂੰ ਵੀ ਖੰਡੇ ਦਾ ਅੰਮ੍ਰਿਤ ਛਕਾਇਆ ਤੇ ਅਨੰਦ ਕਾਰਜ ਦੀ ਮਰਿਆਦਾ ਚਲਾਈ।

ਬਾਬਾ ਰਾਮ ਸਿੰਘ ਜੀ ਦੀ ਪ੍ਰਸਿਧਤਾ ਵੱਧ ਰਹੀ ਸੀ ਤੇ ਸੰਗਤਾਂ ਦਿਨੋ ਦਿਨ ਵੱਧ ਤੋਂ ਵੱਧ ਗਿਣਤੀ ਵਿਚ ਆਪ ਦੇ ਦਰਸ਼ਨ ਕਰਨ ਲਈ ਤੇ ਨਾਮ ਲੈਣ ਲਈ ਭੈਣੀ ਸਾਹਿਬ ਪਜਦੀਆਂ ਰਹਿੰਦੀਆਂ ਸਨ। ਆਪਦੀ ਸੋਭਾ ਸੁਣ ਕੇ ਕਈ ਹੋਰ ਮਤਾਂ ਦੇ ਵਿਦਵਾਨ ਵੀ ਬਚਨ ਬਿਲਾਸ ਕਰਨ ਲਈ ਆ ਜਾਂਦੇ ਸਨ। ਇਕ ਦਿਨ ਦੀ ਗੱਲ ਹੈ ਕਿ ਆਪ ਰੁਖਾਂ ਦੀ ਛਾਂ ਹੇਠ ਬੈਠੇ ਹੋਏ ਸਨ ਕਿ ਨਾਂਗੇ ਸਾਧੂਆਂ ਦਾ ਇਕ ਟੋਲਾ ਆ ਨਿਕਲਿਆ। ਬਾਬਾ ਜੀ ਨੇ ਉਨ੍ਹਾਂ ਨੂੰ ਜੀਉ ਆਇਆਂ ਆਖਿਆ ਤੇ ਖੂਬ ਟਹਿਲ ਸੇਵਾ ਕੀਤੀ। ਕਈ ਦਿਨ ਬਚਨ ਬਿਲਾਸ ਹੁੰਦੇ ਰਹੇ, ਸਤਿਗੁਰੂ ਨਾਨਕ ਜੀ ਦੀ ਬਾਣੀ ਤੇ ਚਰਚਾ ਤੇ ਵਿਚਾਰਾਂ ਹੁੰਦੀਆਂ ਰਹੀਆਂ। ਬਾਬਾ ਜੀ ਦੀ ਸ਼ਖਸੀਅਤ ਦਾ ਉਨ੍ਹਾਂ ਤੇ ਅਜਿਹਾ ਪਰਭਾਵ ਪਿਆ ਕਿ ਉਸ ਟੋਲੇ ਦਾ ਆਗੂ



Sri Satguru Jagjit Singh Ji Elibrary NamdhariElibrary@gmail.com

ਅੰਮ੍ਰਿਤ ਛਕ ਕੇ ਤਿਆਰ ਬਰਤਿਆਰ ਸਿੰਘ ਸਜ ਗਿਆ ਜੋ ਬਾਅਦ ਵਿਚ ਸੂਬਾ ਸਾਹਿਬ ਸਿੰਘ ਦੇ ਨਾਂ ਨਾਲ ਪਰਸਿਧ ਹੋਇਆ* । ਫੇਰ ਕੀ ਸੀ ਸਾਰੇ ਦਾ ਸਾਰਾ ਟੋਲਾ ਹੀ ਅੰਮ੍ਰਿਤਧਾਰੀ ਸਜ ਗਿਆ ।

ਇਸੇ ਤਰ੍ਹਾਂ ਹੀ ਇਕ ਦਿਨ ਇਕ ਨਿਰਮਲਾ ਸੰਤ ਭਾਈ ਜਵਾਹਰ ਸਿੰਘ ਆ ਗਿਆ । ਬਾਬਾ ਜੀ ਨਾਲ ਬਚਨ ਬਿਲਾਸ ਕਰਨ ਤੋਂ ਉਪਰੰਤ ਨਾਮ ਵਾਸਤੇ ਬੇਨਤੀ ਕੀਤੀ । ਬਾਬਾ ਜੀ ਮੁਸਕਰਾ ਪਏ ਤੇ ਕਹਿਣ ਲਗੇ, "ਤੁਸੀਂ ਸੰਤ ਹੋ ਮੈਂ ਤਾਂ ਇਕ ਗ੍ਰਹਿਸਤੀ ਹਾਂ, ਮੈਂ ਤਾਂ ਸਗੋਂ ਆਪ ਬਹੁਤ ਕੁਝ ਤੁਹਾਥੋਂ ਸਿਖਣਾ ਹੈ", ਅਜਿਹੇ ਨਿਮਰਤਾ ਭਾਵ ਨੇ ਭਾਈ ਜਵਾਹਰ ਸਿੰਘ ਨੂੰ ਮੋਹ ਲਿਆ ਤੇ ਉਸ ਨੇ ਖਹਿੜੇ ਪੈ ਕੇ ਭਜਨ ਪੁਛਿਆ । ਨਾਮਧਾਰੀ ਪੰਥ ਵਿਚ ਆਪ ਬਾਬਾ ਜਵਾਹਰ ਸਿੰਘ ਕਰ ਕੇ ਪ੍ਰਸਿੱਧ ਹੋਏ ਤੇ ਬਾਬਾ ਰਾਮ ਸਿੰਘ ਜੀ ਨੇ ਆਪ ਨੂੰ ਮੁਖ ਸੂਬਾ ਥਾਪਿਆ । ਆਪ ਨੇ ਤਖਤੂਪੁਰਾ ਤੇ ਮੁਕਤਸਰ ਦੇ ਇਲਾਕੇ ਵਿਚ ਖੂਬ ਧਰਮ ਪਰਚਾਰ ਕੀਤਾ ।

ਭਾਵੇਂ ਬਾਬਾ ਰਾਮ ਸਿੰਘ ਜੀ ਨੇ ਸਿਖ ਸੰਗਤਾਂ ਨੂੰ ਜਥੇਬੰਦ ਕਰਨ ਲਈ ਗੁਰਮਤ ਨਾਮ ਤੇ ਖੰਡੇ ਦੇ ਅੰਮ੍ਰਿਤ ਦੀ ਛਹਿਬਰ ਲਾ ਦਿਤੀ ਪਰੰਤੂ ਫੇਰ ਵੀ ਉਹ ਮਹਿਸੂਸ ਕਰਦੇ ਸਨ ਕਿ ਅੰਮ੍ਰਿਤ ਦੇ ਜਨਮ ਦਾਤਾ ਸ੍ਰੀ ਕਲਗੀਧਰ ਜੀ ਦੀ ਅਸਲੀ ਅੰਮ੍ਰਿਤ ਮਰਿਆਦਾ ਤੋਂ ਜਾਣੂ ਹੋਇਆ ਜਾਵੇ । ਪੰਜਾਬ ਵਿਚ ਸ੍ਰੀ ਅਕਾਲ ਤਖਤ ਅੰਮ੍ਰਿਤਸਰ ਤੇ ਤਖਤ ਕੇਸਗੜ੍ਹ ਸਾਹਿਬ ਅਨੰਦਪੁਰ ਆਦਿ ਥਾਵਾਂ ਤੇ ਅੰਮ੍ਰਿਤ ਪਰਚਾਰ ਹੁੰਦਾ ਸੀ ਪਰੰਤੂ ਇਨ੍ਹਾਂ ਤਖਤਾਂ ਦਾ ਪ੍ਰਬੰਧ ਪੁਜਾਰੀਆਂ ਦੇ ਹੱਥਾਂ ਵਿਚ ਹੋਣ ਕਰ ਕੇ ਉਨ੍ਹਾਂ ਨੇ ਆਪਣੇ ਸੁਆਰਥ ਨੂੰ ਮੁਖ ਰਖ ਕੇ ਅਸਲੀ ਅੰਮ੍ਰਿਤ ਮਰਿਆਦਾ ਵਿਚ ਕਈ ਤਬਦੀਲੀਆਂ ਕਰ ਲਈਆਂ ਸਨ । ਕੇਵਲ ਤਖਤ ਅਬਚਲ ਨਗਰ ਹਜ਼ੂਰ ਸਾਹਿਬ ਹੀ ਇਕ ਅਜਿਹੀ ਥਾਂ ਰਹਿ ਗਈ ਸੀ ਜੋ ਪੁਜਾਰੀਆਂ ਦੇ ਅਸਰ ਤੋਂ ਬਚੀ ਹੋਈ ਸੀ । ਇਸ ਖਿਆਲ ਨੂੰ ਮੁਖ ਰਖਦਿਆਂ ਹੋਇਆਂ ਬਾਬਾ ਰਾਮ ਸਿੰਘ ਜੀ ਨੇ ਪਿੰਡ ਮਦੀਹਰ ਜ਼ਿਲਾ ਫਿਰੋਜ਼ਪੁਰ ਦੇ ਇਕ ਪ੍ਰੇਮੀ ਸਿਖ ਵਿਦਵਾਨ ਭਾਈ ਰਾਇ ਸਿੰਘ ਨੂੰ ਹਜ਼ੂਰ ਸਾਹਿਬ ਜਾ ਕੇ ਅਸਲੀ ਰਹਿਤ ਮਰਿਆਦਾ ਲਿਖ ਲਿਆਉਣ

---

*ਸੂਬਾ ਸਾਹਿਬ ਸਿੰਘ ਪਿੰਡ ਖੰਗਾਲੀ ਪੁਰ ਜ਼ਿਲਾ ਅੰਮ੍ਰਿਤਸਰ ਦਾ ਰਹਿਣ ਵਾਲਾ ਸੀ । ਬਾਬਾ ਰਾਮ ਸਿੰਘ ਦੇ ਮੁਖੀ ਸਹਾਇਕਾਂ ਵਿਚੋਂ ਗਿਣਿਆ ਜਾਂਦਾ ਸੀ ਤੇ ਉਸਦੇ ਇਤਬਾਰੀ ਸੂਬਿਆਂ ਵਿਚੋਂ ਸੀ । ਇਸ ਨੇ ਮਾਝੇ ਦੇ ਇਲਾਕੇ ਵਿਚ ਨਾਮਧਾਰੀ ਪੰਥ ਦਾ ਬੜਾ ਪਰਚਾਰ ਕੀਤਾ । ਬਾਬਾ ਜ. ਨੇ ਇਸ ਦੀ ਯੋਗਤਾ ਜਾਣਦਿਆਂ ਹੋਇਆਂ ਇਸ ਨੂੰ ਗੁਪਤ 'ਡਾਕ ਪ੍ਰਬੰਧ' ਦੇ ਮਹਿਕਮੇ ਦਾ ਇੰਚਾਰਜ ਥਾਪਿਆ ਤੇ ਨਿਪਾਲ ਮਿਸ਼ਨ ਦਾ ਮੈਂਬਰ ਬਣਾ ਕੇ ਭੇਜਿਆ । ਬਾਬਾ ਜੀ ਦੇ ਨਾਲ ਹੀ ਇਸ ਨੂੰ ਵੀ ਜਲਾਵਤਨ ਕਰ ਦਿਤਾ ਗਿਆ ਤੇ ਇਸ ਨੂੰ ਸੂਬਾ ਕਾਹਨ ਸਿੰਘ ਦੇ ਨਾਲ ਅਦਨ ਭੇਜ ਦਿਤਾ ਗਿਆ । ਮੁੜ ਕੋਈ ਉਘ ਸੁਘ ਨਹੀਂ ਨਿਕਲੀ । ਸਰਕਾਰੀ ਕਾਗਜ਼ਾਂ ਵਿਚ ਵੀ ਇਸ ਨੂੰ ਬੜਾ ਸਿਆਣਾ ਤੇ ਖਤਰਨਾਕ ਆਦਮੀ ਲਿਖਿਆ ਗਿਆ ਸੀ



Sri Satguru Jagjit Singh Ji Elibrary NamdhariElibrary@gmail.com

ਲਈ ਹੁਕਮ ਦਿਤਾ।* ਭਾਈ ਰਾਇ ਸਿੰਘ ਜੀ ਹੁਕਮ ਮੰਨਦੇ ਹੋਏ, ਉਸ ਸਮੇਂ ਦੇ ਆਵਾਜਾਈ ਦੇ ਕਠਨ ਵਸੀਲਿਆਂ ਨਾਲ ਨਿਪਟਦੇ ਹੋਏ ਨਦੇੜ ਪੁਜੇ। ਉਹ ਸਾਢੇ ਤਿੰਨ ਮਹੀਨੇ ਸ੍ਰੀ ਹਜ਼ੂਰ ਸਾਹਿਬ ਠਹਿਰੇ। ਉਨ੍ਹਾਂ ਨੇ ਇਹ ਸਮਾਂ ਗੁਰਮਤ ਪਰਚਾਰ ਤੇ ਕਥਾ ਕੀਰਤਨ ਕਰਨ ਵਿਚ ਬਤੀਤ ਕੀਤਾਂ। ਭੈਣੀ ਸਾਹਿਬ ਤੋਂ ਤੁਰਨ ਸਮੇਂ ਬਾਬਾ ਰਾਮ ਸਿੰਘ ਜੀ ਨੇ ਹੋਰ ਹਦਾਇਤਾਂ ਦੇ ਨਾਲ ਭਾਈ ਰਾਇ ਸਿੰਘ ਦਾ ਧਿਆਨ ਉਚੇਚੇ ਤੌਰ ਤੇ ਇਨ੍ਹਾਂ ਦੋ ਗੱਲਾਂ ਵੱਲ ਦਵਾਇਆ :--

੧. ਵਿਆਹ ਨਹੀਂ ਕਰਾਉਣਾ।

੨. ਭੇਟਾ ਦੇ ਤੌਰ ਤੇ ਕੁਝ ਨਹੀਂ ਲੈਣਾ ਅਤੇ ਜੇ ਕੋਈ ਸ਼ਬਦ ਭੇਟ ਚੜ੍ਹਾਵੇ ਤਾਂ ਆਉਣ ਸਮੇਂ ਉਥੇ ਹੀ ਗੁਰੂ ਲੇਖੇ ਲਾ ਦੇਣਾ।

ਭਾਈ ਰਾਇ ਸਿੰਘ ਨੇ ਅਜਿਹਾ ਹੀ ਕੀਤਾ। ਤਿੰਨ ਸੌ ਰੁਪਿਆ ਕਥਾ ਕੀਰਤਨ ਕਰਨ ਸਮੇਂ ਸ਼ਬਦ ਭੇਟ ਹੋਈ ਸੀ। ਆਉਣ ਸਮੇਂ ਸਾਰੀ ਦੀ ਸਾਰੀ ਗੁਰੂ ਗੋਲਕ ਵਿਚ ਪਾ ਆਏ†। ਸ੍ਰੀ ਕਲਗੀਧਰ ਜੀ ਦੀ ਰਹਿਤ ਮਰਿਆਦਾ ਆ ਜਾਣ ਤੋਂ ਉਪਰੰਤ ਬਾਬਾ ਰਾਮ ਸਿੰਘ ਜੀ ਨੇ ਆਪ ਉਸ ਮਰਿਆਦਾ ਅਨੁਸਾਰ ਬਾਬਾ ਜਵਾਹਰ ਸਿੰਘ ਪਾਸੋਂ ਅੰਮ੍ਰਿਤ ਛਕਿਆ ਤੇ ਆਪਣੇ ਸਾਰੇ ਪਰਵਾਰ ਨੂੰ ਭੀ ਛਕਾਇਆ‡। ਸੈਂਕੜਿਆਂ ਦੀ ਗਿਣਤੀ ਵਿਚ ਮਾਈ ਭਾਈ ਆਉਂਦੇ ਤੇ ਰਹਿਤ ਰਖ ਕੇ ਨਾਮਧਾਰੀ ਸਿੰਘ ਸਜਦੇ।

ਇਸ ਦੇ ਨਾਲ ਨਾਲ ਬਾਬਾ ਰਾਮ ਸਿੰਘ ਨੇ ਸਾਰੇ ਪੰਜਾਬ ਵਿਚ ਗੁਰਸਿਖੀ ਦਾ ਪਰਚਾਰ ਕਰਨ ਦੀ ਸਕੀਮ ਤਿਆਰ ਕੀਤੀ। ਆਪਣੀ ਨਿਗਰਾਨੀ ਹੇਠ ਸ੍ਰੀ ਭੈਣੀ ਸਾਹਿਬ ਵਿਖੇ ਛੇ ਮੈਂਬਰਾਂ ਦੀ ਇਕ ਪਰਚਾਰ ਕਮੇਟੀ ਸਥਾਪਤ ਕੀਤੀ ਜਿਸ ਨੂੰ ਹੇਠ ਲਿਖੀ

---

*ਕਹਿਓ ਜਾਹੁ ਸ੍ਰੀ ਅਬਿਚਲ ਨਗਰੀ, ਦਸਮੇਸ੍ਰੁਰ ਦੀ ਰੀਤੀ ਸਗਰੀ।
ਕੁਛ ਕੁ ਰੋਜ਼ ਰਹਿ ਕਰ ਤਹਿ ਭਾਈ, ਲਿਖ ਲਿਆਵੋ ਰੀਤੀ ਸਗੁਦਾਈ।
'ਗੁਰੂ' ਗ੍ਰੰਥ ਕੋ ਸਹਿ ਅਰਥਾਊ, ਊਹਾਂ ਰਹੋ ਭੋਗ ਸਭ ਪਾਊ।
ਸਿੰਘਨ ਰੀਤੀ ਨਿਤਪ੍ਰਤਿ ਜੇਤੀ, ਲਿਖ ਕਰ ਲਿਆਓ ਦਿਖੋ ਜੋ ਤੇਤੀ।
ਤੁਮ ਕੋ ਜੋ ਕੋ ਭੇਟ ਚਢਾਇ, ਊਹਾਂ ਕੀ ਊਹਾਂ ਦਿਹੁ ਲਾਇ।
ਕੌਡੀ ਏਕ ਲਵੋ ਤੁਮ ਨਾਹੀ, ਸ਼ਾਦੀ ਭੀ ਕਰਵਾਇਓ ਨਾਹੀ।
ਸਭ ਸੁਧ ਜਲਦ ਲਿਆਇ ਦਿਹੁ ਮੋ ਕੋ, ਕਹੀ ਮੋਹਿ ਭੂਲੇ ਮਤ ਤੋ ਕੋ।
(ਸਤਿਗੁਰੂ ਬਿਲਾਸ ਕ੍ਰਿਤ ਸੰਤ ਧਿਆਨ ਸਿੰਘ ਪੰਨਾ ੨੬)

†ਵੇਖੋ ਸਤਿਗੁਰ ਬਿਲਾਸ ਕ੍ਰਿਤ ਸੰਤ ਧਿਆਨ ਸਿੰਘ ਪੰਨਾ ੩੫।

‡ਭਾਈ ਰਾਇ ਸਿੰਘ ਜੀ ਸ੍ਰੀ ਹਜ਼ੂਰ ਸਾਹਿਬ ਤੋਂ ਜੋ ਮਰਿਆਦਾ ਲਿਖ ਕੇ ਲਿਆਏ ਸਨ ਉਹ ਲਿਖਤ ਤਾਂ ਨਹੀਂ ਮਿਲਦੀ ਪਰੰਤੂ ਇਹ ਜ਼ਰੂਰੀ ਹੈ ਕਿ ਬਾਬਾ ਰਾਮ ਸਿੰਘ ਜੀ ਨੇ ਉਸੇ ਨੂੰ ਜਾਂ ਉਸ ਵਿਚ ਕੁਝ ਅਦਲਾ ਬਦਲੀਆਂ ਕਰ ਕੇ ਨਾਮਧਾਰੀ ਪੰਥ ਵਿਚ ਪ੍ਰਚਲਤ ਕੀਤਾ ਹੋਵੇਗਾ।



Sri Satguru Jagjit Singh Ji Elibrary NamdhariElibrary@gmail.com

ਇਲਾਕਾ ਵੰਡ ਅਨੁਸਾਰ ਜ਼ਿਮੇਵਾਰੀ ਦਿਤੀ ਗਈ :--

| | |
|---|---|
| ੧. ਬਾਬਾ ਜਵਾਹਰ ਸਿੰਘ | ਤਖਤੂ ਪੁਰਾ ਤੇ ਮੁਕਤਸਰ |
| ੨. ਬਾਬਾ ਕਾਹਨ ਸਿੰਘ ਨਿਹੰਗ | ਨਾਭਾ, ਪਟਿਆਲਾ, ਸੰਗਰੂਰ |
| ੩. ਬਾਬਾ ਲੱਖਾ ਸਿੰਘ | ਦੁਆਬਾ |
| ੪. ਬਾਬਾ ਸਾਹਿਬ ਸਿੰਘ<br>੫. ਬਾਬਾ ਬ੍ਰਹਮਾ ਸਿੰਘ | ਬਿਆਸੋਂ ਪਾਰ ਮਾਝਾ ਤੇ ਹੋਰ ਇਲਾਕਾ |
| ੬. ਬਾਬਾ ਸੁਧ ਸਿੰਘ | ਮੈਨ ਦੁਆਬ |

ਪਰਚਾਰ ਕਮੇਟੀ ਦੇ ਇਹ ਮੁਖੀਏ ਸਮੇਂ ਸਮੇਂ ਸਿਰ ਭੈਣੀ ਸਾਹਿਬ ਪੁਜ ਕੇ ਆਪਣੇ ਕੰਮ ਦੀਆਂ ਰਿਪੋਰਟਾਂ ਦਿੰਦੇ ਰਹਿੰਦੇ ਸਨ।

ਗੁਰਮਤ ਪਰਚਾਰ ਦੀ ਛਹਿਬਰ ਲਾਉਣ ਲਈ ਬਾਬਾ ਰਾਮ ਸਿੰਘ ਜੀ ਨੇ ਢਾਡੀ, ਕੀਰਤਨੀਏ ਤੇ ਰਾਗੀ ਜਥੇ ਤਿਆਰ ਕੀਤੇ। ਇਸ ਕੰਮ ਲਈ ਆਪ ਦੀ ਨਜ਼ਰ ਸਭ ਤੋਂ ਪਹਿਲੇ ਪਿੰਡ ਧਲੇਤੇ (ਜ਼ਿਲਾ ਜਾਲੰਧਰ) ਦੇ ਇਕ ਮਰਾਸੀ ਗਵੱਈਏ ਦਿੱਤੂ ਤੇ ਪਈ ਜਿਸ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਰਬਾਬੀਆਂ ਪਾਸੋਂ ਸ਼ਬਦ ਬਾਣੀ ਦਾ ਕੀਰਤਨ ਸਿਖਣ ਭੇਜਿਆ ਗਿਆ। ਇਸ ਤੋਂ ਬਿਨਾਂ ਹੋਰ ਵੀ ਕਈ ਜਥੇ ਤਿਆਰ ਕੀਤੇ ਗਏ ਤੇ ਉਨ੍ਹਾਂ ਨੂੰ ਹੇਠ ਲਿਖੀ ਇਲਾਕਾ ਵੰਡ ਅਨੁਸਾਰ ਗੁਰਮਤ ਪਰਚਾਰ ਕਰਨ ਲਈ ਭੇਜਿਆ :--

| | |
|---|---|
| ੧. ਰਾਗੀ ਜਥਾ ਭਾਈ ਦਿੱਤੂ ਤੇ ਭਾਈ ਫਕੀਰੀਆ | ਜ਼ਿਲਾ ਸਿਆਲਕੋਟ |
| ੨. ਰਾਗੀ ਜਥਾ ਭਾਈ ਤਾਰਾ ਤੇ ਭਾਈ ਪਾਲੀ ਅਟਾਰੀ ਵਾਲੇ | ਮਾਝਾ |
| ੩. ਰਾਗੀ ਜਥਾ ਭਾਈ ਪ੍ਰੇਮ ਸਿੰਘ ਕ੍ਰਿਪਾਲ ਸਿੰਘ ਭਦੌੜ | ਮਾਲਵਾ |
| ੪. ਰਾਗੀ ਜਥਾ ਭਾਈ ਸੂਬਾ ਸਿੰਘ | ਦੁਆਬਾ |

੫. ਢਾਡੀ ਜਥਾ ਭਾਈ ਪਸ਼ੌਰਾ ਸਿੰਘ ਤੇ ਭਾਈ ਸੰਤ ਮੱਲੀਆਂ ਦੀ ਤਲਵੰਡੀ ਨੂੰ ਸਾਰੇ ਪੰਜਾਬ ਵਿਚ ਫਿਰਨ ਦਾ ਹੁਕਮ ਹੋਇਆ।

ਭਾਈ ਖਜ਼ਾਨ ਸਿੰਘ, ਰਤਨ ਸਿੰਘ, ਹਰਨਾਮ ਸਿੰਘ, ਸੁਜਾਨ ਸਿੰਘ, ਅਤਰ ਸਿੰਘ ਭੈਣੀ ਸਾਹਿਬ ਦੇ ਹਜ਼ੂਰੀਏ ਰਾਗੀਆਂ ਵਿਚੋਂ ਸਨ ਜੋ ਇਥੋਂ ਹੀ ਲੋੜ ਅਨੁਸਾਰ ਬਾਹਰ ਕੀਰਤਨ ਕਰਨ ਭੇਜੇ ਜਾਂਦੇ ਸਨ। ਇਨ੍ਹਾਂ ਪਰਚਾਰਕਾਂ ਦੀ ਆਚਰਨਕ ਉੱਚਤਾ ਨੂੰ ਕਾਇਮ ਰੱਖਣ ਲਈ ਬਾਬਾ ਰਾਮ ਸਿੰਘ ਜੀ ਨੇ ਹੁਕਮ ਦਿਤਾ ਕਿ ਗੁਰਮਤ ਤੋਂ ਬਿਨਾਂ ਹੋਰ ਕੋਈ ਚੀਜ਼ ਨਾ ਗਾਉਣੀ ਤੇ ਨਾ ਪੜ੍ਹਣੀ। ਇਕ ਵੇਰ ਦੀ ਗੱਲ ਹੈ ਕਿ ਬਾਬਾ ਜੀ ਅਨੰਦਪੁਰ ਦੇ ਦੌਰੇ ਜਾਂਦੇ ਹੋਏ ਰੋਪੜ ਤੋਂ ਲੰਘ ਰਹੇ ਸਨ। ਭਾਈ ਦਿੱਤੂ ਤੇ ਭਾਈ ਕਿਰਪਾਲ ਸਿੰਘ ਰਾਗੀ ਵੀ ਸੰਗ ਦੇ ਨਾਲ ਜਾ ਰਹੇ ਸਨ। ਤੁਰਦਿਆਂ ਤੁਰਦਿਆਂ ਮੌਜ ਵਿਚ ਆ ਕੇ ਉਨ੍ਹਾਂ ਨੇ 'ਦੂਰ ਰਾਂਝਣ ਦਾ ਡੇਰਾ' ਹੇਕ ਲਾਉਣੀ ਸ਼ੁਰੂ ਕਰ ਦਿਤੀ। ਜਦ ਇਹ ਆਵਾਜ਼ ਬਾਬਾ ਜੀ ਦੇ ਕੰਨੀਂ ਪਈ ਤਾਂ ਉਨ੍ਹਾਂ ਨੇ ਦੋਹਾਂ ਨੂੰ ਸਖਤ ਤਾੜਨਾ ਕੀਤੀ।

ਬਾਬਾ ਰਾਮ ਸਿੰਘ ਜੀ ਨੇ ਆਪਣੀਆਂ ਸੰਗਤਾਂ ਦੇ ਨਾਂ ਹੁਕਮਨਾਮੇ ਲਿਖ ਕੇ ਦਿਤੇ ਕਿ ਇਨ੍ਹਾਂ ਉਪਦੇਸ਼ਕਾਂ ਤੇ ਪਰਚਾਰਕਾਂ ਨੂੰ ਪ੍ਰਸ਼ਾਦ ਪਾਣੀ ਤੇ ਹੋਰ ਖਰਚਾਂ ਲਈ ਇਕ ਰੁਪਿਆ ਰੋਜ਼ ਦਿਤਾ ਜਾਵੇ।



Sri Satguru Jagjit Singh Ji Elibrary NamdhariElibrary@gmail.com

# ਹਰਦੁਆਰ ਦੀ ਯਾਤਰਾ

ਵਿਸਾਖੀ ੧੯੬੧ ਅਰਥਾਤ ਪਹਿਲੀ ਵਿਸਾਖ ਸੰਮਤ ੧੯੧੯ ਨੂੰ ਹਰਦੁਆਰ ਅਰਧ-ਕੁੰਭੀ ਦੇ ਮੇਲੇ ਤੇ ਪਹੁੰਚਣ ਦਾ ਪ੍ਰੋਗਰਾਮ ਬਣਾਇਆ ਗਿਆ। ਆਪ ਜੀ ਦਾ ਸਾਰਾ ਪਰਵਾਰ, ਪਿਤਾ, ਭਾਈ ਬੁਧ ਸਿੰਘ, ਤਾਇਆ ਸੁਧ ਸਿੰਘ ਤੇ ਹੋਰ ਬਹੁਤ ਸਾਰੀ ਸੰਗਤ ਭੈਣੀ ਸਾਹਿਬ ਤੋਂ ਹੀ ਨਾਲ ਚਲੀ। ਭਾਈ ਸੁਧ ਸਿੰਘ ਨੂੰ ਖਜ਼ਾਨਚੀ ਬਣਾਇਆ ਗਿਆ। ਰਸਤੇ ਵਾਸਤੇ ਰਸਦ ਪਾਣੀ ਤੇ ਹੋਰ ਲੋੜੀਂਦੇ ਸਾਮਾਨ ਲਈ ਗੱਡੇ ਜੁਤੇ ਗਏ। ਇਹ ਸੰਗ ਜਸਪਾਲੋਂ ਤੋਂ ਹੁੰਦਾ ਹੋਇਆ, ਖੰਨਾ, ਅੰਬਾਲੇ ਦੇ ਰਾਹ ਸਹਾਰਨਪੁਰ ਤੇ ਫਿਰ ਉਥੋਂ ਹਰਦੁਆਰ ਪੁਜਾ। ਰਾਹ ਵਿਚ ਜਿਥੇ ਜਿਥੇ ਵੀ ਟਿਕੇ, ਨਾਮ ਦੀ ਛਹਿਬਰ ਲਾ ਛੱਡੀ। ਇਸ ਸੰਗ ਦੇ ਨਾਲ ਭਾਈ ਦਿੱਤੂ, ਭਾਈ ਲਾਭ ਸਿੰਘ, ਭਾਈ ਸੁਧ ਸਿੰਘ ਆਦਿ ਰਾਗੀ ਸਨ। ਥਾਂ ਥਾਂ ਦੀਵਾਨ ਲਗਾਏ ਜਾਂਦੇ। ਆਸਾ ਜੀ ਦੀ ਵਾਰ ਦਾ ਕੀਰਤਨ ਤੇ ਸ਼ਬਦ ਚੌਂਕੀਆਂ ਲਗਦੀਆਂ। ਹਰਦੁਆਰ ਵਿਸਾਖੀ ਉਤੇ ਹਰ ਮਤ ਦੇ ਉਪਾਸ਼ਕ ਆਏ ਹੋਏ ਸਨ ਤੇ ਖੂਬ ਗਿਆਨ ਚਰਚਾ ਦਾ ਕੇਂਦਰ ਬਣਿਆ ਹੋਇਆ ਸੀ। ਹਰਦੁਆਰ ਪੁਜ ਕੇ ਭੀਮ ਗੋਡੇ ਦੇ ਤਲਾ ਦੇ ਨੇੜੇ ਡੇਰਾ ਜਮਾਇਆ ਗਿਆ। ਉਥੇ ਪੁਜਣ ਤੇ ਪਤਾ ਲੱਗਾ ਕਿ ਹਜ਼ਰੋ ਤੋਂ ਵੀ ਬਹੁਤ ਸਾਰੀ ਸੰਗਤ ਆਈ ਹੋਈ ਹੈ। ਬਾਬਾ ਜੀ ਦੇ ਦਿਲ ਅੰਦਰ ਪ੍ਰੇਮ ਜਾਗਿਆ, ਉਨ੍ਹਾਂ ਨੇ ਹਜ਼ਰੋ ਦੀ ਸੰਗਤ ਨੂੰ ਆਪਣੇ ਡੇਰੇ ਪ੍ਰਸ਼ਾਦ ਛਕਣ ਦਾ ਨਿਉਤਾ ਦਿਤਾ। ਆਪ ਸੇਵਾ ਕਰਦੇ ਰਹੇ, ਸੰਗਤ ਦੇ ਜੂਠੇ ਭਾਂਡੇ ਆਪ ਮਾਂਜੇ। ਇਸ ਘਟਨਾ ਬਾਰੇ ਕਰਤਾ ਸਤਿਗੁਰੂ ਬਿਲਾਸ ਲਿਖਦੇ ਹਨ :--

> "ਅੰਮ੍ਰਿਤ ਵੇਲਾ ਹੋਇਆ ਤਾਂ ਹਜ਼ਰੋ ਵਾਲੀ ਸੰਗਤ ਕੋ ਪ੍ਰਸ਼ਾਦ ਛਕਾਇਆ।
> ਬਚਨ ਕੀਤਾ, ਜੂਠੇ ਬਰਤਨ ਮੈਂ ਮਾਂਜਾਂਗਾ, ਸਾਰੇ ਬਰਤਨ ਆਪ ਮਾਂਜੇ।"

ਨਾਮਧਾਰੀਆਂ ਦੇ ਡੇਰੇ ਨਾਲ ਹੀ ਨਿਰਮਲੇ ਸਾਧੂਆਂ ਦਾ ਡੇਰਾ ਸੀ ਜੋ ਗੰਗਾ ਤੋਂ ਆਉਂਦੇ ਜਾਂਦੇ ਕੂਕਿਆਂ ਤੇ ਨੱਕ ਮੂੰਹ ਵੱਟਦੇ ਰਹਿੰਦੇ ਸਨ ਤੇ ਕਦੀ ਕਦਾਈਂ ਖਹਿਬੜ ਵੀ ਪੈਂਦੇ ਸਨ। ਪਹਿਲਾਂ ਤਾਂ ਬਾਬਾ ਜੀ ਨੇ ਆਪਣੇ ਸੇਵਕਾਂ ਨੂੰ ਸ਼ਾਂਤ ਰਖਿਆ ਪਰੰਤੂ ਜਦ ਉਹ ਛੇੜਖਾਨੀ ਕਰਨੋਂ ਨਾ ਹਟੇ ਤਾਂ ਨਾਮਧਾਰੀ ਸਿੰਘਾਂ ਨੇ ਡਾਂਗਾਂ ਸੋਟਿਆਂ ਨਾਲ ਨਿਰਮਲਿਆਂ ਦੇ ਖੂਬ ਹੱਡ ਸੇਕੇ*।

*ਵੇਖੋ ਨਾਮਧਾਰੀ ਇਤਹਾਸ ਹਿਸਾ ਪਹਿਲਾ ਕ੍ਰਿਤ ਸਰਦਾਰ ਨਾਹਰ ਸਿੰਘ ਐਮ. ਏ. ਪੰਨਾ ੧੫੨



Sri Satguru Jagjit Singh Ji Elibrary NamdhariElibrary@gmail.com

ਦੋਵੇਂ ਵੇਲੇ ਦੀਵਾਨ ਸਜਦੇ। ਗੁਰਬਾਣੀ ਦਾ ਕੀਰਤਨ ਹੁੰਦਾ। ਕਈ ਮਹਾਤਮਾ ਬਾਬਾ ਜੀ ਨਾਲ ਬਚਨ ਬਿਲਾਸ ਕਰਨ ਆਉਂਦੇ। ਬਾਬਾ ਜੀ ਦੇ ਸੁਧਾਰਕ ਦ੍ਰਿਸ਼ਟੀਕੋਣ ਹੇਠ ਕਈ ਪਖੰਡੀਆਂ ਦੇ ਪਖੰਡ ਰੜਕਦੇ ਤੇ ਇਹ ਉਸੇ ਵੇਲੇ ਖਰੀ ਖਰੀ ਗੱਲ ਮੂੰਹ ਤੇ ਸੁਣਾ ਦਿੰਦੇ। ਡੇਹਰਾਦੂਨ ਤੋਂ ਰਾਮਰਾਇ ਦੇ ਗੁਰਦੁਆਰੇ ਦਾ ਮਹੰਤ ਖੂਬ ਸਜ ਧਜ ਨਾਲ ਬੈਠਾ ਹੋਇਆ ਸੀ। ਰੰਗ ਬਰੰਗੇ, ਬੜੇ ਕੀਮਤੀ ਬਸਤਰ ਪਹਿਨੇ ਹੋਏ ਸਨ। ਬਾਹਵਾਂ ਵਿਚ ਸੋਨੇ ਦੇ ਕੜੇ ਪਾਏ ਹੋਏ ਸਨ ਤੇ ਤੇੜ ਸਲਵਾਰ ਪਾਈ ਹੋਈ ਸੀ। ਆਸਨ ਤੇ ਬੈਠਾ ਹੋਇਆ ਆਪਣੇ ਸੇਵਕਾਂ ਨਾਲ ਖੂਬ ਮਟਕ ਮਟਕ ਕੇ ਗੱਲਾਂ ਕਰ ਰਿਹਾ ਸੀ। ਉਸ ਦਾ ਰੰਗ ਢੰਗ ਵੇਖ ਕੇ ਬਾਬਾ ਜੀ ਤੋਂ ਰਹਿਆ ਨਾ ਗਇਆ ਤੇ ਖੂਬ ਕਰੜੀ ਝਾੜ ਝੰਬਾਈ ਕੀਤੀ। ਉਨ੍ਹਾਂ ਕਹਿਆ ਕਿ ਗੁਰਦੁਆਰਿਆਂ ਵਿਚ ਰਹਿਣ ਵਾਲਿਆਂ ਨੂੰ ਅਜਿਹਾ ਕੰਜਰਾਂ ਵਾਲਾ ਬਾਣਾ ਸੋਭਾ ਨਹੀਂ ਪਾਉਂਦਾ।

ਮੇਲਾ ਖਤਮ ਹੋਣ ਤੇ ਸਾਰਾ ਸੰਗ ਉਸੇ ਤਰ੍ਹਾਂ ਪੜਾਉ ਪੜ੍ਹਾਈ ਹੁੰਦਾ ਹੋਇਆ ਵਾਪਸ ਭੈਣੀ ਸਾਹਿਬ ਪੁੱਜਾ।





Sri Satguru Jagjit Singh Ji Elibrary NamdhariElibrary@gmail.com

ਸਤਵਾਂ ਕਾਂਡ

# ਪਰਚਾਰ ਦੌਰੇ

ਹਰਦੁਆਰ ਤੋਂ ਵਾਪਸ ਆ ਕੇ ਬਾਬਾ ਰਾਮ ਸਿੰਘ ਜੀ ਸਮੇਤ ਆਪਣੇ ਵਹੀਰ ਦੇ ਅੰਮ੍ਰਿਤ ਪਰਚਾਰ ਲਈ ਬਾਹਰ ਨਿਕਲੇ। ਪੰਜ ਪਿਆਰੇ ਤੇ ਰਾਗੀ ਜਥੇ ਨਾਲ ਸਨ। ਜ਼ਿਲ੍ਹਾ ਲੁਧਿਆਣੇ ਵਿਚ ਸਮਰਾਲੇ ਦੇ ਨੇੜੇ ਪਿੰਡ ਉਟਾਲ੍ਹੇ ਜਾ ਡੇਰਾ ਕੀਤਾ। ਪਿੰਡ ਦੇ ਬ੍ਰਾਹਮਣਾਂ ਨੇ ਜਦ ਸੁਣਿਆ ਕਿ, ਨਾਮਧਾਰੀ ਜਥਾ ਆ ਰਹਿਆ ਹੈ ਤਾਂ ਉਨ੍ਹਾਂ ਨੇ ਪਿੰਡ ਦੇ ਖੂਹਾਂ ਵਿਚ ਤਮਾਕੂ ਪਾ ਦਿਤਾ ਤਾਕਿ ਪਾਣੀ ਦੀ ਤਕਲੀਫ਼ ਦੇ ਕਾਰਨ ਉਹ ਵਧੇਰੇ ਇਥੇ ਨਾ ਠਹਿਰਨ ਅਤੇ ਕਿਤੇ ਅਗਾਂਹ ਜਾ ਪੜਾ ਕਰਨ। ਬਾਬਾ ਜੀ ਨੇ ਹੁਕਮ ਦਿਤਾ ਕਿ ਅਸਾਂ ਪੜਾ ਇਥੇ ਹੀ ਕਰਨਾ ਹੈ। ਪਾਣੀ ਸਮਰਾਲੇ ਤੋਂ ਮੰਗਵਾ ਕੇ ਵਰਤਿਆ ਗਇਆ। ਨਾਮਧਾਰੀ ਸਿੰਘਾਂ ਨੂੰ ਬ੍ਰਾਹਮਣਾਂ ਦੀਆਂ ਕਰਤੂਤਾਂ ਤੇ ਗੁੱਸਾ ਤਾਂ ਬਹੁਤ ਆਇਆ ਪਰ ਬਾਬਾ ਜੀ ਦੇ ਕਹਿਣ ਉਤੇ ਸ਼ਾਂਤ ਰਹੇ। ਮੁੜ ਸਿਆਹੜ, ਰਾਇਪੁਰ ਅੰਮ੍ਰਿਤ ਪਰਚਾਰ ਦੇ ਕੇਂਦਰ ਬਣੇ। ਭੁਲੜ ਲੋਕਾਂ ਨੂੰ ਮੜ੍ਹੀਆਂ ਮਸਾਣਾਂ ਤੇ ਜਠੇਰਿਆਂ ਦੀ ਪੂਜਾ ਵਲੋਂ ਹੋੜ ਕੇ ਗੁਰਬਾਣੀ ਵੱਲ ਲਾਇਆ। ਛੋਟੀ ਉਮਰ ਦੀ ਸ਼ਾਦੀ ਤੇ ਕੁੜੀਆਂ ਮਾਰਨੋਂ ਰੋਕਿਆ। ਲੋਕ ਪੁਰਾਤਨ ਰੀਤਾਂ ਛਡਦੇ ਹੋਏ ਸਿਧੀਆਂ ਸਾਦੀਆਂ ਸਰਲ ਰਸਮਾਂ ਅਪਨਾਉਣ ਲੱਗ ਪਏ। ਪੰਡਤਾਂ ਤੇ ਪਰੋਹਤਾਂ ਦੀ ਮਾਨਤਾ ਦਿਨੋ ਦਿਨ ਘਟਣ ਲਗ ਪਈ। ਰਾਇਪੁਰ ਵਿਚ ਬਹੁਤ ਸਾਰੇ ਗਰੇਵਾਲ ਪਰਵਾਰਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ। ਸਦਾਚਾਰਕ ਤੇ ਚੰਗੀਆਂ ਸਮਾਜਕ ਲੀਹਾਂ ਤੇ ਤੁਰਨ ਦੀ ਜਾਚ ਸਿਖਾਈ।

ਇਕ ਦਿਨ ਬਾਬਾ ਰਾਮ ਸਿੰਘ ਜੀ ਆਪਣੇ ਡੇਰੇ ਵਿਚ ਆਸਨ ਤੇ ਬੈਠੇ ਹੋਏ ਸਨ ਕਿ ਇਕ ਅਮਲੀ ਆਇਆ। ਡੇਰੇ ਦੀ ਰੌਣਕ ਤੇ ਭਰੇ ਹੋਏ ਭੰਡਾਰੇ ਵੇਖ ਕੇ ਬੇਨਤੀ ਕੀਤੀ ਕਿ ਮੈਨੂੰ ਅਮਲ ਵਾਸਤੇ ਇਕ ਸੇਰ ਪੋਸਤ, ਅੱਧ ਸੇਰ ਸੁੱਖਾ ਤੇ ਅੱਧੀ ਛਟਾਂਕ ਅਫੀਮ ਚਾਹੀਦੀ ਹੈ। ਬਾਬਾ ਜੀ ਉਸ ਦੀ ਮੂਰਖਤਾ ਤੇ ਭੋਲੇਪਨ ਤੇ ਹੱਸ ਪਏ ਤੇ ਕਹਿਣ ਲੱਗੇ, "ਭਾਈ ਸਾਡੇ ਪਾਸ ਤਾਂ ਕੇਵਲ ਇਕ ਨਾਮ ਦਾ ਹੀ ਅਮਲ ਹੈ, ਜੇ ਲੋੜ ਹੈ ਈ ਤਾਂ ਜਾਹ ਇਸ਼ਨਾਨ ਕਰ ਆ।" ਬਾਬਾ ਜੀ ਨੇ ਉਸ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ ਤੇ ਉਸ ਦਾ ਨਾਂ ਧੌਂਕਲ ਸਿੰਘ ਰਖਿਆ। ਧੌਂਕਲ ਸਿੰਘ ਨੇ ਨਾਮ ਲੈਣ ਤੋਂ ਪਿਛੋਂ ਸਾਰੇ ਨਸ਼ੇ ਛੱਡ ਦਿਤੇ ਤੇ ਬੜਾ ਸੂਰਬੀਰ, ਧਰਮੀ ਤੇ ਜਤੀ ਸਤੀ ਸਿਖ ਬਣਿਆ। ਸੰਨ ੧੮੭੨ ਵਿਚ ਜਲਾਵਤਨੀ ਦੇ ਸਮੇਂ ਅੰਗਰੇਜ਼ ਸਰਕਾਰ ਨੇ ਪਤਾ ਨਹੀਂ ਇਸ ਨੂੰ ਵੀ ਕਿਥੇ ਭੇਜ ਦਿੱਤਾ, ਮੁੜ ਕੋਈ ਪਤਾ ਨਹੀਂ ਲੱਗਾ। ਇਥੋਂ ਹੀ ਗੁਰਬਾਣੀ ਦੇ ਰਸੀਏ ਵਿਦਵਾਨ



Sri Satguru Jagjit Singh Ji Elibrary NamdhariElibrary@gmail.com

ਗਿਆਨੀ ਗੁਰਮੁਖ ਸਿੰਘ ਜੀ ਨੇ ਬਾਬਾ ਜੀ ਨਾਲ ਗੁਰਮਤ ਬਾਰੇ ਬਚਨ ਬਿਲਾਸ ਤੇ ਬਹਿਸਾਂ ਕੀਤੀਆਂ।

ਇਥੋਂ ਹੁੰਦੇ ਹੋਏ ਆਪ ਦੁਆਬੇ ਵਿਚ ਮੁੱਠਡਾ, ਪੁਆਹਦ, ਧੁਲੇਤੇ ਆਦਿ ਨਗਰਾਂ ਵਿਚ ਅੰਮ੍ਰਿਤ ਪਰਚਾਰ ਕਰਦੇ ਰਹੇ। ਮੁੱਠਡੇ ਵਿਚ ਬ੍ਰਾਹਮਣਾਂ ਨੇ ਸਿੰਘਾਂ ਨਾਲ ਥੋੜ੍ਹੀ ਬਹੁਤੀ ਛੇੜਖਾਨੀ ਕੀਤੀ ਪਰੰਤੂ ਨਾਮਧਾਰੀ ਸਿੰਘਾਂ ਦੇ ਸਲੋਤਰਾਂ ਨੇ ਛੇਤੀ ਹੀ ਚੁਪ ਕਰਵਾ ਦਿਤਾ। ਸੰਗਤਾਂ ਹੁਮ ਹੁਮਾ ਕੇ ਬਾਬਾ ਜੀ ਦੇ ਦਰਸ਼ਨ ਕਰਨ ਆਉਂਦੀਆਂ ਸਨ। ਥਾਂ ਥਾਂ ਤੋਂ ਬਾਬਾ ਜੀ ਨੂੰ ਸੱਦੇ ਆਉਣੇ ਸ਼ੁਰੂ ਹੋ ਗਏ ਪਰੰਤੂ ਉਨ੍ਹਾਂ ਨੇ ਇਹ ਸ਼ਰਤ ਰਖੀ ਕਿ ਉਹ ਉਸ ਪਿੰਡ ਜਾਣਗੇ ਜਿਥੋਂ ਦੇ ਸਿਖ ਗੁਰੂ ਗ੍ਰੰਥ ਸਾਹਿਬ ਦੇ ਪਾਠ ਰਖਾਉਣ। ਇਸ ਸਬੰਧ ਵਿਚ ਆਪ ਮਲੋਟ, ਦਿਆਲਪੁਰਾ ਆਦਿ ਪਿੰਡਾਂ ਵਿਚ ਭੋਗ ਦੇ ਸਮੇਂ ਗਏ ਤੇ ਅੰਮ੍ਰਿਤ ਪਰਚਾਰ ਕੀਤਾ।

ਇਥੋਂ ਹੀ ਮਾਘੀ ਦੇ ਸਮੇਂ ਮੁਕਤਸਰ ਪਹੁੰਚਣ ਦਾ ਪ੍ਰੋਗਰਾਮ ਬਣ ਗਿਆ। ਪਰਚਾਰ ਕਰਦੇ ਕਰਾਉਂਦੇ ਆਪਣੇ ਜਥੇ ਸਮੇਤ ਫਰੀਦਕੋਟ ਪਹੁੰਚੇ। ਦੀਵਾਨ ਸਜਦੇ ਤੇ ਗੁਰੂ ਦੇ ਲੰਗਰ ਅਤੁਟ ਵਰਤਦੇ ਰਹੇ। ਅਗਲੇ ਦਿਨ ਜਦ ਇਹ ਪ੍ਰਚਾਰਕ ਜਥਾ ਅਗਾਂਹ ਤੁਰਿਆ ਤਾਂ ਫਰੀਦਕੋਟ ਦੇ ਰਾਜੇ ਨੇ ਇਕ ਸੂਹੀਆ ਨਾਮਧਾਰੀ ਭੇਸ ਵਿਚ ਵਹੀਰ ਦੇ ਨਾਲ ਰਲਾ ਦਿਤਾ ਤਾਕਿ ਕੁਝ ਹਾਲਾਤ ਇਕੱਠੇ ਕਰਕੇ ਪੰਜਾਬ ਸਰਕਾਰ ਨੂੰ ਭੇਜੇ ਜਾਣ। ਉਸ ਸੂਹੀਏ ਨੂੰ ਚੋਰੀ ਦੀ ਆਦਤ ਸੀ ਤੇ ਉਸ ਨੇ ਅੱਖ ਬਚਾ ਕੇ ਪੈਸੇ ਟਕੇ ਨੂੰ ਹੱਥ ਮਾਰਨਾ ਸ਼ੁਰੂ ਕੀਤਾ। ਫਰੀਦਕੋਟ ਤੋਂ ਅਜੇ ਕੁਝ ਮੀਲ ਹੀ ਅਗਾਂਹ ਗਏ ਸਨ ਕਿ ਉਹ ਬਾਬਾ ਰੂੜ ਸਿੰਘ ਦੇ ਪਲਿਉਂ ਪੈਸੇ ਖੋਲ੍ਹਦਾ ਫੜਿਆ ਗਿਆ। ਸਿੰਘਾਂ ਨੇ ਖੂਬ ਚਾਹੜਾ ਛਕਾਇਆ ਤੇ ਵਾਪਸ ਤੋਰਨ ਸਮੇਂ ਉਸ ਦੀ ਇਕ ਪਾਸੇ ਦੀ ਦਾਹੜੀ ਤੇ ਦੂਜੇ ਪਾਸੇ ਦੀ ਇਕ ਮੁੱਛ ਮੁੰਨ ਦਿਤੀ।

ਮੁਕਤਸਰ ਪੁਜ ਕੇ ਜਥੇ ਨੇ ਪ੍ਰਕਰਮਾ ਵਿਚ ਆਸਾ ਦੀ ਵਾਰ ਲਾਈ। ਗੁਰਦਵਾਰਾ ਸਾਹਿਬ ਦੀ ਪ੍ਰਕਰਮਾ ਵਿਚ ਮਨਚਲੇ ਗਭਰੂਆਂ ਦੀਆਂ ਕਈ ਢਾਣੀਆਂ ਫਿਰ ਰਹੀਆਂ ਸਨ ਜੋ ਤੂੰਬੇ ਵਜਾਂਦੇ ਤੇ ਚੰਗੀਆਂ ਮੰਦੀਆਂ ਬੋਲੀਆਂ ਪਾਉਂਦੇ ਹੋਏ ਮੌਜ ਮੇਲਾ ਕਰ ਰਹੇ ਸਨ। ਗੁਰਦੁਆਰਾ ਸਾਹਿਬ ਦੀ ਪਵਿਤ੍ਰਤਾ ਦਾ ਖਿਆਲ ਰਖਦਿਆਂ ਹੋਇਆਂ ਨਾਮਧਾਰੀਆਂ ਨੇ ਉਨ੍ਹਾਂ ਨੂੰ ਰੋਕਣਾ ਚਾਹਿਆ, ਹੁੰਦਿਆਂ ਹੁੰਦਿਆਂ ਗੱਲ ਵਧ ਗਈ ਤੇ ਖੂਬ ਡਾਂਗ ਸੋਟਾ ਚਲਿਆ।

ਮਾਘੀ ਵਾਲੇ ਦਿਨ ਇਥੋਂ ਦੇ ਪੁਜਾਰੀਆਂ ਨੇ ਬਾਬਾ ਰਾਮ ਸਿੰਘ ਜੀ ਦੀ ਅਰਦਾਸ ਕਰਨੋਂ ਨਾਂਹ ਕਰ ਦਿਤੀ ਅਤੇ ਕਹਿਆ ਕਿ ਅਰਦਾਸ ਤਦ ਕੀਤੀ ਜਾਵੇਗੀ ਜੇਕਰ ਉਹ ਆਪਣੀਆਂ ਪਿਛਲੀਆਂ ਭੁੱਲਾਂ ਨੂੰ ਬਖਸ਼ਾ ਕੇ ਗੁਰਮਤ ਮਰਿਆਦਾ ਅਨੁਸਾਰ ਤਨਖਾਹ ਲੁਆਉਣ। ਜਦ ਤਨਖਾਹ ਦਾ ਵੇਰਵਾ ਪੁਛਿਆ ਗਿਆ ਤਾਂ ਪੁਜਾਰੀਆਂ ਨੇ



Sri Satguru Jagjit Singh Ji Elibrary NamdhariElibrary@gmail.com

ਕਹਿਆ ਕਿ ਇਹ ਸਰੋਵਰ ਪੱਕਾ ਕਰਵਾ ਦਿਓ* । ਕੂਕੇ, ਸ਼ਬਦ ਪੜ੍ਹਨ ਵੇਲੇ ਆਪਣੇ ਆਪ ਨੂੰ ਹੋਸ਼ ਵਿਚ ਰਖਣ, ਸਿਰ ਨਾ ਖਿਲਾਰੀ ਫਿਰਨ। ਬਾਬਾ ਜੀ ਨੇ ਆਪਣੀ ਆਰਥਕ ਮਜਬੂਰੀ ਦਸਦਿਆਂ ਹੋਇਆਂ ਖਿਮਾਂ ਮੰਗੀ ਤੇ ਅਰਦਾਸਾ ਸੋਧ ਕੇ ਅਗਾਂਹ ਚਲਦੇ ਬਣੇ ।

ਮਾਘੀ ਦੇ ਇਸ਼ਨਾਨ ਤੋਂ ਪਿਛੋਂ ਬਾਬਾ ਜੀ ਨੇ ਇਕ ਅਜੀਬ ਕੌਤਕ ਰਚਿਆ। ਉਨ੍ਹਾਂ ਨੇ ਆਪਣੇ ਸੇਵਕਾਂ ਨੂੰ ਹੁਕਮ ਦਿਤਾ ਕਿ ਉਹ ਆਪਣੇ ਸੋਟੇ ਲੈ ਕੇ ਟਿੱਬੀ ਸਾਹਿਬ ਵੱਲ ਇਕ ਨਕਲੀ ਧਾਵਾ ਬੋਲਣ ਦਾ ਅਭਿਆਸ ਕਰਨ। ਸੋ ਇਵੇਂ ਹੀ ਕੀਤਾ ਗਿਆ। ਜਿਨ੍ਹਾਂ ਪਾਸ ਸੋਟੇ ਨਹੀਂ ਸਨ ਉਨ੍ਹਾਂ ਨੇ ਰੁਖਾਂ ਦੀਆਂ ਟਹਿਣੀਆਂ ਹੀ ਭੰਨ ਲਈਆਂ। ਇਸ ਸਮੇਂ ਮੁਕਤਸਰ ਵਿਚ ਜ਼ਿਲਾ ਫਿਰੋਜ਼ਪੁਰ ਦੀ ਪੁਲਸ ਦੇ ਕਈ ਅੰਗਰੇਜ਼ ਅਫਸਰ ਮੇਲੇ ਦਾ ਪ੍ਰਬੰਧ ਕਰਨ ਲਈ ਪੁਜੇ ਹੋਏ ਸਨ। ਉਹ ਨਾਮਧਾਰੀਆਂ ਦਾ ਇਹ ਕੌਤਕ ਵੇਖਕੇ ਹੈਰਾਨ ਰਹਿ ਗਏ ਤੇ ਅਜਿਹਾ ਕਰਨ ਤੋਂ ਰੋਕਣ ਲਗੇ। ਪੁਲੀਸ ਤੇ ਨਾਮਧਾਰੀਆਂ ਵਿਚਕਾਰ ਝਗੜਾ ਖੜਾ ਹੋ ਗਿਆ। ਭਾਵੇਂ ਇਸ ਸਮੇਂ ਨਾਮਧਾਰੀਆਂ ਦੇ ਜੋਸ਼ ਅੱਗੇ ਪੁਲੀਸ ਦੀ ਕੋਈ ਪੇਸ਼ ਨਾ ਗਈ ਪਰੰਤੂ ਉਸ ਦਿਨ ਤੋਂ ਬਾਬਾ ਰਾਮ ਸਿੰਘ ਤੇ ਉਨ੍ਹਾਂ ਦਾ ਜਥਾ ਅੰਗਰੇਜ਼ ਦੀ ਅੱਖ ਵਿਚ ਰੜਕਣ ਲੱਗ ਪਿਆ। ਮੁਕਤਸਰ ਤੋਂ ਆਪ ਜਗਰਾਉਂ, ਰੂਮੀ, ਗੁੱਜਰਵਾਲ ਹੁੰਦੇ ਹੋਏ ਵਾਪਸ ਭੈਣੀ ਸਾਹਿਬ ਪੁਜ ਗਏ ।

ਭੈਣੀ ਸਾਹਿਬ ਕੁਝ ਦਿਨ ਆਰਾਮ ਕਰਨ ਤੋਂ ਉਪਰੰਤ ਬਾਬਾ ਬਾਲਕ ਸਿੰਘ ਜੀ

---

*ਰਾਮ ਸਿੰਘ ਜਾਹ ਜਿਤ ਸਿਖ ਹ੍ਵੈ ਹਜਾਰੋਂ ਤਿਤ
ਭੇਟ ਦੇਤ ਹੈ ਅਮਿਤ ਦੀਨ ਬੋਲ ਬੈਨ ਹੈ ।
ਦਮਦਮੇ ਸਾਹਬ ਮੁਕਤਸਰ ਮੇਲਿਓ ਪੈ ਗਯੋ ਜਬ
ਥਯੋ ਦਲ ਤਾਂਹਿ ਸੰਗ ਐਨ ਹੈ ।
ਹੇਰ ਕੈ ਅਰੂਜ ਤੇ ਨਮੂਜ ਤਬ ਤਾਹਿ ਬਡ
ਹਾਕਮ ਪੁਜਾਰੀ ਭਾਰੀ ਥੀਏ ਬਿਨ ਚੈਨ ਹੈ ।
ਡਿਪਟੀ ਕਮਿਸ਼ਨਰ ਕੋਤਵਾਲ ਠਾਣੇਦਾਰ
ਰੈ ਹੈ ਪੇਸਵਾਈ ਮਾਂਹਿ ਤਾਹਿ ਕੈ ਸਸੈਨ ਹੈ ।
ਅਦਬ ਹਿਫਾਜ਼ਤ ਇਨਤਜ਼ਾਮ ਰਾਖੇ ਵਾਹਿ
ਲੋਕ ਨਿਜ ਨਿਜ ਮਨ ਭਾਏ ਬੋਲ ਬੋ ਕਰੈ ।
ਰਾਮ ਸਿੰਘ ਜਾਂਹਿ ਇਤਫਾਕ ਅਰਦਾਸ ਬਾਇ
ਬਢ ਹੈ ਪ੍ਰਤਾਪ ਪੰਥ ਰੀਤ ਏਸ ਸੋ ਭਰੈ ।
ਪ੍ਰਸਾਦ ਭੇਟ ਲੈ ਕੇ ਗਯੋ ਜਬ ਗੁਰਦ੍ਵਾਰੇ
ਮਿਲ ਕੈ ਪੁਜਾਰੀਓਂ ਨੇ ਕਹਿਓ ਐਸ ਹ੍ਵੈ ਖਰੈ !
ਤਾਲ ਪੱਕਾ ਕਰਵ੍ਵਾਇ ਦੇਹੁ ਤਨਖਾਹ ਏਹੁ
ਦਸਤਾਰ ਉਤ੍ਰੈ ਨ ਹਾਲ ਕਿਸੀ ਕੋ ਚਰੈ।
(ਪੰਥ ਪ੍ਰਕਾਸ਼)



Sri Satguru Jagjit Singh Ji Elibrary NamdhariElibrary@gmail.com

ਦੇ ਦਰਸ਼ਨ ਕਰਨ ਲਈ ਹਜ਼ਰੋ ਜਾਣ ਦੀਆਂ ਤਿਆਰੀਆਂ ਆਰੰਭ ਦਿਤੀਆਂ। ਰਾਗੀ ਜਥੇ, ਪਰਚਾਰਕ ਤੇ ਘੋੜੇ ਆਪਣੇ ਨਾਲ ਲੈ ਲਏ। ਪਰੋਗਰਾਮ ਇਹ ਬਣਾਇਆ ਗਇਆ ਕਿ ਇਸੇ ਤਰ੍ਹਾਂ ਮੰਜ਼ਲੋ ਮੰਜ਼ਲੀ ਪੜਾ ਕਰਦੇ ਹੋਏ, ਅੰਮ੍ਰਿਤ ਪਰਚਾਰ ਕਰਦੇ ਹੋਏ ਹਜ਼ਰੋ ਪਹੁੰਚਣਾ ਹੈ। ਇਹ ਪਰਚਾਰਕ ਜਥਾ ਅਜੇ ਪਿੰਡ ਮੱਠਡਾ ਹੀ ਪੁੱਜਾ ਸੀ ਕਿ ਪਤਾ ਲਗਾ ਕਿ ਬਾਬਾ ਬਾਲਕ ਸਿੰਘ ਜੀ ੬ ਦਸੰਬਰ ੧੮੬੨ ਨੂੰ ਚੜ੍ਹਾਈ ਕਰ ਗਏ ਹਨ। ਆਪ ਨੇ ਇਥੋਂ ਹੀ ਬਾਬਾ ਬਾਲਕ ਸਿੰਘ ਜੀ ਦੇ ਸੰਬੰਧੀਆਂ ਤੇ ਹਜ਼ਰੋ ਦੀ ਸੰਗਤ ਦੇ ਨਾਂ ਸ਼ੋਕ ਪੱਤਰ ਲਿਖ ਕੇ ਭੇਜ ਦਿਤੇ ਅਤੇ ਆਪ ਪਹਿਲਾਂ ਬਣੇ ਪਰੋਗਰਾਮ ਅਨੁਸਾਰ ਮੰਜ਼ਲੋ ਮੰਜ਼ਲੀ ਅਗਾਂਹ ਚਲ ਪਏ। ਵਿਲਵਾਂ ਦੇ ਪੱਤਣ ਤੋਂ ਦਰਿਆ ਬਿਆਸ ਪਾਰ ਕੀਤਾ। ਅੰਮ੍ਰਿਤਸਰ ਤੋਂ ਹੁੰਦੇ ਹੋਏ ਕੱਕੜਾਂ ਦਾ ਪੱਤਣ ਲੰਘ ਕੇ ਵਜ਼ੀਰਾਬਾਦ ਦੇ ਰਸਤੇ ਗਿੱਲੀਂ ਜਾ ਪਹੁੰਚੇ। ਬਾਬਾ ਜਮੀਅਤ ਸਿੰਘ ਜੀ* ਗਿੱਲ ਨੇ ਸਾਰੀ ਸੰਗਤ ਦਾ ਬੜਾ ਆਦਰ ਕੀਤਾ। ਕੁਝ ਦਿਨ ਗਿੱਲੀਂ ਠਹਿਰੇ। ਸਰਬੱਤ ਮਾਈ ਭਾਈ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ। ਗਿੱਲਾਂ ਤੋਂ ਅਗੇ ਚੱਲ ਕੇ ਆਪ ਅਜੇ ਬੇੜੀਆਂ ਰਾਹੀਂ ਦਰਿਆ ਪਾਰ ਹੀ ਕਰ ਰਹੇ ਸਨ ਕਿ ਦੂਜੇ ਪਾਸੇ ਤੋਂ ਹਜ਼ਰੋ ਦੀ ਸੰਗਤ ਤੇ ਬਾਬਾ ਬਾਲਕ ਸਿੰਘ ਦਾ ਭਰਾ ਮੰਨਾ ਸਿੰਘ ਅਸਤੀਆਂ ਲਈ ਆਉਂਦੇ ਮਿਲ ਪਏ। ਬਾਬਾ ਜੀ ਨੇ ਹੁਣ ਅਗੇ ਜਾਣਾ ਮੁਨਾਸਬ ਨਾ ਸਮਝਿਆ ਤੇ ਵਾਪਸ ਗਿੱਲੀਂ ਆ ਟਿਕੇ। ਇਥੋਂ ਆਪ ਨੇ ਕੁਝ ਸਿੰਘ ਨਾਲ ਦੇ ਕੇ ਬਾਬਾ ਬਾਲਕ ਸਿੰਘ ਜੀ ਦੀਆਂ ਅਸਤੀਆਂ ਜਲ ਪ੍ਰਵਾਹ ਕਰਨ ਲਈ ਹਰਦੁਆਰ ਭੇਜ ਦਿਤੀਆਂ ਤੇ ਆਪ ਜ਼ਿਲਾ ਸਿਆਲਕੋਟ ਤੇ ਸ਼ੇਖੂਪੁਰੇ ਦਾ ਦੌਰਾ ਅਰੰਭ ਦਿਤਾ। ਪਸਰੂਰ, ਉਗੋਚੱਕ, ਵਜ਼ੀਰਾਬਾਦ, ਮਾਨਾਂਵਾਲੀ ਆਦਿ ਕੇਂਦਰਾਂ ਤੇ ਦੀਵਾਨ ਲਾਏ ਗਏ ਤੇ ਅੰਮ੍ਰਿਤ ਪਰਚਾਰ ਕੀਤਾ ਗਿਆ। ਹਜ਼ਾਰਾਂ ਦੀ ਗਿਣਤੀ ਵਿਚ ਇਸਤਰੀਆਂ ਤੇ ਪੁਰਸ਼ ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਨਾਮਧਾਰੀ ਸਿੰਘ ਸਜੇ। ਮਿਸਟਰ ਮੈਕਨਬ ਡਿਪਟੀ ਕਮਿਸ਼ਨਰ ਸਿਆਲਕੋਟ ਨੇ ਬਾਬਾ ਰਾਮ ਸਿੰਘ ਜੀ ਦੇ ਦੌਰੇ ਅਤੇ ਪਰਚਾਰ ਤੋਂ ਭੈ ਭੀਤ ਹੋ ਕੇ ਪੰਜਾਬ ਸਰਕਾਰ ਨੂੰ ਪੰਜ ਅਪਰੈਲ ੧੮੬੩ ਨੂੰ ਹੇਠ ਲਿਖੀ ਰਿਪੋਰਟ ਭੇਜੀ :--

"ਜ਼ਿਲਾ ਲੁਧਿਆਣੇ ਦਾ ਰਾਮ ਸਿੰਘ ਨਾਮ ਦਾ ਇਕ ਅਧਖੜ ਉਮਰ ਦਾ ਸਿਖ

---

*ਬਾਬਾ ਜਮੀਅਤ ਸਿੰਘ ਨੇ ਭਾਵੇਂ ਭਜਨ, ਬਾਬਾ ਬਾਲਕ ਸਿੰਘ ਜੀ ਪਾਸੋਂ ਲਿਆ ਸੀ ਅਤੇ ਬਾਬਾ ਰਾਮ ਸਿੰਘ ਦੇ ਗੁਰਭਾਈ ਹੀ ਸਨ ਪਰੰਤੂ ਫਿਰ ਵੀ ਬਾਬਾ ਰਾਮ ਸਿੰਘ ਦਾ ਬਹੁਤ ਮਾਣ ਕਰਿਆ ਕਰਦੇ ਸਨ। ਗੁਰਮਤ ਗੁੱਧਾ ਜੀਵਨ ਬਤੀਤ ਕਰਦੇ ਸਨ। ਇਕ ਵੇਰ ਬਾਬਾ ਰਾਮ ਸਿੰਘ ਜੀ ਨੇ ਭਰੀ ਸੰਗਤ ਵਿਚ ਕਹਿਆ ਸੀ ਕਿ ਮੈਂ ਕੇਵਲ ਢਾਈ ਸਿੱਖ ਹੀ ਵੇਖੇ ਹਨ :--

੧. ਬਾਬਾ ਲਹਿਣਾ ਸਿੰਘ ਗੁਜਰਾਂਵਾਲਾ ਜਵਾਈ ਸਰਦਾਰ ਹਰੀ ਸਿੰਘ ਨਲੂਆ। — ਪੂਰਾ ਸਿੱਖ

੨. ਬਾਬਾ ਜਮੀਅਤ ਸਿੰਘ ਕਾਹਨਾ ਕਾਛਾ — ਪੂਰਾ ਸਿੱਖ

੩. ਬਾਬਾ ਜਮੀਅਤ ਸਿੰਘ ਗਿੱਲ — ਅੱਧਾ ਸਿੱਖ



Sri Satguru Jagjit Singh Ji Elibrary NamdhariElibrary@gmail.com

ਆਪਣੇ ਦੋ ਸੌ ਸੇਵਕਾਂ ਸਮੇਤ ਜ਼ਿਲਾ ਸਿਆਲਕੋਟ ਵਿਚ ਫਿਰ ਰਹਿਆ ਹੈ। ਉਹ ਆਪਣੇ ਸੇਵਕਾਂ ਨੂੰ ਬੰਦੂਕ ਦੀ ਥਾਂ ਡਾਂਗਾਂ ਨਾਲ ਕਵਾਇਦ ਕਰਾਉਂਦਾ ਹੈ ਤੇ ਕਿਸੇ ਦੀ ਈਨ ਨਹੀਂ ਮੰਨਦਾ। ਉਸਦੇ ਜਥੇ ਵਿਚ ਬਹੁਤ ਸਾਰੀਆਂ ਬੀਬੀਆਂ ਭੀ ਹਨ। ਉਸ ਦੇ ਸੇਵਕਾਂ ਦੀ ਗਿਣਤੀ ਪੰਜ ਹਜ਼ਾਰ ਹੈ ਤੇ ਉਹ ਜਥੇ ਸਮੇਤ ਵਿਸਾਖੀ ਤੇ ਅੰਮ੍ਰਿਤਸਰ ਪੁਜ ਰਹਿਆ ਹੈ"*। ਡਿਪਟੀ ਕਮਿਸ਼ਨਰ ਦੀ ਇਹ ਰਪੋਰਟ ਜ਼ਿਲਾ ਪੁਲੀਸ ਦੀਆਂ ਰਪੋਰਟਾਂ ਦੇ ਅਧਾਰ ਤੇ ਲਿਖੀ ਗਈ ਜਾਪਦੀ ਹੈ।

ਅਜਿਹੀਆਂ ਰਪੋਰਟਾਂ ਪੁਜਣ ਤੇ ਅੰਗਰੇਜ਼ ਸਰਕਾਰ ਵਧੇਰੇ ਚੌਕੰਨੀ ਰਹਿਣ ਲੱਗੀ ਕਿਉਂਕਿ ਉਨ੍ਹਾਂ ਨੂੰ ਅਜੇ ੧੮੫੭ ਦੀ ਫੌਜੀ ਟੱਕਰ ਭੁਲੀ ਨਹੀਂ ਸੀ। ਗਵਰਨਰ ਪੰਜਾਬ ਨੇ ਸਾਰੇ ਜ਼ਿਲਿਆਂ ਦੇ ਡਿਪਟੀ ਕਮਿਸ਼ਨਰਾਂ ਤੇ ਪੁਲਸ ਅਫਸਰਾਂ ਨੂੰ ਗੁਪਤ ਹਦਾਇਤਾਂ ਭੇਜ ਦਿਤੀਆਂ ਕਿ ਉਹ ਬਾਬਾ ਰਾਮ ਸਿੰਘ ਤੇ ਉਨ੍ਹਾਂ ਦੇ ਨਾਮਧਾਰੀ ਸੇਵਕਾਂ ਦੀਆਂ ਸਰਗਰਮੀਆਂ ਨੂੰ ਧਿਆਨ ਨਾਲ ਜਾਚਣ ਤੇ ਸਮੇਂ ਸਮੇਂ ਸਿਰ ਰਪੋਰਟਾਂ ਉਪਰ ਭੇਜਦੇ ਰਹਿਆ ਕਰਨ। ਜ਼ਿਲਾ ਲੁਧਿਆਨਾ ਦੇ ਡਿਪਟੀ ਕਮਿਸ਼ਨਰ ਨੂੰ ਉਚੇਚੇ ਤੌਰ ਤੇ ਹਦਾਇਤ ਕੀਤੀ ਗਈ। ਇਸ ਦੇ ਨਾਲ ਹੀ ਮੇਜਰ ਮੈਕਐਂਡਰੀਊ ਡੀ. ਆਈ. ਜੀ. ਪੁਲੀਸ ਲਾਹੌਰ ਤੇ ਮੇਜਰ ਮਰਸਰ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੂੰ ਹੁਕਮ ਭੇਜਿਆ ਕਿ ਉਹ ਦੋਵੇਂ ਇਕੱਠੇ ਹੋ ਕੇ ਵਿਸਾਖੀ ਦੇ ਮੇਲੇ ਤੇ ਬਾਬਾ ਰਾਮ ਸਿੰਘ ਤੇ ਉਨ੍ਹਾਂ ਦੇ ਸੇਵਕਾਂ ਦੇ ਅਸਲੀ ਮੰਤਵਾਂ ਬਾਰੇ ਪੜਤਾਲ ਕਰਕੇ ਰਪੋਰਟ ਭੇਜਣ।

ਬਾਬਾ ਰਾਮ ਸਿੰਘ ਜੀ ਆਪਣੇ ਜਥੇ ਸਮੇਤ ਸ੍ਰੀ ਨਨਕਾਣਾ ਸਾਹਿਬ ਤੋਂ ਹੁੰਦੇ ਹੋਏ ੧੧ ਅਪਰੈਲ ੧੮੬੩ ਨੂੰ ਸ੍ਰੀ ਅੰਮ੍ਰਿਤਸਰ ਪੁਜੇ†। ਸਰਕਾਰੀ ਹੁਕਮ ਅਨੁਸਾਰ ਉਪ੍ਰੋਕਤ ਦੋਵੇਂ ਅਫਸਰ ਆਪ ਜੀ ਨੂੰ ਮਿਲਣ ਆਏ ਤੇ ਗੱਲਾਂ ਬਾਤਾਂ ਵਿਚ ਆਪ ਜੀ ਦੇ ਪ੍ਰਚਾਰ ਤੇ ਅਗੋਂ ਦੇ ਪ੍ਰੋਗਰਾਮ ਦਾ ਪਤਾ ਕੀਤਾ ਤੇ ਹੇਠ ਲਿਖੀ ਰਪੋਰਟ ਪੰਜਾਬ ਗਵਰਨਰ ਨੂੰ ਭੇਜੀ ਗਈ :--

"ਬਾਬਾ ਰਾਮ ਸਿੰਘ ਤੇ ਉਨ੍ਹਾਂ ਦੇ ਸਾਥੀ ਸਭ ਤਕੜੇ ਬਲਵਾਨ ਹਨ। ਹਰੇਕ ਨਾਮਧਾਰੀਆ ਆਪਣੇ ਪਾਸ ਇਕ ਲਾਠੀ ਰਖਦਾ ਹੈ। ਉਹ ਮੇਲੇ ਤੋਂ ਪਿਛੋਂ ਆਪਣੇ ਪਿੰਡ ਭੈਣੀ ਜਾਣ ਦਾ ਇਰਾਦਾ ਰਖਦੇ ਹਨ। ਉਨ੍ਹਾਂ ਨੇ ਇਥੇ ਰਹਿ ਕੇ ਕਿਸੇ ਵੀ ਸਰਕਾਰੀ ਹੁਕਮ ਦੀ ਉਲੰਘਣਾ ਨਹੀਂ ਕੀਤੀ। ਸੋ ਅਸਾਂ ਉਨ੍ਹਾਂ ਦੇ ਪਰੋਗਰਾਮ ਵਿਚ ਕਿਸੇ ਕਿਸਮ ਦਾ ਵਿਘਨ ਪਾਉਣਾ ਯੋਗ ਨਹੀਂ ਸਮਝਿਆ‡।"

---

*Kuka Papers P. 3

†ਸਰਦਾਰ ਸ਼ਮਸ਼ੇਰ ਸਿੰਘ ਅਸ਼ੋਕ ਇਸ ਘਟਨਾ ਦਾ ਸਮਾਂ ਵਿਸਾਖੀ ਸੰਨ ੧੮੬੨ ਮੰਨਦੇ ਹਨ (ਵੇਖੋ ਪੰਜਾਬ ਦੀਆਂ ਲਹਿਰਾਂ ਪੰਨਾ ੧੨੧) ਪਰ ਪ੍ਰੋਫੈਸਰ ਗੰਡਾ ਸਿੰਘ ਜੀ ਤੇ ਸਰਦਾਰ ਨਾਹਰ ਸਿੰਘ ਜੀ ਸਰਕਾਰੀ ਕਾਗਜ਼ਾਂ ਦੇ ਅਧਾਰ ਤੇ ਇਹ ਸਮਾਂ ਵਿਸਾਖੀ ੧੮੬੩ ਨਿਸਚਤ ਕਰਦੇ ਹਨ (ਵੇਖੋ ਕੂਕਿਆਂ ਦੀ ਵਿਥਿਆ ਪੰਨਾ ੪੨) ਨਾਮਧਾਰੀ ਇਤਹਾਸ ਹਿਸਾ ਪਹਿਲਾ ਕ੍ਰਿਤ ਨਾਹਰ ਸਿੰਘ ਪੰਨਾ ੧੬੨

‡Kuka Papers P. 3



Sri Satguru Jagjit Singh Ji Elibrary NamdhariElibrary@gmail.com

ਅੱਠਵਾਂ ਕਾਂਡ

# ਅਨੰਦ ਮਰਿਆਦਾ

ਬਾਬਾ ਰਾਮ ਸਿੰਘ ਨੇ ਹੋਰ ਸਮਾਜਕ ਸੁਧਾਰਾਂ ਦੇ ਨਾਲ ਨਾਲ ਆਪਣੇ ਸਿੱਖਾਂ ਵਿਚ ਸਾਦਗੀ ਤੇ ਰਸਮਾਂ ਰੀਤਾਂ ਦੀ ਸਰਲਤਾ ਤੇ ਜ਼ੋਰ ਦਿਤਾ। ਪਰਸਪਰ ਰਿਸ਼ਤੇ ਨਾਤੇ ਕਰਨ ਸਮੇਂ ਆਪਣੇ ਆਪਣੇ ਸੇਵਕਾਂ ਲਈ ਹੇਠ ਲਿਖੀਆਂ ਲੀਹਾਂ ਪਾਈਆਂ :–

੧. ਰਿਸ਼ਤੇ ਨਾਤੇ ਕਰਨ ਸਮੇਂ ਜ਼ਾਤ ਪਾਤ ਦਾ ਕੋਈ ਖ਼ਿਆਲ ਨਾ ਰਖਿਆ ਜਾਵੇ, ਘੱਟੋ ਘੱਟ ਉਨ੍ਹਾਂ ਜ਼ਾਤਾਂ ਵਿਚ ਰਿਸ਼ਤੇ ਬਿਨਾਂ ਕਿਸੇ ਸੰਕੋਚ ਤੋਂ ਕੀਤੇ ਜਾਣ ਜਿਨ੍ਹਾਂ ਵਿਚ ਪਰਸਪਰ ਰੋਟੀ ਖਾਣ ਦੀ ਸਾਂਝ ਹੈ।

੨. ਬਚਪਨ ਦੀ ਸ਼ਾਦੀ ਨਾ ਕੀਤੀ ਜਾਵੇ ਅਰਥਾਤ ਲੜਕੀ ਦੀ ਉਮਰ ਸੋਲਾਂ ਸਾਲ ਅਤੇ ਲੜਕੇ ਦੀ ਉਮਰ ਅਠਾਰਾਂ ਸਾਲ ਮੁਕੱਰਰ ਕੀਤੀ ਜਾਵੇ।

੩. ਵਰ ਦੀ ਚੋਣ ਕਰਨ ਸਮੇਂ ਹਾਣ ਪਰਵਾਣ*, ਵਿਦਿਅਕ ਯੋਗਤਾ ਆਦਿ ਦਾ ਪੂਰਾ ਪੂਰਾ ਖਿਆਲ ਰਖਿਆ ਜਾਇਆ ਕਰੇ। ਜ਼ਮੀਨ, ਜ਼ਰ, ਉੱਚ-ਪਦਵੀ ਆਦਿ ਦੇ ਲਾਲਚਾਂ ਤੋਂ ਰਹਿਤ ਹੋ ਕੇ ਸਾਕ ਸੰਬੰਧ ਜੋੜੇ ਜਾਣ। ਕੋਈ ਪੈਸੇ ਨਾ ਲਵੇ, ਨਾ ਦੇਵੇ ਤੇ ਨਾ ਹੀ ਵੱਟਾ ਕਰੇ।

੪. ਵਿਆਹ ਦੇ ਸਮੇਂ ਫਜ਼ੂਲ ਰਸਮਾਂ ਆਤਸ਼ਬਾਜ਼ੀ, ਮੁਜਰੇ, ਸ਼ਰਾਬ, ਗਹਿਣੇ, ਤਿਉਰ ਆਦਿ ਸਭ ਵਿਵਰਜਤ ਹਨ। ਘੱਟ ਤੋਂ ਘੱਟ ਖਰਚ ਕਰ ਕੇ ਵਿਆਹ ਕਰਨ ਦੀ ਹਦਾਇਤ ਹੈ। ਇਸ ਸਮੇਂ ਕੀਤਾ ਗਇਆ ਖਰਚ ਕਿਸੇ ਤਰ੍ਹਾਂ ਭੀ ਤੇਰਾਂ ਰੁਪਏ ਤੋਂ ਵਧਣਾ ਨਹੀਂ ਚਾਹੀਦਾ। ਆਮ ਤੌਰ ਤੇ ਖਰਚ ਦਾ ਵੇਰਵਾ ਹੇਠ ਲਿਖੇ ਅਨੁਸਾਰ ਕੀਤਾ ਜਾਂਦਾ ਹੈ–

| | |
|---|---|
| ਅੰਮ੍ਰਿਤ ਛਕਾਈ | ਸਵਾ ਰੁਪਿਆ |
| ਰੀਫ ਜੋੜਾ | ਸਵਾ ਰੁਪਿਆ |
| ਕੜਾਹ ਪਰਸ਼ਾਦ ਲਈ | ਢਾਈ ਰੁਪਏ |

---

*ਆਮ ਵੇਖਣ ਵਿਚ ਵੀ ਆਇਆ ਹੈ ਕਿ ਅਨੰਦ ਦੇ ਸਮੇਂ ਵੀ ਕਈ ਜੋੜਿਆਂ ਦੇ ਅਨੰਦ ਪੜ੍ਹਨ ਤੋਂ ਇਸ ਲਈ ਨਾਂਹ ਕਰ ਦਿਤੀ ਜਾਂਦੀ ਹੈ ਕਿ ਉਨ੍ਹਾਂ ਦੇ ਹਾਣ ਪਰਵਾਣ ਠੀਕ ਤਰ੍ਹਾਂ ਨਾਲ ਨਹੀਂ ਵਿਚਾਰੇ ਹੁੰਦੇ।



Sri Satguru Jagjit Singh Ji Elibrary NamdhariElibrary@gmail.com

ਇਉਂ ਪੰਜ ਰੁਪਏ ਵਿਚ ਅਨੰਦ ਕਾਰਜ ਕਰਨ ਦੀ ਰੀਤ ਹੈ* ।

੫. ਅਨੰਦ ਕਾਰਜ ਦੀਵਾਨਾਂ ਵਿਚ ਕੀਤਾ ਜਾਵੇ ।

੬. ਅਨੰਦ ਕਾਰਜ ਕਰਨ ਸਮੇਂ ਜੋੜੇ ਨੂੰ ਅੰਮ੍ਰਿਤ ਛਕਾਇਆ ਜਾਵੇ ।

ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਹੈ। ਕੁਛ ਫਾਸਲੇ ਤੇ ਵੇਦੀ ਅੰਦਰ ਹਵਨ ਕੀਤਾ ਜਾਂਦਾ ਹੈ। ਪੰਜ ਸਿੰਘ ਜਪੁ, ਜਾਪ, ਚੌਪਈ, ਚੰਡੀ ਚਰਿਤਰ, ਅਕਾਲ ਉਸਤਤ ਦਾ ਪਾਠ ਕਰਦੇ ਹਨ† । ਛੇਵਾਂ ਅਹੂਤੀ ਪਾਉਂਦਾ ਹੈ ਤੇ ਸਤਵਾਂ ਜਲ ਦਾ ਛਿੱਟਾ ਦਿੰਦਾ ਹੈ। ਉਸ ਤੋਂ ਉਪਰੰਤ ਅੰਮ੍ਰਿਤ ਤਿਆਰ ਕਰ ਕੇ ਛਕਾਇਆ ਜਾਂਦਾ ਹੈ ਤੇ ਮੁੜ ਗੁਰੂ ਗ੍ਰੰਥ ਸਾਹਿਬ ਤੋਂ ਲਾਵਾਂ ਪੜ੍ਹ ਕੇ ਹਵਨ ਕੁੰਡ ਦੇ ਦੁਆਲੇ ਫੇਰੇ ਦਿਤੇ ਜਾਂਦੇ ਹਨ। ਉਪਰੰਤ ਪਾਠ ਦਾ ਭੋਗ, ਅਨੰਦ ਸਾਹਿਬ ਦਾ ਕੀਰਤਨ, ਅਰਦਾਸ ਕਰ ਕੇ ਕੜਾਹ ਪ੍ਰਸ਼ਾਦ ਵਰਤਾ ਦਿਤਾ ਜਾਂਦਾ ਹੈ। ਨਾਮਧਾਰੀ ਪੰਥ ਵਿਚ ਪਰਚਲਤ ਉਪਰੋਕਤ ਅਨੰਦ ਮਰਿਆਦਾ ਆਮ ਪਰਚਲਤ ਗੁਰਮਤ ਅਨੰਦ ਮਰਿਆਦਾ ਨਾਲੋਂ ਵਖਰੀ ਹੈ। ਗੁਰਮਤ ਮਰਿਆਦਾ ਅਨੁਸਾਰ ਵੇਦੀ, ਹਵਨ ਆਦਿ ਰੀਤਾਂ, ਜੋ ਪੁਰਾਤਨ ਹਿੰਦੂ ਸੰਸਕਰਿਤੀ ਦਾ ਪਰਭਾਵ ਹਨ, ਨੂੰ ਵਰਤੋਂ ਵਿਚ ਨਹੀਂ ਲਿਆਂਦਾ ਜਾਂਦਾ। ਲਾਵਾਂ ਪੜ੍ਹ ਕੇ ਫੇਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗਿਰਦ ਦਿਤੇ ਜਾਂਦੇ ਹਨ। ਸਾਰੀ ਰਸਮ ਸਧਾਰਨ ਜਿਹੇ ਢੰਗ ਨਾਲ ਕੀਤੀ ਜਾਂਦੀ ਹੈ। ਰਾਗੀ ਸਿੰਘ ਸ਼ਬਦ ਕੀਰਤਨ ਕਰਦੇ ਹਨ, ਦੀਵਾਨ ਸਜਦੇ ਹਨ, ਨਵ-ਵਿਵਾਹਤ ਜੋੜੇ ਨੂੰ ਗੁਰਮਤ ਸਿਧਾਂਤਾਂ ਦੇ ਆਧਾਰ ਤੇ ਗ੍ਰਹਸਤ ਆਸ਼ਰਮ ਦੇ ਫਰਜ਼ ਤੇ ਜ਼ਿਮੇਵਾਰੀਆਂ ਦਸੀਆਂ ਜਾਂਦੀਆਂ ਹਨ। ਸੰਖੇਪ ਜਿਹੀ ਰਸਮ ਕੀਤੀ ਜਾਂਦੀ ਹੈ। ਸਧਾਰਨ ਨਿਤ ਨੇਮ ਕੀਤਾ ਜਾਂਦਾ ਹੈ, ਕੋਈ ਉਚੇਚੀਆਂ ਬਾਣੀਆਂ ਦੇ ਪਾਠ ਇਸ ਰਸਮ ਨਾਲ ਸੰਬੰਧਤ ਨਹੀਂ ।

ਉਪਰੋਕਤ ਦੱਸੀ ਗਈ ਨਾਮਧਾਰੀ ਅਨੰਦ-ਮਰਿਆਦਾ ਦਾ ਮੁਢ ਬਾਬਾ ਰਾਮ ਸਿੰਘ ਜੀ ਨੇ ੪ ਜੂਨ ੧੮੬੩‡ ਵਿਚ ਪਿੰਡ ਖੋਟੇ ਜ਼ਿਲਾ ਫਿਰੋਜ਼ਪੁਰ ਵਿਚ ਬੱਧਾ। ਵਿਸਾਖੀ ਦੇ

---

*ਨਾਮਧਾਰੀ ਸੰਪਰਦਾ ਦੇ ਮੌਜੂਦਾ ਸਮੇਂ ਦੇ ਆਗੂ ਬਾਬਾ ਪਰਤਾਪ ਸਿੰਘ ਜੀ ਨੇ ਸੰਮਤ ੧੯੯੭ ਦੇ ਹੋਲੇ ਤੇ ਸ੍ਰੀ ਭੈਣੀ ਸਾਹਿਬ ਵਿਖੇ ਐਲਾਨ ਕੀਤਾ ਕਿ ਸਭ ਨਾਮਧਾਰੀ ਸਿੱਖ, ਆਪਣੇ ਲੜਕੇ ਲੜਕੀਆਂ ਦੇ ਵਿਆਹ, ਮੇਲਿਆਂ ਅਥਵਾ ਭਰੇ ਦੀਵਾਨਾਂ ਵਿਚ ਕਰਿਆ ਕਰਨ। ਵਿਆਹ ਦੇ ਸਮੇਂ ਵੱਧ ਤੋਂ ਵੱਧ ਤੇਰਾਂ ਰੁਪਏ ਖਰਚ ਕੀਤੇ ਜਾਣ ਤੇ ਘੱਟੋ ਘੱਟ ਸਵਾ ਰੁਪਏ ਦਾ ਕੜਾਹ ਪ੍ਰਸ਼ਾਦ ਅਨੰਦ ਕਾਰਜ ਦੇ ਮੌਕੇ ਤੇ ਕਰਵਾ ਦਿਤਾ ਜਾਇਆ ਕਰੇ ਅਤੇ ਜਿਸ ਪਾਸੋਂ ਇਹ ਵੀ ਨਾ ਸਰੇ ਉਸ ਨੂੰ ਸਵਾ ਰੁਪਇਆ ਗੁਰੂ ਦੀ ਗੋਲਕ ਵਿਚੋਂ ਮਿਲ ਜਾਇਆ ਕਰੇਗਾ ।

†ਇਹ ਪੰਜੇ ਬਾਣੀਆਂ ਪੜ੍ਹਨ ਦੀ ਰੀਤ ਬਾਬਾ ਰਾਮ ਸਿੰਘ ਜੀ ਨੇ ਤੋਰੀ ਸੀ। ਉਸ ਤੋਂ ਪਿਛੋਂ ਬਾਬਾ ਹਰੀ ਸਿੰਘ ਜੀ ਨੇ ਇਨ੍ਹਾਂ ਪੰਜਾਂ ਦੇ ਨਾਲ ਉਗਰਦੰਤੀ ਤੇ ਚੰਡੀ ਦੀ ਵਾਰ ਦਾ ਪਾਠ ਕਰਨ ਦਾ ਵੀ ਹੁਕਮ ਦਿਤਾ।

‡ਵੇਖੋ ਸਤਿਜੁਗ ਦਾ ਹੋਲਾ ਅੰਕ ਚੇਤਰ ੨੦੧੨ ਪੰਨਾ ੨੩ ।



Sri Satguru Jagjit Singh Ji Elibrary NamdhariElibrary@gmail.com

ਮੇਲੇ ਤੇ ਸ੍ਰੀ ਅੰਮ੍ਰਿਤਸਰ, ਦੂਰ ਨੇੜੇ ਤੋਂ ਬਹੁਤ ਸਾਰੀ ਨਾਮਧਾਰੀ ਸੰਗਤ ਇਕੱਠੀ ਹੋਈ ਹੋਈ ਸੀ। ਬਾਬਾ ਜੀ ਨੇ ਪਰੇਰਨਾ ਕੀਤੀ ਕਿ ਉਹ ਆਪਣੇ ਬੱਚੇ ਬੱਚੀਆਂ ਦੇ ਅਨੰਦ-ਕਾਰਜ ਪੂਰਨ ਮਰਿਆਦਾ ਅਨੁਸਾਰ ਕਰਿਆ ਕਰਨ। ਇਸ ਕੰਮ ਨੂੰ ਸ਼ੁਰੂ ਕਰਨ ਲਈ ਬਾਬਾ ਜੀ ਨੇ ਸਰਬੱਤ ਸੰਗਤ ਦੀ ਸਲਾਹ ਨਾਲ ਪਿੰਡ ਖੋਟੇ ਵਿਚ ਭਾਰੀ ਇਕੱਠ ਕੀਤਾ। ਆਪ ਆਪਣੇ ਜਥੇ ਸਮੇਤ ਦੋ ਜੂਨ ੧੮੬੩ ਨੂੰ ਖੋਟੇ ਪਿੰਡ ਪਹੁੰਚ ਗਏ। ਬਾਬਾ ਸਮੁੰਦ ਸਿੰਘ ਦੀ ਲੜਕੀ ਤੇ ਪੋਤਰੀ ਦੇ ਅਨੰਦ ਕਾਰਜਾਂ ਤੋਂ ਬਿਨਾਂ, ਚਾਰ ਹੋਰ ਬੀਬੀਆਂ ਦੇ ਅਨੰਦ ਕਾਰਜ ਜ਼ਾਤ ਪਾਤ ਦੇ ਬੰਧਨ ਤੋੜ ਕੇ ਨਵੀਨ ਮਰਿਆਦਾ ਅਨੁਸਾਰ ਕਰਵਾਏ। ਇਕ ਤਰਖਾਣ ਦੀ ਲੜਕੀ ਦਾ ਅਨੰਦ ਕਾਰਜ ਰੋੜਿਆਂ ਦੇ ਲੜਕੇ ਨਾਲ ਹੋਇਆ। ਪਿੰਡ ਦੇ ਪਰੋਹਤ ਤੇ ਬ੍ਰਾਹਮਣ ਇਹ ਵੇਖ ਕੇ ਬਹੁਤ ਦੁਖੀ ਹੋਏ। ਉਨ੍ਹਾਂ ਨੇ ਆਪੋ ਆਪਣੇ ਜਜਮਾਨਾਂ ਨੂੰ ਬਥੇਰਾ ਵਰਗਲਾਉਣ ਦਾ ਯਤਨ ਕੀਤਾ ਪਰ ਸਫਲਤਾ ਨਾ ਹੁੰਦੀ ਵੇਖ ਕੇ ਸਰਕਾਰ ਪਾਸ ਸ਼ਕਾਇਤ ਕਰਨ ਦਾ ਆਸਰਾ ਤਕਿਆ। ਉਨ੍ਹਾਂ ਨੇ ਪਿੰਡ ਦੇ ਚੌਕੀਦਾਰ ਨੂੰ ਕੁਝ ਲਾਲਚ ਦੇ ਕੇ ਬਾਘੇ ਪੁਰਾਣੇ ਦੇ ਥਾਣੇ ਜਾ ਰਿਪੋਰਟ ਦਿੱਤੀ ਕਿ ਬਾਬਾ ਰਾਮ ਸਿੰਘ ਪੰਜ ਸੌ ਨਾਮਧਾਰੀਆਂ ਦੇ ਨਾਲ ਪਿੰਡ ਖੋਟੇ ਵਿਚ ਉਤਰਿਆ ਹੋਇਆ ਹੈ ਤੇ ਸਰਕਾਰ ਦੇ ਵਿਰੁਧ ਪਰਚਾਰ ਕਰਦਾ ਹੈ। ਉਹ ਆਪਣੇ ਸੇਵਕਾਂ ਨੂੰ ਕਹਿੰਦਾ ਹੈ ਕਿ ਛੇਤੀ ਹੀ ਸਾਰੇ ਦੇਸ਼ ਉਤੇ ਨਾਮਧਾਰੀ ਰਾਜ ਸਥਾਪਤ ਹੋਣ ਵਾਲਾ ਹੈ। ਇਸ ਕੰਮ ਲਈ ਸਵਾ ਲੱਖ ਆਦਮੀ ਉਸਦੇ ਹੁਕਮ ਦੀ ਉਡੀਕ ਵਿਚ ਹਨ। ਰਪੋਰਟ ਪੁਜਦੇ ਸਾਰ ਹੀ ਇਕ ਹਵਾਲਦਾਰ ਤਫਤੀਸ਼ ਕਰਨ ਲਈ ਖੋਟੇ ਪੁਜ ਗਇਆ। ਪਿੰਡ ਦੇ ਨੰਬਰਦਾਰਾਂ ਨੇ ਕੁਝ ਤਾਂ ਬ੍ਰਾਹਮਣਾਂ ਦੇ ਚੁਕੇ ਚੁਕਾਇਆਂ ਤੇ ਕੁਝ ਪੁਲੀਸ ਦੀਆਂ ਧਮਕੀਆਂ ਤੋਂ ਡਰਦਿਆਂ ਬਿਆਨ ਦੇ ਦਿਤੇ ਕਿ ਨਾਮਧਾਰੀ, ਸਰਕਾਰ ਵਿਰੁਧ ਗੱਲਾਂ ਕਰਦੇ ਹਨ। ਜਦ ਇਹ ਰਪੋਰਟ ਪੁਲਸ ਕਪਤਾਨ ਰਾਹੀਂ ਗਵਰਨਰ ਪੰਜਾਬ ਨੂੰ ਪਹੁੰਚੀ ਤਾਂ ਉਸ ਨੇ ਮਿਸਟਰ ਥਾਮਸ ਡਿਪਟੀ ਕਮਿਸ਼ਨਰ ਫ਼ਿਰੋਜ਼ਪੁਰ ਨੂੰ ਫ਼ੌਰਨ ਖੋਟੇ ਪਹੁੰਚ ਕੇ ਤਫ਼ਤੀਸ਼ ਕਰਨ ਦਾ ਹੁਕਮ ਦਿਤਾ। ਮਿਸਟਰ ਥਾਮਸ ਨੇ ਪੁਛ ਪੜਤਾਲ ਕਰਨ ਤੋਂ ਪਿਛੋਂ ਬਾਬਾ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਸਾਥੀਆਂ ਨੂੰ ਥਾਣਿਉਂ ਥਾਣੀਂ ਪੁਲਸ ਦੀ ਨਿਗਰਾਨੀ ਹੇਠ ੧੪ ਜੂਨ ਨੂੰ ਭੈਣੀ ਸਾਹਿਬ ਪੁਚਾ ਦਿਤਾ ਅਤੇ ਐਲਾਨ ਕਰ ਦਿਤਾ ਕਿ ਜ਼ਿਲਾ ਫ਼ਿਰੋਜ਼ਪੁਰ ਵਿਚ ਕੋਈ ਨਾਮਧਾਰੀ ਮੇਲਾ ਜਾਂ ਇਕੱਠ ਸਰਕਾਰ ਦੀ ਮਨਜ਼ੂਰੀ ਤੋਂ ਬਿਨਾਂ ਨਹੀਂ ਹੋ ਸਕੇ ਗਾ।

ਬਾਬਾ ਰਾਮ ਸਿੰਘ ਜੀ ਦੀ ਜਲਾਵਤਨੀ ਤੋਂ ਪਿਛੋਂ ਸਖਤ ਸਰਕਾਰੀ ਨਿਗਰਾਨੀ ਦੇ ਕਾਰਨ ਪੰਜ ਸਾਲ ਤਕ ਬਾਬਾ ਹਰੀ ਸਿੰਘ ਜੀ ਕਿਤੇ ਬਾਹਰ ਅੰਦਰ ਨਾ ਜਾ ਸਕੇ। ਭੈਣੀ ਸਾਹਿਬ ਕੋਈ ਦੀਵਾਨ ਨਾ ਲਗ ਸਕਿਆ। ਇਸ ਤੋਂ ਪਿਛੋਂ ਸਰਕਾਰ ਪਾਸੋਂ ਆਗਿਆ ਲੈ ਕੇ ਬਾਬਾ ਹਰੀ ਸਿੰਘ ਜੀ ਕਈ ਪਿੰਡਾਂ ਵਿਚ ਜਾਂਦੇ ਤੇ ਦੀਵਾਨ ਸਜਾ ਕੇ ਅਨੰਦ ਕਾਰਜ ਕਰ ਆਉਂਦੇ ਸਨ।



Sri Satguru Jagjit Singh Ji Elibrary NamdhariElibrary@gmail.com

ਨੌਵਾਂ ਕਾਂਡ

# ਨਿਗਰਾਨੀ ਦਾ ਸਮਾਂ

(੧੮੬੩ ਤੋਂ ੧੮੬੭ ਤਕ)

ਪਿੰਡ ਖੋਟਿਆਂ ਦੀ ਘਟਨਾ ਤੋਂ ਉਪਰੰਤ ਗਵਰਨਰ ਪੰਜਾਬ ਨੇ ਮੇਜਰ ਮੈਕਐਂਡਰੀਊ ਡੀ. ਆਈ. ਜੀ. ਪੁਲਸ ਨੂੰ ਹਦਾਇਤ ਕੀਤੀ ਕਿ ਉਹ ਆਪਣੇ ਅਧੀਨ ਅਫਸਰਾਂ ਨੂੰ ਬੁਲਾ ਕੇ ਨਾਮਧਾਰੀਆਂ ਤੇ ਨਿਗਰਾਨੀ ਰਖਣ ਦੇ ਹੁਕਮ ਸੁਣਾ ਦੇਵੇ ਅਤੇ ਕੁਝ ਇਤਬਾਰੀ ਸੂਹੀਏ ਬਾਬਾ ਰਾਮ ਸਿੰਘ ਤੇ ਉਨ੍ਹਾਂ ਦੇ ਸੇਵਕਾਂ ਦੇ ਪ੍ਰੋਗਰਾਮ ਦਾ ਪਤਾ ਕਰਨ ਲਈ ਨਿਯਤ ਕਰ ਦੇਵੇ। ਜ਼ਿਲਾ ਅਟਕ ਦੇ ਅਸਿਸਟੈਂਟ ਪੁਲਸ ਕਪਤਾਨ ਮਿਸਟਰ ਗਰੀਨ ਨੂੰ ਉਚੇਚਾ ਲਾਹੌਰ ਬੁਲਾ ਕੇ ਹਦਾਇਤ ਕੀਤੀ ਕਿ ਉਹ ਹਜ਼ਰੋ ਦੇ ਡੇਰੇ ਤੇ ਕਰੜੀ ਨਿਗਰਾਨੀ ਰਖੇ ਤੇ ਭੈਣੀ ਸਾਹਿਬ ਅਤੇ ਹਜ਼ਰੋ ਦੇ ਵਿਚਕਾਰ ਕਿਸੇ ਕਿਸਮ ਦੀਆਂ ਚਿੱਠੀਆਂ ਜਾਂ ਜ਼ਬਾਨੀ ਸੁਨੇਹਿਆਂ ਦਾ ਸਿਲਸਿਲਾ ਨਾ ਬੱਝਣ ਦੇਵੇ।

ਅੰਗਰੇਜ਼ ਸਰਕਾਰ ਇਸ ਸਮੇਂ ਕੂਕਿਆਂ ਨੂੰ ਆਪਣੇ ਵੈਰੀ ਸਮਝਣ ਲਗ ਪਈ ਸੀ ਤੇ ੧੮੫੭ ਦੇ ਗਦਰ ਸਮੇਂ ਅਜਨਾਲੇ (ਜ਼ਿਲਾ ਅੰਮ੍ਰਿਤਸਰ) ਵਿਚ ਵਾਪਰੇ ਕਾਲਿਆਂ ਵਾਲੇ* ਸਾਕੇ ਨੇ ਅੰਗਰੇਜ਼ ਹਾਕਮਾਂ ਨੂੰ ਇੰਨਾ ਚੌਕੰਨਾ ਕੀਤਾ ਹੋਇਆ ਸੀ ਕਿ ਉਹ ਰਤਾ ਵੀ ਅਵੇਸਲੇ ਹੋ ਕੇ ਕੋਈ ਖਤਰਾ ਮੁਲ ਲੈਣ ਲਈ ਤਿਆਰ ਨਹੀਂ ਸਨ। ਅੰਗਰੇਜ਼ ਹਾਕਮ ਜਿਥੋਂ ਜਿਥੋਂ ਵੀ ਹੋ ਸਕਦਾ ਸੀ ਕੂਕਿਆਂ ਬਾਰੇ ਝੂਠੀਆਂ ਸੱਚੀਆਂ ਅਫਵਾਹਾਂ ਫੌਰਨ ਪੰਜਾਬ ਸਰਕਾਰ ਨੂੰ ਪਹੁੰਚਾਉਣ ਦੀ ਕਰਦੇ ਸਨ। ਪੰਜਾਬ ਸਰਕਾਰ ਨੂੰ ਕੁਝ ਖਬਰਾਂ ਇਸ

---

*੩੧ ਜੁਲਾਈ ੧੮੫੭ ਨੂੰ ੨੬ ਨੰਬਰ ਦੀ ਇਕ ਪੰਜਾਬੀ ਪਲਟਨ ਨੇ ਲਾਹੌਰ ਵਿਚ ਗਦਰ ਮਚਾ ਦਿਤਾ ਤੇ ਅੰਮ੍ਰਿਤਸਰ ਵੱਲ ਵਧੇ। ਆਪਣੀ ਹਿਫਾਜ਼ਤ ਲਈ ਉਨ੍ਹਾਂ ਵਿਚੋਂ ਬਹੁਤ ਸਾਰੇ ਸਿਪਾਹੀ ਅਜਨਾਲੇ ਦੇ ਨੇੜੇ ਦਰਿਆ ਰਾਵੀ ਦੇ ਕੰਢੇ, ਝੱਲ ਵਿਚ ਲੁਕੇ ਹੋਏ ਸਨ। ਅਜਨਾਲੇ ਦੇ ਤਹਿਸੀਲਦਾਰ ਦੀਵਾਨ ਪਰੇਮ ਨਾਥ ਨੂੰ ਉਨ੍ਹਾਂ ਦਾ ਪਤਾ ਲੱਗ ਗਇਆ ਤੇ ਗੋਰਾ ਫੌਜ ਅੰਮ੍ਰਿਤਸਰ ਤੋਂ ਮੰਗਵਾ ਲਈ ਗਈ। ੧੫੦ ਆਦਮੀ ਫੌਜੀ ਮੁਕਾਬਲੇ ਵਿਚ ਮਰ ਗਏ। ਬਾਕੀ ਦੇ ੨੮੨ ਸਿਪਾਹੀ ਘੇਰੇ ਵਿਚ ਆ ਗਏ ਜਿਨ੍ਹਾਂ ਨੂੰ ਦਸਾਂ ਦਸਾਂ ਦੇ ਜਥੇ ਬਣਾ ਕੇ ਤੋਪਾਂ ਅਗੇ ਉਡਾ ਦਿਤਾ ਗਇਆ ਤੇ ਮੁੜ ਉਨ੍ਹਾਂ ਦੀਆਂ ਲਾਸ਼ਾਂ ਕਾਲਿਆਂ ਵਾਲੇ ਖੂਹ ਵਿਚ ਸੁਟ ਦਿਤੀਆਂ ਗਈਆਂ।

(Panjab martys of 1857 By V. S. Suri—an article in Tribune dated 15 Augut 1957.)



Sri Satguru Jagjit Singh Ji Elibrary NamdhariElibrary@gmail.com

ਭਾਵ ਦੀਆਂ ਵੀ ਪੁਜਦੀਆਂ ਰਹਿੰਦੀਆਂ ਸਨ ਕਿ ਨਾਮਧਾਰੀ ਹਰ ਸਮੇਂ ਹਥਿਆਰਬੰਦ ਰਹਿੰਦੇ ਹਨ ਤੇ ਰਾਤ ਦੇ ਸਮੇਂ ਡਾਂਗਾਂ ਨਾਲ ਪਰੇਡ ਕਰਦੇ ਹਨ। ਇਸ ਤਰ੍ਹਾਂ ਫੌਜੀ ਸਿਖਿਆ ਲੈ ਕੇ ਉਹ ਅੰਗਰੇਜ਼ਾਂ ਨੂੰ ਪੰਜਾਬ ਵਿਚੋਂ ਕਢਣ ਦੇ ਜਤਨ ਕਰਨਗੇ। ਇਹ ਖਬਰ ਅੰਗਰੇਜ਼ੀ ਸਰਕਾਰ ਨੂੰ ਸਭ ਤੋਂ ਵਧੇਰੇ ਫਿਕਰਮੰਦ ਕਰਦੀ ਸੀ। ਇਸ ਸਬੰਧੀ ਪੁਲਸ ਸਾਰਜੈਂਟ ਬਹਾਲ ਸਿੰਘ, ਜਿਸ ਦਾ ਆਉਣ ਜਾਣ ਨਾਮਧਾਰੀਆਂ ਦੇ ਡੇਰੇ ਰਹਿੰਦਾ ਸੀ, ਨੂੰ ਵਿਸ਼ਵਾਸ਼ ਵਿਚ ਲੈ ਕੇ ਪੁਛਿਆ ਗਿਆ। ਉਸ ਨੇ ਦਸਿਆ ਕਿ ਮੈਂ ਨਾਮਧਾਰੀ ਹਾਂ ਤੇ ਕਦੀਂ ਕਦਾਈਂ ਭੈਣੀ ਸਾਹਿਬ ਜਾਂਦਾ ਰਹਿੰਦਾ ਹਾਂ, ਵੈਸੇ ਵੀ ਕਈ ਨਾਮਧਾਰੀਆਂ ਨਾਲ ਮੇਰਾ ਮੇਲ ਜੋਲ ਹੈ। ਮੈਂ ਕਦੀ ਵੀ ਕੂਕਿਆਂ ਦੇ ਪਰੇਡ ਕਰਨ ਬਾਰੇ ਕੁਝ ਨਹੀਂ ਸੁਣਿਆ। ਕੂਕੇ ਰਾਤ ਨੂੰ ਸ਼ਬਦ ਚੌਕੀ ਤੋਂ ਪਿਛੋਂ ਕਤਾਰਾਂ ਵਿਚ ਖੜੇ ਹੋ ਕੇ ਅਰਦਾਸ ਕਰਦੇ ਹਨ ਤੇ ਸ਼ਾਇਦ ਇਸੇ ਨੂੰ ਤੁਹਾਡੇ ਸੂਹੀਏ ਪਰੇਡ ਸਮਝਦੇ ਹੋਣ। ਇਸੇ ਪਰਕਾਰ ਨਾਇਬ ਤਹਿਸੀਲਦਾਰ ਲਹਿਣਾ ਸਿੰਘ (ਜੋ ਪੁਜਾਰੀਆਂ ਨਾਲ ਸਬੰਧ ਰਖਦਾ ਸੀ) ਅਤੇ ਬਟਾਲੇ ਦੇ ਈ. ਏ. ਸੀ. ਕਾਇਮ ਅਲੀ ਦੀ ਰਾਇ ਭੀ ਪੁਛੀ ਗਈ ਜੋ ਇਸ ਤਰ੍ਹਾਂ ਸੀ :--

"ਰਾਮ ਸਿੰਘ ਇਕ ਕੁਰਾਹੀਆ ਹੈ ਜੋ ਨਾਮ ਦੇ ਨਸ਼ੇ ਵਿਚ ਮਸਤ ਹੋ ਕੇ ਕਈ ਵਾਰ ਆਉਣ ਵਾਲੇ ਸਮੇਂ ਬਾਰੇ ਬੇ-ਥੱਵੀਆਂ ਵੀ ਲਾ ਦਿੰਦਾ ਹੈ, ਵੈਸੇ ਰਾਜਸੀ ਤੌਰ ਤੇ ਖਤਰਨਾਕ ਆਦਮੀ ਨਹੀਂ।"

--ਲਹਿਣਾ ਸਿੰਘ

"ਗੁਰੂ ਰਾਮ ਸਿੰਘ ਖਤਰਨਾਕ ਆਦਮੀ ਹੈ ਉਸ ਨੂੰ ਗ੍ਰਿਫਤਾਰ ਕਰਨਾ ਚਾਹੀਦਾ ਹੈ।"

--ਕਾਇਮ ਅਲੀ*

ਭਾਵੇਂ ਸਰਕਾਰ ਨੂੰ ਅਜੇ ਤਕ ਨਾਮਧਾਰੀਆਂ ਦੇ ਵਿਰੁਧ ਕੋਈ ਠੋਸ ਸਬੂਤ ਨਹੀਂ ਸਨ ਮਿਲ ਸਕੇ ਪਰੰਤੂ ਫਿਰ ਵੀ ਬਾਬਾ ਰਾਮ ਸਿੰਘ ਅਤੇ ਉਸ ਦੇ ਨਿੱਜੀ ਹਿਤੈਸ਼ੀਆਂ ਤੇ ਨਿਗਰਾਨੀ ਰਖਣੀ ਜ਼ਰੂਰੀ ਸਮਝੀ ਜਾਂਦੀ ਸੀ। ਪੰਜਾਬ ਸਰਕਾਰ ਦੀ ਇਸ ਨੀਤੀ ਨੂੰ ਵੇਖ ਕੇ ਕਈ ਝੋਲੀ ਚੁਕ ਅਫਸਰ, ਝੂਠੀਆਂ ਸੱਚੀਆਂ ਜੋੜ ਕੇ ਸਰਕਾਰ ਦੇ ਹਿਤੂ ਬਣ ਕੇ ਤਰੱਕੀਆਂ ਦੇ ਸੁਪਨੇ ਲੈਂਦੇ ਰਹਿੰਦੇ ਸਨ। ਇਸੇ ਸ਼੍ਰੇਣੀ ਨਾਲ ਸਬੰਧਤ ਇਕ ਅੰਗਰੇਜ਼ ਅਫਸਰ, ਕਪਤਾਨ ਮਿਲਰ ਮੈਜਿਸਟਰੇਟ ਜਲੰਧਰ ਛਾਉਣੀ ਨੇ ਮਿਸਟਰ ਐਲਫਿਨਸਟਨ ਡਿਪਟੀ ਕਮਿਸ਼ਨਰ ਅਤੇ ਮਿਸਟਰ ਰੈਮਜ਼ੇ ਪੁਲਸ ਕਪਤਾਨ ਨੂੰ ਹੇਠ ਲਿਖੇ ਅਨੁਸਾਰ ਰਪੋਰਟ ਭੇਜੀ :--

"ਮੈਂ ਆਪਣੇ ਇਕ ਇਤਬਾਰੀ ਬੰਦੇ ਗੇਂਦਾ ਸਿੰਘ ਨੂੰ ਭੈਣੀ ਸਾਹਿਬ ਭੇਜਿਆ ਸੀ। ਗੁਰੂ ਰਾਮ ਸਿੰਘ ਉਥੇ ਨਹੀਂ ਸੀ ਤੇ ਉਨ੍ਹਾਂ ਦਾ ਮੁਖ ਚੇਲਾ ਸਾਹਿਬ ਸਿੰਘ ਉਥੇ ਸੀ। ਗੇਂਦਾ ਸਿੰਘ ਨੇ ਉਥੇ ਜਾ ਕੇ ਨਾਮਧਾਰੀਆ ਬਣਨ ਦੀ ਇੱਛਾ ਪਰਗਟ ਕੀਤੀ। ਰਾਤ ਨੂੰ ਨਗਾਰੇ ਤੇ ਚੋਟ ਵੱਜੀ ਤੇ ਪੰਜਾਹ ਕੁ ਬੰਦਿਆਂ ਦਾ ਇਕ ਟੋਲਾ ਲਾਠੀਆਂ ਲੈ ਕੇ ਇਕੱਠਾ ਹੋ ਗਇਆ। ਸੂਬਾ ਸਾਹਿਬ ਸਿੰਘ ਨੇ ਸਾਰਿਆਂ ਆਦਮੀਆਂ ਨੂੰ ਦੋ ਘੰਟੇ ਤਕ ਪਰੇਡ

*ਵੇਖੋ ਨਾਮਧਾਰੀ ਇਤਿਹਾਸ ਹਿੱਸਾ ਪਹਿਲਾ ਕ੍ਰਿਤ ਨਾਹਰ ਸਿੰਘ ਐਮ. ਏ. ਪੰਨਾ ੧੭੦



Sri Satguru Jagjit Singh Ji Elibrary NamdhariElibrary@gmail.com

ਕਰਵਾਈ ਤੇ ਉਹ ਉਚੀ ਉਚੀ ਜੈਕਾਰੇ ਬੁਲਾਂਦੇ ਰਹੇ। ਫਿਰ ਗੇਂਦਾ ਸਿੰਘ ਨੇ ਗੁਰੂ ਰਾਮ ਸਿੰਘ ਨੂੰ ਮਿਲਣ ਦੀ ਇਛਾ ਪਰਗਟ ਕੀਤੀ। ਸਾਹਿਬ ਸਿੰਘ ਨੇ ਗੁਰੂ ਰਾਮ ਸਿੰਘ ਦਾ ਸਾਰਾ ਪਤਾ ਟਿਕਾਣਾ ਸਮਝਾਉਂਦਿਆਂ ਹੋਇਆਂ ਦੋ ਚਿਠੀਆਂ ਗੇਂਦਾ ਸਿੰਘ ਦੇ ਹੱਥ ਫੜਾਈਆਂ ਤੇ ਕਿਹਾ ਕਿ ਇਹ ਦੋਵੇਂ ਚਿੱਠੀਆਂ ਬਾਬਾ ਰਾਮ ਸਿੰਘ ਨੂੰ ਦੇ ਦੇਵੀਂ। ਗੇਂਦਾ ਸਿੰਘ ਨੇ ਉਹ ਦੋਵੇਂ ਚਿੱਠੀਆਂ ਮੈਨੂੰ ਲਿਆ ਦਿਤੀਆਂ ਹਨ, ਜੋ ਇਸ ਪਰਕਾਰ ਹਨ :--

## ਪਹਿਲੀ ਚਿੱਠੀ

ੴ ਸਤਿਗੁਰ ਪ੍ਰਸਾਦਿੰ ॥

ਮੈਂ, ਗੁਰੂ ਗੋਬਿੰਦ ਸਿੰਘ, ਤਰਖਾਣਾਂ ਦੇ ਘਰ ਪੈਦਾ ਹੋਵਾਂਗਾ ਤੇ ਮੇਰਾ ਨਾਮ ਰਾਮ ਸਿੰਘ ਹੋਵੇਗਾ। ਮੇਰਾ ਘਰ ਸਤਿਲੁਜ ਤੇ ਜਮਨਾ ਦੇ ਵਿਚਕਾਰ ਹੋਵੇਗਾ। ਮੈਂ ਧਰਮ ਦਾ ਜੈਕਾਰ ਕਰਾਂਗਾ। ਮੈਂ ਫਰੰਗੀਆਂ ਨੂੰ ਹਰਾਵਾਂਗਾ ਤੇ ਸਿਰ ਪਰ ਤਾਜ ਧਾਰਨ ਕਰਾਂਗਾ ਤੇ ਸੰਖ ਪੂਰਾਂਗਾ। ਸੰਮਤ ੧੯੨੧ (੧੮੬੪ ਈਸਵੀ) ਵਿਚ ਭੱਟ ਮੇਰਾ ਜੱਸ ਗਾਉਣਗੇ। ਮੈਂ ਤਰਖਾਣ ਤਖਤ ਤੇ ਬੈਠਾਂਗਾ। ਜਦ ਮੇਰੇ ਨਾਲ ਸਵਾ ਲੱਖ ਖਾਲਸਾ ਹੋ ਜਾਵੇਗਾ, ਤਾਂ ਮੈਂ ਫਰੰਗੀਆਂ ਦੇ ਸਿਰ ਵੱਢਾਂਗਾ। ਮੈਂ ਜੰਗ ਵਿਚ ਕਦੇ ਵੀ ਜਿਤਿਆ ਨਹੀਂ ਜਾਵਾਂਗਾ ਤੇ ਅਕਾਲ ਅਕਾਲ ਗਜਾਵਾਂਗਾ। ਜਦ ਫਰੰਗੀ ਸਵਾ ਲੱਖ ਖਾਲਸੇ ਦੇ ਜੈਕਾਰੇ ਸੁਨਣਗੇ ਤਾਂ ਆਪਣੀਆਂ ਇਸਤ੍ਰੀਆਂ ਛੱਡ ਕੇ ਦੇਸੋਂ ਭਜ ਜਾਣਗੇ। ਜਮਨਾ ਦੇ ਕੰਢੇ ਇਕ ਭਾਰੀ ਯੁਧ ਹੋਵੇਗਾ, ਲਹੂ ਰਾਵੀ ਦੇ ਪਾਣੀ ਵਾਂਗ ਵਗੇਗਾ। ਕੋਈ ਫਰੰਗੀ ਜੀਉਂਦਾ ਨਹੀਂ ਬਚੇਗਾ। ਸੰਮਤ ੧੯੨੨ (੧੮੬੫ ਈਸਵੀ) ਵਿਚ ਬਗਾਵਤ ਹੋਵੇਗੀ। ਖਾਲਸੇ ਦਾ ਰਾਜ ਕਾਇਮ ਹੋ ਜਾਵੇਗਾ। ਰਾਜਾ ਪਰਜਾ ਸੁਖ ਚੈਨ ਨਾਲ ਰਹਿਣਗੇ, ਕੋਈ ਜ਼ੁਲਮ ਨਹੀਂ ਕਰੇਗਾ। ਦਿਨੋਂ ਦਿਨ ਰਾਮ ਸਿੰਘ ਦਾ ਰਾਜ ਵਧੇਗਾ, ਪਰਮਾਤਮਾ ਦਾ ਅਜਿਹਾ ਹੀ ਭਾਣਾ ਹੈ। ਭਰਾਉ ! ਇਹ ਕੋਈ ਝੂਠ ਨਹੀਂ। ਸੰਮਤ ੧੯੨੨ ਵਿਚ ਸਾਰੇ ਦੇਸ਼ ਅੰਦਰ ਰਾਮ ਸਿੰਘ ਦਾ ਰਾਜ ਹੋਵੇਗਾ। ਮੇਰੇ ਸਿਖ ਵਾਹਿਗੁਰੂ ਵਾਹਿਗੁਰੂ ਜਪਣਗੇ। ਵਾਹਿਗੁਰੂ ਦੇ ਹੁਕਮ ਨਾਲ ਇਹ ਭਾਣਾ ਵਰਤੇਗਾ।

## ਦੂਸਰੀ ਚਿੱਠੀ

ੴ ਸਤਿਗੁਰ ਪ੍ਰਸਾਦਿ ॥

"ਨਾਲ ਦੀ ਚਿੱਠੀ ਸਭ ਸਿਖਾਂ ਨੂੰ ਪੜ੍ਹ ਕੇ ਸੁਣਾ ਦੇਣੀ ਇਥੋਂ ਦੇ ਸਿੰਘਾਂ ਦੀ ਬੇਨਤੀ ਹੈ ਕਿ ਆਪ ਆਪਣੇ ਥਾਂ ਟਿਕਾਣੇ ਬਾਬਤ ਜਾਣੂ ਕਰਾਉਂਦੇ ਰਿਹਾ ਕਰੋ। ਅਸੀਂ ਤੁਹਾਡੇ ਦਰਸ਼ਨਾਂ ਦੇ ਚਾਹਵਾਨ ਹਾਂ। ਤੁਹਾਨੂੰ ਗਿਆਂ ਨੂੰ ਬਹੁਤ ਸਮਾਂ ਹੋ ਗਿਆ ਹੈ। ਅਸੀਂ ਐਨੇ ਚਿਰ ਦਾ ਵਿਛੋੜਾ ਨਹੀਂ ਝਲ ਸਕਦੇ, ਸੋ ਝਬਦੇ ਹੀ ਇਧਰ ਮੋੜੇ ਪਾਓ।"



Sri Satguru Jagjit Singh Ji Elibrary NamdhariElibrary@gmail.com

ਸੰਤ ਨਿਧਾਨ ਸ਼ਿੰਘ ਜੀ ਆਲਮ, ਕੈਪਟਨ ਮਿਲਰ ਦੀ ਗੋਂਦਾ ਸਿੰਘ ਸਬੰਧੀ ਘੜੀ ਹਾਣੀ ਨੂੰ ਫਰਜ਼ੀ ਮੰਨਦੇ ਹੋਏ ਹੇਠ ਲਿਖੀਆਂ ਦਲੀਲਾਂ ਦਿੰਦੇ ਹਨ :--

੧. ਬਾਬਾ ਸਾਹਿਬ ਸਿੰਘ ਨੂੰ ਸਰਕਾਰੀ ਕਾਗਜ਼ਾਂ ਵਿਚ ਵੀ ਬੜਾ ਸਿਆਣਾ ਤੇ ਤਰਨਾਕ ਆਦਮੀ ਮੰਨਿਆ ਗਿਆ ਹੈ। ਬਾਬਾ ਰਾਮ ਸਿੰਘ ਜੀ ਨੇ ਉਸ ਨੂੰ ਸਭ ਤੋਂ ਰੋਸੇ ਯੋਗ ਸਮਝ ਕੇ, ਕੂਕਾ ਡਾਕ ਪ੍ਰਬੰਧ ਦਾ ਇੰਚਾਰਜ ਥਾਪਿਆ ਸੀ। ਉਹ ਪਿਛਲੇ ਈ ਸਾਲਾਂ ਤੋਂ ਬਾਬਾ ਜੀ ਨਾਲ ਰਹਿੰਦਾ ਆਇਆ ਸੀ ਤੇ ਹਰੇਕ ਚੀਜ਼ ਨੂੰ ਭਲੀ ਪ੍ਰਕਾਰ ਮਝਦਾ ਸੀ। ਅਜਿਹਾ ਤਜਰਬੇਕਾਰ ਆਦਮੀ ਐਨਾ ਅਵੇਸਲਾ ਨਹੀਂ ਹੋ ਸਕਦਾ ਕਿ ਹ ਇਕ ਅਣਜਾਣੇ ਆਦਮੀ ਨੂੰ ਬਾਬਾ ਰਾਮ ਸਿੰਘ ਦੀ ਨਿੱਜੀ ਤੇ ਐਨੀ ਜ਼ਰੂਰੀ ਡਾਕ ੜਾ ਦੇਵੇ।

੨. ਨਾਮਧਾਰੀਆਂ ਸਬੰਧੀ ਸਭ ਤੋਂ ਪੁਰਾਣਾ ਇਤਿਹਾਸ ਭਾਈ ਸੰਤੋਖ ਸਿੰਘ ਦਾ ਲਖਿਆ ਮਿਲਦਾ ਹੈ। ਉਨ੍ਹਾਂ ਦੀ ਲਿਖਤ ਵਿਚ ਗੋਂਦਾ ਸਿੰਘ ਨਾਮ ਦਾ ਕੋਈ ਟਹਿਲੀਆ ਾਂ ਸੇਵਕ ਨਹੀਂ ਆਉਂਦਾ ਜੋ ਕਿਸੇ ਸਮੇਂ ਬਾਬਾ ਰਾਮ ਸਿੰਘ ਜੀ ਦੀ ਨਿਜੀ ਡਾਕ ਲਿਜਾਂਦਾ ਹਿਆ ਹੋਵੇ। ਭਾਈ ਸੰਤੋਖ ਸਿੰਘ ਵਰਗਾ ਪਾਰਖੂ ਇਤਿਹਾਸਕਾਰ ਐਡੀ ਜ਼ਰੂਰੀ ਘਟਨਾ ਤੋਂ ਵੇਸਲਾ ਨਹੀਂ ਸੀ ਹੋ ਸਕਦਾ।

੩. ਬਾਬਾ ਰਾਮ ਸਿੰਘ ਜੀ ਅਹਿੰਸਾ ਦੇ ਅਵਤਾਰ ਸਨ। ਉਹ ਅਜਿਹਾ ਕਦੇ ਨਹੀਂ ਸਨ ਲਖ ਸਕਦੇ ਅਤੇ ਨਾ ਹੀ ਕੂਕਿਆਂ ਨਾਲ ਅਗੋਂ ਵਾਪਰਨ ਵਾਲੀਆਂ ਘਟਨਾਵਾਂ ਇਨ੍ਹਾਂ ਚੱਠੀਆਂ ਅਨੁਸਾਰ ਪੂਰੀਆਂ ਹੀ ਉਤਰਦੀਆਂ ਹਨ।

੪. ਚਿੱਠੀਆਂ ਦੇ ਵਿਸ਼ੇ ਤੋਂ ਪਤਾ ਲਗਦਾ ਹੈ ਕਿ ਇਹ ਚਿੱਠੀਆਂ ਬਾਬਾ ਰਾਮ ਸਿੰਘ ੀ ਨੇ ਆਪਣੀ ਸੰਗਤ ਨੂੰ ਲਿਖੀਆਂ ਸਨ। ਜੇਕਰ ਇਉਂ ਮੰਨ ਵੀ ਲਈਏ ਤਾਂ ਇਨ੍ਹਾਂ ਚੁੱਠੀਆਂ ਦਾ ਮੁੜ ਉਨ੍ਹਾਂ ਪਾਸ ਜਾਣ ਦਾ ਕੀ ਮਨੋਰਥ ਸੀ ? ਜੇਕਰ ਦੂਸਰੀ ਚਿੱਠੀ ਦੇ ਅਖੀਰ ਵਚ ਲਿਖਿਆ ਹੁੰਦਾ ਕਿ ਚਿੱਠੀਆਂ ਪੜ੍ਹ ਕੇ ਮੈਨੂੰ ਵਾਪਸ ਭੇਜ ਦੇਣੀਆਂ ਤਾਂ ਵੀ ਕੋਈ ਗਲ ਣ ਸਕਦੀ ਸੀ*। (ਜੁਗ ਪਲਟਾਊ ਸਤਿਗੁਰੂ ਪੰਨਾ ੬੨)

ਇਨ੍ਹਾਂ ਦਲੀਲਾਂ ਨੂੰ ਇਕ ਪਾਸੇ ਰਖਦਿਆਂ ਹੋਇਆਂ ਜੇਕਰ ਅਸੀਂ ਇਹ ਵਿਚਾਰੀਏ ਕ ਕੀ ਇਹ ਬਾਬਾ ਰਾਮ ਸਿੰਘ ਜੀ ਦੀਆਂ ਲਿਖਤਾਂ ਹਨ ਤਾਂ ਇਹ ਸਾਰੀ ਬਣਾਈ ਗਈ ਘਟਨਾ, ਇਕ ਢਕੋਂਸਲੇ ਤੋਂ ਬਿਨਾਂ ਕੁਝ ਨਹੀਂ ਰਹਿੰਦੀ। ਸਾਡੇ ਪਾਸ ਬਾਬਾ ਜੀ ਦੀਆਂ ਲਖਤਾਂ, ਉਨ੍ਹਾਂ ਦੇ ਪਰਦੇਸ ਚੋਂ ਲਿਖੇ ਹੋਏ ਹੁਕਮਨਾਮੇ ਤੇ ਅਰਦਾਸਾਂ ਮਿਲਦੀਆਂ ਹਨ ਜੋ ਵਿਚਾਰਧਾਰਾ ਤੇ ਸ਼ੈਲੀ ਦੇ ਦ੍ਰਿਸ਼ਟੀਕੋਣ ਤੋਂ ਇਸ ਨਾਲ ਜ਼ਰਾ ਵੀ ਮੇਲ ਨਹੀਂ ਖਾਂਦੀਆਂ।

ਸਰਕਾਰੀ ਰਪੋਰਟਾਂ ਵਿਚ ਗੋਂਦਾ ਸਿੰਘ ਬਾਰੇ ਲਿਖਿਆ ਹੋਇਆ ਹੈ,

---

*ਇਨ੍ਹਾਂ ਚਿੱਠੀਆਂ ਦਾ ਅਸਲੀ ਗੁਰਮੁਖੀ ਰੂਪ ਨਹੀਂ ਮਿਲਦਾ। ਮਿਸਟਰ ਮਿਲਰ ਦਾ ਅਟਾ ਸਟਾ ਅੰਗਰੇਜ਼ੀ ਉੱਲਥਾ ਹੀ ਮਿਲਦਾ ਹੈ।



Sri Satguru Jagjit Singh Ji Elibrary NamdhariElibrary@gmail.com

"Gainda singh's reports about the drilling of Kuka have not been corraborated."† ਇਸ ਤੋਂ ਪਤਾ ਲਗਦਾ ਹੈ ਕਿ ਸਰਕਾਰ ਨੇ ਵੀ ਇਸ ਨੂੰ ਇਕ ਝੂਠੀ ਤੇ ਮਨਘੜਤ ਕਹਾਣੀ ਸਮਝ ਕੇ ਕੋਈ ਮਹਾਨਤਾ ਨਹੀਂ ਦਿਤੀ।

ਇਥੇ ਹੀ ਬਸ ਨਹੀਂ ਸਰਕਾਰ ਨੇ ਆਪਣੇ ਖੁਫੀਆ ਮਹਿਕਮੇ ਨੂੰ ਉਚੇਚੇ ਤੌਰ ਤੇ ਇਸ ਕੰਮ ਲਈ ਵਰਤਿਆ ਹੈ ਤੇ ਹਰ ਹੀਲੇ ਅਸਲੀ ਹਾਲਾਤ ਤੋਂ ਜਾਣੂ ਹੋਣ ਲਈ ਜਤਨ ਕੀਤੇ ਹਨ। ਇਨ੍ਹਾਂ ਦਿਨਾਂ ਵਿਚ ਹੀ ਜਲੰਧਰ ਤੋਂ ਚਾਰ ਹੋਰ ਸੂਹੀਏ ਭੈਣੀ ਸਾਹਿਬ ਭੇਜੇ ਗਏ ਜਿਹੜੇ ਗੁਰਮੰਤਰ ਲੈ ਕੇ ਨਾਮਧਾਰੀ ਭੇਸ ਵਿਚ ਉਥੇ ਵਿਚਰਦੇ ਰਹੇ ਅਤੇ ਉਨ੍ਹਾਂ ਨੇ ਸਰਕਾਰ ਨੂੰ ਹੇਠ ਲਿਖੇ ਅਨੁਸਾਰ ਰਪੋਰਟਾਂ ਭੇਜੀਆਂ—

੧. ਇਕ ਰਾਤ ਬਾਬਾ ਰਾਮ ਸਿੰਘ ਜੀ ਨੇ ਸਾਨੂੰ ਦਸਿਆ ਕਿ ਕੂਕਿਆਂ ਵਿਚ ਬੜਾ ਜੋਸ਼ ਭਰਿਆ ਪਿਆ ਹੈ। ਇਕ ਇਕ ਕੂਕਾ ਸੌ ਸੌ ਆਦਮੀ ਤੇ ਭਾਰੂ ਹੈ। ਅੰਮ੍ਰਿਤਸਰ ਦੀ ਪੁਲਸ ਵਿਚ ਵੀ ਕਾਫ਼ੀ ਕੂਕੇ ਹਨ ਜੋ ਇਸ਼ਾਰਾ ਕਰਨ ਤੇ ਝੱਟ ਪੱਟ ਗੋਰਿਆਂ ਦੀ ਸਫ਼ਾਈ ਕਰ ਦੇਣਗੇ।

੨. ਇਕ ਹੋਰ ਮੌਕੇ ਤੇ ਬਾਬਾ ਰਾਮ ਸਿੰਘ ਜੀ ਨੇ ਦਸਿਆ ਕਿ ਅੰਗਰੇਜ਼ ਰਾਜ ਛੇਤੀ ਹੀ ਖ਼ਤਮ ਹੋ ਜਾਵੇਗਾ, ਇਸ ਦੀਆਂ ਜੜ੍ਹਾਂ ਕੋਈ ਬਹੁਤ ਪੱਕੀਆਂ ਨਹੀਂ।

੩. ਇਕ ਦਿਨ ਬਾਬਾ ਰਾਮ ਸਿੰਘ ਜੀ ਨੇ ਕਹਿਆ ਕਿ ਨਾਰੋਵਾਲ ਦੇ ਮਹੰਤ ਨੇ ਖਬਰ ਦਿਤੀ ਹੈ ਕਿ ਸੰਨ ੧੮੫੭ ਦੀ ਤਰ੍ਹਾਂ ਦੇ ਕਾਰਤੂਸ ਹੁਣ ਫੇਰ ਵੰਡੇ ਜਾਣ ਵਾਲੇ ਹਨ ਅਤੇ ਇਨ੍ਹਾਂ ਦੀਆਂ ਟੋਪੀਆਂ ਵਿਚ ਅਯੋਗ ਮਸਾਲਾ ਭਰਿਆ ਹੋਇਆ ਹੈ।

੪. ਸੂਬਾ ਸਾਹਿਬ ਸਿੰਘ ਤੇ ਜਵਾਹਰ ਸਿੰਘ, ਬਾਬਾ ਰਾਮ ਸਿੰਘ ਦੇ ਮੁਖੀ ਸਹਾਇਕਾਂ ਵਿਚੋਂ ਹਨ।

੫. ਇਕ ਦਿਨ ਬਾਬਾ ਰਾਮ ਸਿੰਘ ਜੀ ਨੇ ਦਸਿਆ ਕਿ ਲੋੜ ਪੈਣ ਤੇ ਹਥਿਆਰ ਮਿਲ ਸਕਦੇ ਹਨ ਅਤੇ ਉਨ੍ਹਾਂ ਇਹ ਵੀ ਦਸਿਆ ਸੀ ਕਿ ਐਤਕੀਂ ਦੀਵਾਲੀ ਦੇ ਮੌਕੇ ਤੇ ਆਪ ਸ੍ਰੀ ਅੰਮ੍ਰਿਤਸਰ ਵਿਖੇ ਕੂਕਿਆਂ ਦਾ ਤਕੜਾ ਜੋੜ ਮੇਲਾ ਕਰ ਰਹੇ ਹਨ।

੬. ਅਸਾਂ ਭੈਣੀ ਸਾਹਿਬ ਪਰੇਡ ਹੁੰਦੀ ਤਾਂ ਨਹੀਂ ਵੇਖੀ ਪਰ ਸੁਣਿਆ ਜ਼ਰੂਰ ਸੀ ਕਿ ਬਾਬਾ ਸਾਹਿਬ ਸਿੰਘ ਪਰੇਡ ਕਰਵਾਇਆ ਕਰਦਾ ਹੈ ਅਤੇ ਇਨ੍ਹਾਂ ਦਿਨਾਂ ਵਿਚ ਉਹ ਲੁਧਿਆਣੇ ਗਇਆ ਹੋਇਆ ਹੈ।

ਇਨ੍ਹਾਂ ਦਿਨਾਂ ਵਿਚ ਹੀ ਬਾਬਾ ਰਾਮ ਸਿੰਘ ਵਲੋਂ ਸੰਗਤ ਦੇ ਨਾਮ ਇਕ ਫਿਰਤੂ ਚਿੱਠੀ ਜ਼ਿਲਾ ਅੰਮ੍ਰਿਤਸਰ ਦੇ ਪਿੰਡਾਂ ਵਿਚੋਂ ਮਿਲ ਗਈ ਜਿਸ ਵਿਚ ਰਹਿਤ ਮਰਿਆਦਾ ਸਬੰਧੀ ਬਹੁਤ ਸਾਰੀਆਂ ਹਦਾਇਤਾਂ ਕਰਨ ਤੋਂ ਉਪਰੰਤ ਸਰਬੱਤ ਸੰਗਤ ਨੂੰ ਅੰਮ੍ਰਿਤਸਰ ਦੀਵਾਲੀ ਤੇ ਪੁੱਜਣ ਦੀ ਤਾਕੀਦ ਕੀਤੀ ਹੋਈ ਸੀ।

†A brief account of the Kuka sect P. 28



Sri Satguru Jagjit Singh Ji Elibrary NamdhariElibrary@gmail.com

ਉਪਰੋਕਤ ਮਿਲੀਆਂ ਝੂਠੀਆਂ ਸੱਚੀਆਂ ਰਪੋਰਟਾਂ ਦੇ ਅਧਾਰ ਤੇ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਕਿ ਭਾਵੇਂ ਬਾਬਾ ਰਾਮ ਸਿੰਘ ਦਾ ਬਹੁਤਾ ਕੰਮ ਸਿਖਾਂ ਵਿਚ ਸੁਧਾਰ ਕਰਨ ਨਾਲ ਹੀ ਸੰਬੰਧਤ ਹੈ ਫਿਰ ਵੀ ਉਸਦੇ ਨਾਮ ਤੇ ਝੂਠੀਆਂ ਜਾਂ ਸੱਚੀਆਂ ਕਈ ਐਸੀਆਂ ਗੱਲਾਂ ਕੂਕਿਆਂ ਵਲੋਂ ਕੀਤੀਆਂ ਜਾ ਰਹੀਆਂ ਹਨ ਜੋ ਸਰਕਾਰ ਵਿਰੁਧ ਜਾਂਦੀਆਂ ਹਨ। ਭਾਵੇਂ ਬਾਬਾ ਜੀ ਦਾ ਦਿਲੀ ਇਰਾਦਾ ਕੁਝ ਵੀ ਹੋਵੇ ਫਿਰ ਵੀ ਦੀਵਾਲੀ ਦੇ ਸਮੇਂ ਇਕ ਵਡੇ ਫਸਾਦ ਦਾ ਡਰ ਭਾਸਦਾ ਹੈ। ਇਸ ਸੰਬੰਧੀ ਬਾਬਾ ਰਾਮ ਸਿੰਘ ਤੇ ਉਸ ਦੇ ਸੇਵਕਾਂ ਨੂੰ ਸਖਤ ਤਾੜਨਾ ਕੀਤੀ ਜਾਣੀ ਚਾਹੀਦੀ ਹੈ ਅਤੇ ਕਹਿਆ ਜਾਣਾ ਚਾਹੀਦਾ ਹੈ ਕਿ ਉਹ ਦੀਵਾਲੀ ਤੇ ਨਾਮਧਾਰੀਆਂ ਦਾ ਇਕੱਠ ਨਾ ਕਰਨ। ਬਾਬਾ ਰਾਮ ਸਿੰਘ ਨੂੰ ਉਸ ਦੇ ਪਿੰਡ ਭੈਣੀ ਸਾਹਿਬ ਵਿਚ ਨਜ਼ਰ ਬੰਦ ਕਰ ਦਿਤਾ ਜਾਵੇ ਤੇ ਪੁਲੀਸ ਉਸਦੀਆਂ ਸਰਗਰਮੀਆਂ ਤੇ ਨਜ਼ਰ ਰਖ ਕੇ ਰਪੋਰਟ ਕਰਦੀ ਰਹੇ*।

ਤਿੰਨ ਜੁਲਾਈ ੧੮੬੩ ਨੂੰ ਬਾਬਾ ਰਾਮ ਸਿੰਘ ਨੂੰ ਲੁਧਿਆਨੇ ਬੁਲਾ ਕੇ ਡਿਪਟੀ ਕਮਿਸ਼ਨਰ ਵਲੋਂ ਉਪਰੋਕਤ ਨਜ਼ਰਬੰਦੀ ਦਾ ਹੁਕਮ ਦਿਤਾ ਗਿਆ ਤੇ ਭੈਣੀ ਸਾਹਿਬ ਵਿਚ ਇਕ ਹਵਾਲਦਾਰ ਤੇ ਕੁਝ ਸਿਪਾਹੀ ਨਿਗਰਾਨੀ ਵਾਸਤੇ ਮੁਕੱਰਰ ਕਰ ਦਿਤੇ ਗਏ। ਉਸੇ ਦਿਨ ਮੇਜਰ ਯੰਗ ਹਸਬੈਂਡ ਆਈ. ਜੀ. ਪੁਲੀਸ ਨੇ ਸਾਰੇ ਪੁਲਸ ਕਪਤਾਨਾਂ ਨੂੰ ਹੁਕਮ ਭੇਜ ਦਿਤੇ ਕਿ ਉਹ ਬਾਬਾ ਰਾਮ ਸਿੰਘ ਸਬੰਧੀ ਮਿਲੀ ਹੋਈ ਹਰੇਕ ਖਬਰ ਸਿੱਧੀ ਸਕੱਤਰ ਪੰਜਾਬ ਸਰਕਾਰ ਨੂੰ ਭੇਜ ਦਿਤਾ ਕਰਨ ਅਤੇ ਸਮੇਂ ਸਮੇਂ ਸਿਰ ਗੁਪਤ ਸੂਹੀਆਂ ਰਾਹੀਂ ਹੋਰ ਹਾਲਾਤ ਦਾ ਜਾਇਜ਼ਾ ਭੀ ਲੈਂਦੇ ਰਹਿਣ†।



*T. D. Forsyth officiating secretary Panjab Govt. June 30, 1863 (Paper relating to the Kuka Sect).

†Kuka Paper P. 1.



Sri Satguru Jagjit Singh Ji Elibrary NamdhariElibrary@gmail.com

# ਸ਼ਰਧਾਵਾਨ ਸਿੱਖ ਤੇ ਗੁਰੂ

ਪਾਬੰਦੀ ਲੱਗ ਜਾਣ ਕਰਕੇ ਬਾਬਾ ਜੀ ਦਾ ਬਾਹਰ ਆਉਣਾ ਜਾਣਾ ਬੰਦ ਹੋ ਗਇਆ। ਹੁਣ ਸੰਗਤ ਭੈਣੀ ਸਾਹਿਬ ਹੀ ਦਰਸ਼ਨਾਂ ਲਈ ਆ ਜਾਂਦੀ। ਭੈਣੀ ਸਾਹਿਬ ਨਾਮਧਾਰੀ ਸਰਗਰਮੀਆਂ ਦਾ ਕੇਂਦਰ ਬਣ ਗਇਆ। ਸੰਗਤਾਂ ਦੂਰੋਂ ਨੇੜਿਉਂ ਦਿਨ ਦਿਹਾਰ ਤੇ ਆ ਜੁੜਦੀਆਂ ਤੇ ਅਗੋਂ ਪਿਛੋਂ ਵੀ ਕਈ ਨਾਮ ਲੇਵਾ ਦਰਸ਼ਨਾਂ ਲਈ ਆਉਂਦੇ ਜਾਂਦੇ ਰਹਿੰਦੇ ਸਨ। ਬਾਬਾ ਜੀ ਦਾ ਬਹੁਤਾ ਸਮਾਂ ਭਜਨ ਬੰਦਗੀ ਵਿਚ ਹੀ ਬਤੀਤ ਹੁੰਦਾ ਸੀ। ਆਈ ਗਈ ਸੰਗਤ ਦੇ ਆਰਾਮ ਲਈ ਇਕ ਧਰਮਸਾਲਾ ਬਣਵਾਈ ਗਈ ਜਿਸ ਨੂੰ 'ਅਕਾਲ ਬੁੰਗਾ' ਕਹਿਆ ਜਾਂਦਾ ਸੀ। ਆਪਣੇ ਭਜਨ ਬੰਦਗੀ ਲਈ ਇਕਾਂਤ ਵਿਚ ਇਕ ਕੁਟੀਆ ਤਿਆਰ ਕੀਤੀ ਗਈ। ਉਸ ਅੰਦਰ ਥੜ੍ਹਾ ਬਣਾਕੇ ਆਸਣ ਲਾਕੇ ਭਜਨ ਕਰਦੇ ਰਹਿੰਦੇ। ਥੜ੍ਹੇ ਦੇ ਚਾਰ ਚੁਫੇਰੇ ਖਾਈ ਪੁੱਟ ਕੇ ਪਾਣੀ ਭਰ ਦਿਤਾ ਜਾਂਦਾ ਤਾਕਿ ਕੋਈ ਕੀੜੀ ਕਾਢਾ ਜਾਂ ਹੋਰ ਜਨੌਰ ਆ ਕੇ ਬਿਰਤੀ ਭੰਗ ਨਾ ਕਰ ਦੇਵੇ। 'ਰਾਮਸਰ' ਨਾਂ ਦਾ ਇਕ ਤਲਾ ਖੁਦਵਾਇਆ ਗਇਆ। ਅੰਤਲੇ ਦਿਨਾਂ ਵਿਚ ਬਾਬਾ ਜੀ ਦੇ ਹਿਰਦੇ ਵਿਚ ਭੈਣੀ ਸਾਹਿਬ ਦਾ ਨਾਮ ਬਦਲ ਕੇ 'ਰਾਮਦਾਸ ਪੁਰਾ' ਰੱਖਣ ਦੀ ਇੱਛਾ ਪਰਗਟ ਹੋਈ। ਉਹ ਆਪਣੀ ਇਕ ਅਰਦਾਸ ਜੋ ਦੇਸ਼ ਨਿਕਾਲੇ ਦੇ ਸਮੇਂ ਚੇਤ ਵਦੀ ਦੋ ੧੯੩੭ ਬਿਕ੍ਰਮੀ ਨੂੰ ਲਿਖਦੇ ਹਨ :—

"………ਅਰ ਹੁਣ ਜੋ ਨਾਮਧਾਰੀ ਹਨ, ਏਸ ਪਿੰਡ ਦਾ ਨਾਉਂ ਰਾਮਦਾਸਪੁਰਾ ਸਦਿਆ ਕਰੋ, ਹੋਰ ਲੋਕਾਂ ਨੂੰ ਨਹੀਂ ਆਖਣਾ, ਸੰਗਤ ਆਖੇ ਰਾਮਦਾਸਪੁਰਾ" ॥੧੦॥

ਜਾਂ ਤਾਂ ਬਾਬਾ ਜੀ ਸ੍ਰੀ ਅੰਮ੍ਰਿਤਸਰ ਦੇ ਪੁਰਾਣੇ ਨਾਮ 'ਰਾਮਦਾਸਪੁਰਾ' ਦੀ ਯਾਦ ਮੁੜ ਤਾਜ਼ਾ ਕਰਨੀ ਚਾਹੁੰਦੇ ਸਨ ਤੇ ਜਾਂ ਆਪਣੇ ਨਾਮ ਉਤੇ ਪਿੰਡ ਦਾ ਨਾਮ ਰਖਣਾ ਚਾਹੁੰਦੇ ਸਨ। ਨਿਰਸੰਦੇਹ ਦੂਸਰੀ ਗੱਲ ਹੀ ਵਧੇਰੇ ਪ੍ਰਮਾਣੀਕ ਜਾਪਦੀ ਹੈ ਕਿਉਂਕਿ ਇਸ ਚੀਜ਼ ਦੀ ਪਰੇਰਨਾ ਉਨ੍ਹਾਂ ਨੇ ਕੇਵਲ ਆਪਣੀ ਨਾਮਧਾਰੀ ਸੰਗਤ ਨੂੰ ਹੀ ਕੀਤੀ ਹੈ ਤੇ ਆਮ ਲੋਕਾਂ ਵਿਚ ਪਰਚਾਰਨ ਤੋਂ ਵਰਜਿਆ ਹੈ। ਪਤਾ ਨਹੀਂ ਨਾਮਧਾਰੀ ਸੰਗਤ ਨੇ ਇਸ ਨੂੰ ਰਾਮਦਾਸਪੁਰਾ ਆਖਣਾ ਸ਼ੁਰੂ ਕੀਤਾ ਕਿ ਨਹੀਂ ਪਰੰਤੂ ਇਹ ਨਾਮ ਬਹੁਤਾ ਪਰਚਲਤ ਨਹੀਂ ਹੋਇਆ ਜਾਪਦਾ ਸ਼ਾਇਦ ਇਸ ਲਈ ਕਿ ਇਹ ਆਮ ਲੋਕਾਂ ਤਕ ਨਹੀਂ ਪੁਜਣ ਦਿਤਾ ਗਇਆ। 'ਰਾਮਦਾਸਪੁਰੇ' ਨਾਲੋਂ ਇਸ ਪਿੰਡ ਦਾ ਨਾਮ 'ਭੈਣੀ ਸਾਹਿਬ' ਜਾਂ 'ਭੈਣੀ ਕੂਕਿਆਂ ਦੀ' ਕਰਕੇ ਵਧੇਰੇ ਪ੍ਰਸਿਧ ਹੈ।

ਸੈਂਕੜੇ ਤੇ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਬਾਬਾ ਜੀ ਦੇ ਦਰਸ਼ਨਾਂ ਨੂੰ ਆਉਂਦੇ। ਸਾਧ ਸੰਗਤ ਵਲੋਂ ਜੋ ਵੀ ਭੇਟਾ ਚੜ੍ਹਦੀ ਉਹ ਗੁਰੂ ਦੇ ਲੰਗਰ ਵਿਚ ਪਾ ਦਿਤੀ ਜਾਂਦੀ ਜਾਂ ਸੰਗਤ ਦੇ ਹੋਰ ਖਰਚਾਂ ਲਈ ਜਮ੍ਹਾ ਕਰ ਲਈ ਜਾਂਦੀ। ਬਾਬਾ ਜੀ ਦਾ ਨਿੱਜੀ ਤੇ ਪਰਵਾਰਿਕ ਖਰਚ ਦੁਕਾਨ ਦੀ ਆਮਦਨ ਤੇ ਹੀ ਚਲਦਾ ਸੀ।



Sri Satguru Jagjit Singh Ji Elibrary NamdhariElibrary@gmail.com

ਬਾਬੀ ਜੀ ਨੇ ਅੰਮ੍ਰਿਤ ਪਰਚਾਰ ਦੇ ਨਾਲ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁਧ ਪਾਠ ਕਰਨ ਅਤੇ ਭੋਗ ਪਾਉਣ ਤੇ ਭੀ ਬਹੁਤ ਜ਼ੋਰ ਦਿਤਾ। ਜਿਥੇ ਜਿਥੇ ਭੀ ਦੀਵਾਨ ਲਗਦੇ, ਨਾਮਧਾਰੀ ਸਿੰਘ ਸਜਦੇ, ਉਥੇ ਪਾਠ ਕੀਤੇ ਜਾਂਦੇ ਤੇ ਭੋਗ ਪਾਏ ਜਾਂਦੇ। ਭੈਣੀ ਸਾਹਿਬ ਭੀ ਸ਼ੁਰੂ ਵਿਚ ਪੰਜ ਗ੍ਰੰਥ ਖੁਲ੍ਹੇ ਰਹਿੰਦੇ ਅਤੇ ਪਾਠ ਤੁਰੇ ਰਹਿੰਦੇ। ਹੌਲੀ ਹੌਲੀ ਇਨ੍ਹਾਂ ਪਾਠਾਂ ਦੀ ਗਿਣਤੀ ਵਧਦੀ ਗਈ ਜੋ ਸੰਨ ੧੮੭੧ ਵਿਚ ਪੰਝੀ ਤਕ ਪੁੱਜ ਗਈ। ਨਿਗਰਾਨੀ ਲਗਣ ਕਰਕੇ ਅਤੇ ਉਂਜ ਵੀ ਪਰਚਾਰ ਦਾ ਕੰਮ ਵਧ ਜਾਣ ਕਰਕੇ ਬਾਬਾ ਜੀ ਲਈ ਹਰੇਕ ਨਗਰ ਵਿਚ ਪੁਜਣਾ ਸੰਭਵ ਨਹੀਂ ਸੀ ਸੋ ਉਨ੍ਹਾਂ ਨੇ ਆਪਣੀ ਸਹਾਇਤਾ ਲਈ ਵਖੋ ਵੱਖ ਇਲਾਕਿਆਂ ਵਿਚ ਆਪਣੇ ਸੂਬੇ ਮੁਕੱਰਰ ਕਰ ਦਿਤੇ ਤੇ ਹੁਕਮ ਦਿਤਾ ਕਿ ਅੰਮ੍ਰਿਤ ਦੀ ਖ਼ੂਬ ਵਰਖਾ ਕਰੋ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਕਰਾਓ। ਹਰੇਕ ਸੂਬੇ ਲਈ ਨਿੱਜੀ ਤੌਰ ਤੇ ਹਰ ਰੋਜ਼ ਸੌ ਪੰਨਿਆਂ ਦਾ ਪਾਠ ਕਰਨਾ ਜ਼ਰੂਰੀ ਸੀ* । ਥਾਂ ਥਾਂ ਅੰਮ੍ਰਿਤ ਪ੍ਰਚਾਰ ਹੁੰਦੇ ਤੇ ਸੰਗਤਾਂ ਢੋਲਕੀ ਛੈਣਿਆਂ ਨਾਲ ਸਰਲ ਧਾਰਨਾ ਰਾਹੀਂ ਸ਼ਬਦ ਕੀਰਤਨ ਕਰਦੀਆਂ ਹੋਈਆਂ ਭੈਣੀ ਸਾਹਿਬ, ਬਾਬਾ ਜੀ ਦੇ ਦਰਸ਼ਨਾਂ ਨੂੰ ਪੁਜਦੀਆਂ। ਭੈਣੀ ਸਾਹਿਬ ਹਮੇਸ਼ਾ ਹੀ ਦੀਵਾਨ ਸਜੇ ਰਹਿਣ ਲਗੇ। ਇਕ ਚੌਕੀ ਤੁਰਦੀ ਤੇ ਦੂਜੀ ਆ ਜਾਂਦੀ। ਜ਼ਿਲਾ ਲੁਧਿਆਣਾ, ਹੁਸ਼ਿਆਰਪੁਰ, ਸਿਆਲਕੋਟ, ਅੰਮ੍ਰਿਤਸਰ, ਲਾਹੌਰ, ਗੁਜਰਾਂਵਾਲਾ ਤੇ ਫਿਰੋਜ਼ਪੁਰ ਵਿਚ ਥਾਂ ਥਾਂ ਨਾਮਧਾਰੀ ਪਰਚਾਰ ਦੇ ਕੇਂਦਰ ਬਣ ਗਏ। ਅੰਮ੍ਰਿਤਧਾਰੀ ਸਿੰਘਾਂ ਦੇ ਨਾਲ ਨਾਲ ਹਿੰਦੂਆਂ ਵਿਚ ਭੀ ਸਿਖੀ ਲਈ ਸ਼ਰਧਾ ਤੇ ਪ੍ਰੇਮ ਵਧਣ ਲਗ ਪਇਆ। ਅਨੇਕਾਂ ਹਿੰਦੂ ਗੁਰਮੁਖੀ ਸਿਖਣ ਤੇ ਗੁਰਬਾਣੀ ਪੜ੍ਹਣ ਲਗ ਪਏ। ਭਾਵੇਂ ਉਨ੍ਹਾਂ ਵਿਚੋਂ ਬਹੁਤੇ ਪੁਰਾਤਨ ਬ੍ਰਾਹਮਣੀ ਸੰਸਕਾਰਾਂ ਨੂੰ ਤਿਆਗ ਕੇ ਤਿਆਰ ਬਰ ਤਿਆਰ ਰਹਿਤਧਾਰੀ ਸਿੰਘ ਨਾ ਸਜ ਸਕੇ ਪਰੰਤੂ ਸਹਿਜਧਾਰੀਆਂ ਦੀ ਗਿਣਤੀ ਵਿਚ ਜ਼ਰੂਰ ਵਾਧਾ ਹੋ ਗਇਆ। ਰਾਇਕੋਟ ਦੇ ਮੁਕਦਮੇ (ਜਿਸ ਦਾ ਜ਼ਿਕਰ ਅਗੇ ਆਵੇਗਾ) ਵਿਚ ਫਾਂਸੀ ਲਗਣ ਵਾਲੇ ਗਿਆਨੀ ਰਤਨ ਸਿੰਘ ਨੇ ੨੧ ਸਤੰਬਰ ੧੮੭੧ ਨੂੰ ਮਿਸਟਰ ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਦੀ ਅਦਾਲਤ ਵਿਚ ਬਿਆਨ ਦਿੰਦਿਆਂ ਕਹਿਆ ਕਿ ਕੂਕਿਆਂ ਦੀ ਗਿਣਤੀ ਦਸ ਲੱਖ ਹੈ ਜਿਨ੍ਹਾਂ ਵਿਚੋਂ ਤੀਸਰਾ ਹਿੱਸਾ ਕੇਸਾਧਾਰੀ ਹੈ ਤੇ ਬਾਕੀ ਸਧਾਰਨ ਹਾਲਤ ਵਿਚ ਸਹਿਜਧਾਰੀ।

ਇਨ੍ਹਾਂ ਹੀ ਦਿਨਾਂ ਵਿਚ ਸਰਦਾਰ ਮੰਗਲ ਸਿੰਘ ਜੀ ਬਿਸ਼ਨਪੁਰੀਏ, ਦੀਵਾਨ ਮਹਾਰਾਜਾ ਪਟਿਆਲਾ ਆਪ ਦੇ ਹਜ਼ੂਰ ਪੁੱਜ ਕੇ ਨਾਮਧਾਰੀ ਸਜੇ ਤੇ ਇਕ ਚੀਨੀ ਘੋੜੀ ਭੇਟ ਕੀਤੀ। ਬਾਬਾ ਜੀ ਨੂੰ ਇਹ ਘੋੜੀ ਬਹੁਤ ਪਿਆਰੀ ਲਗਦੀ ਸੀ ਤੇ ਉਹ ਬਹੁਤਾ ਇਸੇ ਦੀ ਸਵਾਰੀ ਕਰਿਆ ਕਰਦੇ ਸਨ। ਇਸੇ ਕਰਕੇ ਆਪ ਦੇ ਸੇਵਕ ਅੱਜ ਤੀਕ ਆਪ ਨੂੰ 'ਚੀਨੀ ਵਾਲਾ ਪਾਤਸ਼ਾਹ' ਕਹਿ ਕੇ ਪੁਕਾਰਦੇ ਹਨ।

ਜਿਉਂ ਜਿਉਂ ਮਾਨਤਾ ਵਧਦੀ ਗਈ, ਬੇਦੀਆਂ ਤੇ ਸੋਢੀਆਂ ਦੇ ਹਿੱਲੇ ਹੋਏ ਸ਼ਰਧਾਵਾਨ ਸਿਖ, ਬਾਬਾ ਜੀ ਨੂੰ 'ਸਤਿਗੁਰ' ਤੇ 'ਸਚੇ ਪਾਤਸ਼ਾਹ' ਆਦਿ ਕਹਿ ਕੇ ਪੁਕਾਰਨ

---

*ਨਾਮਧਾਰੀ ਇਤਿਹਾਸ ਹਿੱਸਾ ਪਹਿਲਾ ਕ੍ਰਿਤ ਨਾਹਰ ਸਿੰਘ ਐਮ. ਏ ਪੰਨਾ ੧੪੪



Sri Satguru Jagjit Singh Ji Elibrary NamdhariElibrary@gmail.com

ਲਗ ਪਏ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਦੂਜਾ ਅਵਤਾਰ ਮੰਨਣ ਲਗ ਪਏ। ਇਹ ਸਤ
ਹਰੇਕ ਕੂਕੇ ਦੀ ਜ਼ਬਾਨ ਤੇ ਚੜ੍ਹੀਆਂ ਹੋਈਆਂ ਸਨ :–

ਮੜ੍ਹੀ ਮਸਾਣੀ ਢਾਹ ਕੇ ਕਰ ਦਿਉ ਮੈਦਾਨਾ।
ਪੈਹਲਾਂ ਪਾਂਧਾ ਪੀਰ ਫਿਰ ਮਾਰੋ ਸੁਲਤਾਨਾ।
ਉੱਮਤ ਸਭ ਮੁਹੰਮਦੀ ਖਬ ਜਾਇ ਮੈਦਾਨਾ।
ਮੁੰਨਤ ਕੋਇ ਨਾ ਕਰ ਸਕੇ, ਕੰਬਣ ਤੁਰਕਾਨਾ।
ਭੈਣੀ ਸਤਿਗੁਰ ਜਾਗਿਆ ਹੋਰ ਝੂਠ ਜਹਾਨਾ।

ਮਲੂਮ ਹੁੰਦਾ ਹੈ ਕਿ ਬਾਬਾ ਜੀ ਨੇ ਆਪਣੇ ਸੇਵਕਾਂ ਨੂੰ ਅਜਿਹਾ ਕਹਿਣ ਤੋਂ ਖੁਲ੍ਹ
ਵਰਜਿਆ ਨਹੀਂ*। ਸ਼ਾਇਦ ਇਸ ਕਰਕੇ ਕਿ ਅਣਭੋਲ ਸਿੱਖਾਂ ਦੀ ਸ਼ਰਧਾ ਜੋ ਕਿ
ਦੇਹਧਾਰੀ ਗੁਰੂ ਦੀ ਮੰਗ ਕਰਦੀ ਤੇ ਕਿਤੇ ਸੋਢੀਆਂ ਤੇ ਬੇਦੀਆਂ ਵਲ ਜਾ ਕੇ ਉਨ੍ਹਾਂ ਨੂੰ ਮੁ
ਕੁਰਾਹੇ ਨਾ ਪਾ ਦੇਵੇ। ਇਹ ਵੀ ਹੋ ਸਕਦਾ ਹੈ ਕਿ ਵਧਦੀ ਵਡਿਆਈ ਨੇ ਉਨ੍ਹਾਂ ਦੇ ਦਿ
ਵਿਚ ਇਹ ਇੱਛਾ ਪੈਦਾ ਕਰ ਦਿਤੀ ਹੋਵੇ, ਜੋ ਪਿਛੋਂ ਜਾ ਕੇ ਜਲਾਵਤਨੀ ਦੇ ਸਮੇਂ ਸੰਗ
ਤੋਂ ਦੂਰ ਰਹਿ ਕੇ ਨਾਮ ਬਾਣੀ ਦੇ ਅਭਿਆਸ ਨਾਲ ਦੂਰ ਹੋ ਗਈ ਹੋਵੇ। ਕਿਉਂਕਿ ਉ
ਆਪਣੀਆਂ ਅਰਦਾਸਾਂ (ਚਿੱਠੀਆਂ) ਵਿਚ ਆਪਣੇ ਆਪ ਨੂੰ ਕਿਤੇ ਵੀ ਗੁਰੂ ਨਹੀਂ
ਕਹਿੰਦੇ, ਸਗੋਂ 'ਗੁਰੂ ਘਰ ਦਾ ਕੂਕਰ, ਦਾਸ ਤੇ ਰਪਟੀਆ' ਕਹਿੰਦੇ ਹਨ, ਜਿਵੇਂ:–

"ਮੇਰਾ ਲਿਖਿਆ ਆਵਾਗਉਣ ਨਹੀਂ ਜਾਨਣਾ॥ ਹੁਕਮ ਹੈ ਗੁਰੂ ਜੀ ਦਾ, ਮੈਂ ਤਾਂ ਸੋ ਲਿਖਦਾ ਹਾਂ, ਮੈਂ ਤਾਂ ਗੁਰੂ ਨਹੀਂ, ਮੈਂ ਤਾਂ ਰਪਟੀਏ ਦੀ ਮਾਫ਼ਕ ਹਾਂ, ਜੋ ਮੰਨੇਗਾ ਸੋ ਸੁਖੀ ਹੋਵੇਗਾ ॥੧੦॥"

(ਅਰਦਾਸ ਲਿਖੀ ਚੇਤ ਬਦੀ ੨ ਸਾਲ ੧੯੩੭)

"ਮੈਂ ਤਾਂ ਗੁਰੂ ਨਹੀਂ। ਗੁਰੂ ਦੀ ਵਡਿਆਈ ਨਾਮ ਤੋਂ ਮੰਗੋ ਜੋ ਮੰਗਣਾ ਹੈ ਅਰ ਨਾਮ ਹੀ ਸਭ ਕਿਛ ਦੇਣ ਨੂੰ ਸਮਰਥ ਹੈ, ਨਾਮ ਹੀ ਬਖਸ਼ਣ ਵਾਲਾ ਹੈ, ਮੈਂ ਭੀ ਨਾਮ ਦਾ ਮੰਗਤਾ ਹਾਂ, ਮੇਰੀ ਵਡਿਆਈ ਕੁਛ ਨਾ ਕਰੋ, ਜਿਨ੍ਹਾਂ ਇਹ ਰਚਨ ਰਚਿਆ ਹੈ ਉਸ ਦੀ ਬਡਿਆਈ ਕਰੋ" ॥੧੫॥

"ਕੋਈ ਮੇਨੂੰ ਤਾਂ ਨਾ ਗੁਰੂ ਬਨਣ ਦੀ ਲੋੜ ਹੈ, ਨਾ ਮੈਂ ਗੁਰੂ ਹਾਂ, ਮੈਂ ਤਾਂ ਹੁਕਮੀ ਬੰਦਾ ਹਾਂ" ॥੨੧॥

"ਜੋ ਜੀ ਮੈਂ ਤਾਂ ਜੋ ਲਿਖਾ ਹੈ ਸੋ ਇਹ ਸੋਈ ਲਿਖਾ ਹੈ ਜੋ ਗੁਰੂ ਜੀ ਦਾ ਹੁਕਮ ਹੈ, ਮੈਂ ਆਪਣੇ ਮਨ ਤੇ ਨਹੀਂ ਕੁਛ ਲਿਖਦਾ। ਮੈਂ ਗੁਰੂ ਨਹੀਂ, ਰਪਟੀਏ ਦੀ ਮਾਫ਼ਕ ਹਾਂ। ਪਰ ਏਹ ਹੁਕਮ ਗੁਰੂ ਦਾ ਹੈ, ਦਸ ਪਾਤਸ਼ਾਹੀਆਂ ਦਾ.......ਹੋਰ

---

*ਪ੍ਰੋ: ਗੰਡਾ ਸਿੰਘ ਜੀ 'ਕੂਕਿਆਂ ਦੀ ਵਿਥਿਆ' ਵਿਚ ਲਿਖਦੇ ਹਨ ਕਿ ਜੇਕਰ ਉਹ ਕਿਤੇ ਖੁਲ੍ਹ ਕੇ ਗੁਰੂ ਕਹਿਣੋਂ ਰੋਕਿਆ ਹੈ ਤਾਂ ਉਸ ਦਾ ਪਤਾ ਨਹੀਂ ਲਗ ਸਕਿਆ। (ਵੇ ਪੰਨਾ ੩੫)



Sri Satguru Jagjit Singh Ji Elibrary NamdhariElibrary@gmail.com

ਕੀ ਲਿਖਣਾ ਹੈ। ਸਾਰੀ ਬਾਤ ਇਹ ਹੈ ਬਾਰੰਬਾਰ ਗੁਰੂ ਜੀ ਅੱਗੇ ਬੇਨਤੀ ਕਰਨੀ ਸੋ, ਹੇ ਗੁਰੂ ਜੀ, ਆਪਣਾ ਹੁਕਮ ਮਨਾਈਂ ਜੋ ਤੈਂ ਗੁਰੂ ਗ੍ਰੰਥ ਜੀ ਮੈ ਲਿਖਾ ਹੈ" ॥੨੩॥

"ਮੈਨੂੰ ਤਾਂ ਨਾ ਗੁਰੂ ਖਣਨ ਦੀ ਲੋੜ ਹੈ ਨਾ ਬਰਮਾ ਬਣਨ ਦੀ ਲੋੜ ਹੈ, ਮਨੂੰ ਤਾਂ ਗੁਰੂ ਸਿੱਖੀ ਦੀ ਲੋੜ ਹੈ" ॥੪੩।

"ਇਹ ਸਭ ਜੋ ਲਿਖਾ ਹੈ ਸੋ ਗੁਰੂ ਜੀ ਦਾ ਹੁਕਮ ਲਿਖਾ ਹੈ ॥ ਮੈਂ ਗੁਰੂ ਨਹੀਂ, ਮੈਂ ਤਾਂ ਗੁਰੂ ਦੇ ਦਰ ਦਾ ਕੂਕਰ ਹਾਂ ॥ ਮੈਂ ਭੀ ਅੱਠੇ ਪਹਿਰ ਏਥੇ ਬੇਨਤੀ ਕਰਦਾ ਹਾਂ ਜੋ ਹੇ ਗੁਰੂ ਜੀ, ਤੇਰੀ ਸ਼ਰਨ ਹਾਂ, ਬੇਮੁਖੀ ਥੀਂ ਰਖ ਲਈਂ, ਬੇਸਿਦਕੀ ਮਨਮੁਖੀ ਤੇ ਰਖ ਲਈਂ, ਅੱਗੇ ਜੋ ਗੁਰੂ ਜੀ ਨੂੰ ਭਾਵੇ ॥ ਬੇਸਿਦਕੀ ਇਸ ਦਾ ਨਾਉਂ ਹੈ ਜੋ ਗੁਰੂ ਜੀ ਨੇ ਕਰਨਾ ਕਹਾ ਹੈ ਸੋ ਨਾ ਕਰਨਾ, ਜੋ ਨਹੀਂ ਕਰਨਾ ਕਹਾ ਸੋ ਕਰ ਲੈਣਾ, ਅਤੇ ਸਾਰੇ ਦੁਖ ਬੇਮੁਖਾਂ ਅਤੇ ਬੇਸਿਦਕਾਂ ਕੋ ਹੀ ਹੈਨ" ॥੪੮॥

"ਤੁਸੀਂ ਗੁਰੂ ਜੀ ਦੇ ਬਚਨਾਂ ਵਲ ਧਿਆਨ ਕਰਨਾ, ਗ੍ਰੰਥ ਸਾਹਿਬ ਗੁਰੂ ਜੀ ਦੀ ਦੇਹਿ ਹੈ ਪ੍ਰਤਖ" ॥੫੭॥

"ਹੋਰ ਜੋ ਅਰਦਾਸ ਲਿਖੋ ਤਾਂ ਬਹੁਤਾ ਸ੍ਰੀ ਸ੍ਰੀ ਮਹਾਰਾਜ ਨਾ ਲਿਖੋ"॥੫੦॥

ਗੁਰਮਤ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਗੁਰਿਆਈ ਸ੍ਰੀ ਗੁਰੂ ਗ੍ਰੰਥ ਜੀ ਨੂੰ ਪਰਾਪਤ ਹੈ। ਗੁਰਬਾਣੀ ਅਰਥਾਤ ਗੁਰੂ ਦਾ ਸ਼ਬਦ ਹੀ ਗੁਰੂ ਹੈ, ਦੇਹਧਾਰੀ ਗੁਰੂ ਦੀ ਲੋੜ ਨਹੀਂ। ਗੁਰਵਾਕ ਹੈ :—

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥

'ਦੇਹਧਾਰੀ ਗੁਰੂ' ਤੇ 'ਗੁਰੂ ਗ੍ਰੰਥ' ਬਾਰੇ ਪਾਏ ਗਏ ਟਪਲਿਆਂ ਨੂੰ ਦੂਰ ਕਰਦੇ ਹੋਏ ਪ੍ਰਿੰਸੀਪਲ ਜੋਧ ਸਿੰਘ ਜੀ ਲਿਖਦੇ ਹਨ :—

"ਜਿਹੜੇ ਗੁਰੂ ਸਦਾਉਣ ਵਾਲੇ ਸੱਜਣ ਦੇਹਧਾਰੀ ਗੁਰੂ ਨਾਲੋਂ ਬਾਣੀ ਨੂੰ ਘਟੀਆ ਦਰਜਾ ਦੇਂਦੇ ਹਨ ਉਹ ਇਕ ਗਲ ਭੁਲ ਜਾਂਦੇ ਹਨ। ਜਦੋਂ ਉਨ੍ਹਾਂ ਦੀ ਆਪਣੀ ਦੇਹ ਬਿਨਸ ਜਾਏਗੀ ਤਾਂ ਕੀ ਉਨ੍ਹਾਂ ਦਾ ਹੁਣ ਦਾ ਉਪਦੇਸ਼ ਸੱਚਾ ਨਹੀਂ ਰਹੇਗਾ ? ਇਕੁਰ ਮੰਨੀਏ ਤਾਂ ਕਿਸੇ ਧਰਮ ਪੁਸਤਕ ਦਾ ਰਤਾ ਭੀ ਮੁੱਲ ਨਹੀਂ ਰਹਿੰਦਾ। ਕਈ ਸਜਣ ਇਹ ਕਹਿੰਦੇ ਹਨ ਕਿ ਪੋਥੀ ਤਾਂ ਬੋਲਦੀ ਨਹੀਂ, ਦੇਹਧਾਰੀ ਗੁਰੂ ਆਪ ਉਪਦੇਸ਼ ਕਰਦਾ ਹੈ। ਉਨ੍ਹਾਂ ਨੂੰ ਇਕ ਭੁਲੇਖਾ ਲੱਗਾ ਹੋਇਆ ਹੈ। ਪੋਥੀ ਬੋਲਦੀ ਹੈ। ਉਹਦੀ ਆਵਾਜ਼ ਅੱਖਾਂ ਰਾਹੀਂ ਅੰਦਰ ਪੁੱਜਦੀ ਹੈ ਜਿਕੁਰ ਜੀਂਦੇ ਮਨੁੱਖ ਦੀ ਕੰਨਾਂ ਥਾਣੀ। ਜੇਹੋ ਜੇਹੀ ਅੱਖ ਗਿਆਨ ਇੰਦਰੀ ਹੈ ਉਕਰ ਹੀ ਕੰਨ ਹਨ*।"

ਬਾਬਾ ਜੀ ਦੀਆਂ ਲਿਖਤਾਂ ਦੇ ਇਨ੍ਹਾਂ ਹਵਾਲਿਆਂ ਤੋਂ ਪਤਾ ਲਗਦਾ ਹੈ ਕਿ ਉਹ

---

*ਵੇਖੋ ਗੁਰਮਤ ਨਿਰਣਯ ਕ੍ਰਿਤ ਭਾਈ ਸਾਹਿਬ ਭਾਈ ਜੋਧ ਸਿੰਘ ਜੀ ਪੰਨਾ ੧੩੮



Sri Satguru Jagjit Singh Ji Elibrary NamdhariElibrary@gmail.com

ਆਪ ਗੁਰੂ ਨਹੀਂ ਸਨ ਅਖਵਾਉਣਾ ਚਾਹੁੰਦੇ ਸਗੋਂ ਇਹ ਪਦਵੀ ਗੁਰੂ ਗ੍ਰੰਥ ਸਾਹਿਬ ਨੂੰ ਦਿੰਦੇ ਸਨ। ਉਹ ਆਪਣੇ ਸੇਵਕਾਂ ਨੂੰ ਗੁਰੂ ਕਹਿਣ ਤੋਂ ਜ਼ਰੂਰ ਵਰਜਦੇ ਰਹੇ ਹੋਣਗੇ। ਸਰਦਾਰ ਕਪੂਰ ਸਿੰਘ ਜੀ ਇਸ ਬਾਰੇ ਲਿਖਦੇ ਹਨ :--

"ਬਾਬਾ ਜੀ ਲੋਕਾਂ ਨੂੰ ਗੁਰੂ ਕਹਿਣੋਂ ਰੋਕਦੇ ਰਹੇ। ਸੱਚੀ ਗੱਲ ਤਾਂ ਇਹ ਹੈ ਕਿ ਭਾਰਤ ਦੀ ਹਜ਼ਾਰਾਂ ਵ੍ਹਰਿਆਂ ਦੀ ਤਾਰੀਖ ਵਿਚ ਗੁਰੂ ਗੋਬਿੰਦ ਸਿੰਘ ਤੋਂ ਬਿਨਾਂ ਕੋਈ ਵੀ ਇਤਿਹਾਸਕ ਵਿਅੱਕਤ੍ਰੀ ਅਜਿਹੀ ਨਹੀਂ ਹੋਈ ਜਿਸ ਨੇ ਆਪਣੇ ਜੀਵਨ ਮਨੋਰਥ ਦਾ ਨਿਸ਼ਾਨਾ ਇੱਨਾ ਉੱਚਾ ਤੇ ਹਮਾਗੀਰ ਰਖਿਆ ਹੋਵੇ, ਜਿਸ ਦਾ ਮੰਤਵ ਕਿ ਜਾਤੀ ਤੇ ਜਨਤਾ ਦੇ ਆਤਮਕ ਤੌਰ ਤੇ, ਸਮਾਜਕ ਤੌਰ ਤੇ, ਰਾਜਸੀ ਤੌਰ ਤੇ ਸਾਰੇ ਭਰਮਾਂ ਦੇ ਬੰਧਨਾਂ ਨੂੰ ਤੋੜ ਕੇ, ਉਸ ਨੂੰ ਉੱਨਤੀ ਦੀ ਸਿਖਰ ਉਤੇ ਲੈ ਜਾਣਾ ਹੋਵੇ। ਗੁਰੂ ਗੋਬਿੰਦ ਸਿੰਘ ਤੋਂ ਪਿਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਸ਼ ਭਾਰਤ ਵਰਸ਼ ਵਿਚ ਬਾਬਾ ਰਾਮ ਸਿੰਘ ਹੀ ਹੋਇਆ ਹੈ। ਇਸ ਲਈ ਸ਼ਰਧਾਲੂਆਂ ਦੇ ਮਨ ਉਤੇ ਬਾਬਾ ਰਾਮ ਸਿੰਘ ਦੇ ਰੂਪ ਦਾ ਇਉਂ ਝਲਕਾਰਾ ਪੈਣਾ ਕਿ ਉਹ ਬਾਬਾ ਜੀ ਨੂੰ ਗੁਰੂ ਗੋਬਿੰਦ ਸਿੰਘ ਦਾ ਪ੍ਰਤੀਬਿੰਬ ਜਾਂ ਅਕਸ ਹੀ ਸਮਝਣ ਇਕ ਕੁਦਰਤੀ ਜਿਹੀ ਗੱਲ ਸੀ* ।"

ਬਾਬਾ ਰਾਮ ਸਿੰਘ ਵਰਗੀ ਗੁਰਮਤ ਗੁੱਧੀ ਸ਼ਖਸੀਅਤ ਗੁਰੂ ਬਣਨ ਨਾਲੋਂ ਗੁਰੂ ਘਰ ਦਾ ਕੂਕਰ, ਦਾਸ, ਰਪਟੀਆ ਅਖਵਾਉਣ ਵਿਚ ਵਧੇਰੇ ਰਸ ਮਾਣਦੀ ਹੈ। ਗੁਰੂ ਅਖਵਾਉਣਾ ਤਾਂ ਕਿਤੇ ਰਹਿਆ ਉਹ ਤਾਂ ਆਪਣੇ ਨਾਂ ਨਾਲ ਸਤਿਕਾਰ ਭਰੇ ਰਸਮੀ ਜਿਹੇ ਸ਼ਬਦ 'ਸ੍ਰੀ' ਲਾਉਣ ਤੋਂ ਹੀ ਵਰਜਦੇ ਹਨ। ਕੇਵਲ ਸ਼ਰਧਾਲੂਆਂ ਨੇ ਹੀ ਵਧ ਰਹੀ ਮਾਨਤਾ ਨੂੰ ਵੇਖ ਕੇ ਗੁਰੂ, ਸਤਿਗੁਰ, ਸੱਚਾ ਪਾਤਸ਼ਾਹ ਆਦਿ ਸ਼ਬਦਾਂ ਨਾਲ ਸੰਬੋਧਨ ਕਰਨਾ ਸ਼ੁਰੂ ਕਰ ਦਿਤਾ। ਆਪ ਜੀ ਜਿਸ ਜਿਸ ਸਮੇਂ ਜਿਸ ਜਿਸ ਹਾਲਤ ਵਿਚੋਂ ਦੀ ਵਿਚਰਦੇ ਰਹੇ ਉਸੇ ਅਨੁਸਾਰ ਆਪ ਦੇ ਨਾਮ ਦੇ ਨਾਲ ਸਤਿਕਾਰ ਵਜੋਂ ਪਦਵੀਆਂ ਦਿਤੀਆਂ ਗਈਆਂ। ਜਦ ਆਪ ਲਾਹੌਰ ਦਰਬਾਰ ਦੀ ਫੌਜੀ ਨੌਕਰੀ ਕਰਦੇ ਹੋਏ ਬਹੁਤਾ ਸਮਾਂ ਭਜਨ ਬੰਦਗੀ ਵੱਲ ਲਾਉਂਦੇ ਸਨ ਤਾਂ ਉਸ ਸਮੇਂ ਆਪ ਨੂੰ 'ਭਾਈ ਰਾਮ ਸਿੰਘ' ਬੁਲਾਇਆ ਜਾਣ ਲਗ ਪਇਆ ਸੀ। ਜਦ ਆਪ ਨੇ ਸੰਤ ਖਾਲਸਾ ਸਾਜ ਕੇ ਅੰਮ੍ਰਿਤ ਪਰਚਾਰ ਸ਼ੁਰੂ ਕੀਤੇ ਤਾਂ ਆਪ ਦੇ ਸ਼ਰਧਾਲੂਆਂ ਨੂੰ ਇਨ੍ਹਾਂ ਵਿਚ 'ਗੁਰੂ' ਦੀ ਝਲਕ ਦਿਸੀ ਤੇ ਇਉਂ ਗੁਰੂ ਕਹਿਣ ਲਗ ਪਏ। ਮਿਸਟਰ ਮੈਕਐਂਡਰੀਉ ਆਪਣੀ ਇਕ ਰਪੋਰਟ ਵਿਚ ਲਿਖਦਾ ਹੈ :--

"ਜਦ ਉਹ ਹਜ਼ਰੋ ਦੇ ਗੁਰੂ ਬਾਲਕ ਸਿੰਘ ਦਾ ਚੇਲਾ ਬਣ ਕੇ ਡੇਰੇ ਦਾ ਮਾਲਕ ਬਣਿਆ ਤਦ ਉਹ ਮਹੰਤ ਰਾਮ ਸਿੰਘ ਸੀ। ਉਪ੍ਰੰਤ ਉਸ ਨੂੰ ਗੁਰੂ ਰਾਮ ਸਿੰਘ ਦੇ ਨਾਮ ਨਾਲ ਯਾਦ ਕਰਦੇ ਸਨ। ਇਸ ਤੋਂ ਪਿਛੋਂ ਸਤਿਗੁਰੂ ਕਹਿਣ ਲਗੇ ਅਤੇ ਹੁਣ ਸਤਿਗੁਰ ਪਾਤਸ਼ਾਹ ਅਤੇ ਸੱਚਾ ਪਾਤਸ਼ਾਹ ਕਹਿ ਕੇ ਸਤਿਕਾਰਦੇ ਹਨ"† ।

---

*ਵੇਖੋ ਸਪਤ ਸ੍ਰਿੰਗ ਕ੍ਰਿਤ ਸ: ਕਪੂਰ ਸਿੰਘ ਆਈ. ਸੀ. ਐਸ. ਪੰਨਾ ੧੪-੧੫

†Report of Mr. Macandrio dated 20 the November 1871.



Sri Satguru Jagjit Singh Ji Elibrary NamdhariElibrary@gmail.com

# ਗੁਰੂ ਦਾ ਲੰਗਰ

ਹਰੇਕ ਆਏ ਗਏ ਲੋੜਵੰਦ ਨੂੰ ਬਾਬਾ ਰਾਮ ਸਿੰਘ ਜੀ ਦੇ ਘਰੋਂ ਪਰਸ਼ਾਦਾ ਉਦੋਂ ਤੋਂ ਹੀ ਮਿਲਣ ਲਗ ਗਇਆ ਸੀ ਜਦੋਂ ਤੋਂ ਆਪ ਫੌਜੀ ਨੌਕਰੀ ਛਡ ਕੇ ਪਿੰਡ ਆ ਟਿਕੇ ਸਨ ਤੇ ਭਜਨ ਬੰਦਗੀ ਵਿਚ ਲਗ ਗਏ ਸਨ। ਉਪਰ ਦਸਿਆ ਜਾ ਚੁਕਾ ਹੈ ਕਿ ਆਪ ਆਪਣੀ ਦੁਕਾਨ ਤੋਂ ਆਮ ਭਾਉ ਨਾਲੋਂ ਦੋ ਸੇਰ ਦਾਣੇ ਵੱਧ ਦਿਆ ਕਰਦੇ ਸਨ ਤੇ ਨਾਲ ਹੀ ਲੋੜਵੰਦ ਨੂੰ ਪਰਸ਼ਾਦਾ ਵੀ ਛਕਾਇਆ ਕਰਦੇ ਸਨ। ਸੰਮਤ ੧੯੧੮ ਨੂੰ ਜਦ ਸੰਗਤ ਦੀ ਆਵਾਜਾਈ ਸ੍ਰੀ ਭੈਣੀ ਸਾਹਿਬ ਵਿਖੇ ਵਧ ਗਈ ਤਾਂ ਆਪ ਨੇ ਵੱਡੇ ਪੈਮਾਨੇ ਤੇ ਲੰਗਰ ਸ਼ੁਰੂ ਕੀਤਾ। ਆਪਣੇ ਹੱਥੀਂ ਲੋਹ ਗੱਡੀ* ਤੇ ਆਈ ਗਈ ਸੰਗਤ ਨੂੰ ਹਰ ਸਮੇਂ ਪਰਸ਼ਾਦ ਪਾਣੀ ਮਿਲਣ ਲਗ ਪਇਆ। ਸੰਗਤ ਵਲੋਂ ਆਈ ਹੋਈ ਭੇਟ ਲੰਗਰ ਵਿਚ ਹੀ ਵਰਤੀ ਜਾਂਦੀ। ਆਪ ਵੀ ਆਪਣੀ ਦੁਕਾਨ ਦੀ ਆਮਦਨ ਵਿਚੋਂ ਦਸਵੰਧ ਕਢ ਕੇ ਲੰਗਰ ਵਿਚ ਪਾ ਦਿੰਦੇ।

ਆਪ ਨੇ 'ਸਦਾ ਵਰਤ' ਨਾਂ ਹੇਠ ਅਜਿਹਾ ਪ੍ਰਬੰਧ ਕੀਤਾ ਕਿ ਚੌਵੀ ਘੰਟੇ ਹੀ ਲੋੜਵੰਦ ਨੂੰ ਪਰਸ਼ਾਦਾ ਮਿਲ ਸਕੇ। ਗੁਰਦੁਆਰੇ ਦੀ ਡਿਉਢੀ ਵਿਚ ਇਕ ਅਲਮਾਰੀ ਵਿਚ ਪਰਸ਼ਾਦਿਆਂ ਦਾ ਟੋਕਰਾ ਤੇ ਦਾਲ ਸਬਜ਼ੀ ਦਾ ਦੇਗਚਾ ਹਮੇਸ਼ਾ ਰਖਿਆ ਰਹਿੰਦਾ ਹੈ। ਇਕ ਸੇਵਾਦਾਰ ਦੀ ਡਿਊਟੀ ਲੱਗੀ ਰਹਿੰਦੀ ਹੈ ਕਿ ਉਹ ਹਰ ਆਉਣ ਵਾਲੇ ਲੋੜਵੰਦ ਨੂੰ ਲੋੜ ਅਨੁਸਾਰ ਪਰਸ਼ਾਦਾ ਦੇਵੇ, ਚਾਹੇ ਦਿਨ ਹੋਵੇ ਚਾਹੇ ਰਾਤ। ਬਾਬਾ ਜੀ ਦਾ ਹੁਕਮ ਸੀ ਕਿ ਪਰਸ਼ਾਦਾ ਹਰੇਕ ਨੂੰ ਦਿਤਾ ਜਾਵੇ, ਬੇਸ਼ਕ ਕੋਈ ਉਨ੍ਹਾਂ ਦਾ ਦੋਖੀ ਹੀ ਕਿਉਂ ਨਾ ਹੋਵੇ। ਇਸ ਅਲਮਾਰੀ ਉਤੇ ਗੁਰਮੁਖੀ ਅੱਖਰਾਂ ਵਿਚ ਇਹ ਸ਼ਬਦ ਲਿਖੇ ਹੋਏ ਹਨ, 'ਲੰਗਰ, ਸਦਾ ਵਰਤ, ਆਮ, ਸਭ ਲਈ'।

ਬਾਬਾ ਰਾਮ ਸਿੰਘ ਜੀ ਦੇ ਦੇਸ਼ ਨਿਕਾਲੇ ਉਪਰੰਤ ਗੁਰਦੁਆਰਾ ਭੈਣੀ ਸਾਹਿਬ ਤੇ ਪੁਲਸ ਦਾ ਸਖਤ ਪਹਿਰਾ ਲਗ ਗਇਆ। ਬਾਬਾ ਹਰੀ ਸਿੰਘ ਜੀ ਨੂੰ ਕਿਤੇ ਬਾਹਰ ਅੰਦਰ ਆਉਣ ਜਾਣ ਦੀ ਆਗਿਆ ਨਹੀਂ ਸੀ। ਸੰਗਤ ਨੂੰ ਡੇਰੇ ਵਿਚ ਆਉਣ ਨਹੀਂ ਸੀ ਦਿਤਾ ਜਾਂਦਾ। ਡੇਰੇ ਦੀ ਆਮਦਨ ਕੋਈ ਨਹੀਂ ਸੀ। ਲੰਗਰ ਦੀ ਹਾਲਤ ਡਾਵਾਂ ਡੋਲ ਹੋ ਗਈ। ਬਾਬਾ ਹਰੀ ਸਿੰਘ ਜੀ ਹਰ ਹੀਲੇ ਲੰਗਰ ਨੂੰ ਚਲਦਿਆਂ ਰਖਣਾ ਚਾਹੁੰਦੇ ਸਨ।

*ਇਹ ਲੋਹ ਉਦੋਂ ਤੋਂ ਲੈ ਕੇ ਅੱਜ ਤਕ ਲਗਾਤਾਰ ਵਰਤੋਂ ਵਿਚ ਆ ਰਹੀ ਹੈ। ਅਤੇ ਅਜੇ ਉਸੇ ਤਰ੍ਹਾਂ ਹੀ ਦਿਖਾਈ ਦਿੰਦੀ ਹੈ। ਇਸ ਵਿਚ ਇਕ ਛੋਟਾ ਜਿਹਾ ਛੇਕ ਹੈ ਉਸ ਬਾਬਤ ਵੀ ਦਸਦੇ ਹਨ ਕਿ ਇਹ ਪਹਿਲਾਂ ਤੋਂ ਹੀ ਸੀ। ਨਾਮਧਾਰੀ ਵੀਰ ਇਸ ਨੂੰ ਬਾਬਾ ਰਾਮ ਸਿੰਘ ਜੀ ਦੀ ਕਰਾਮਾਤ ਸਮਝਦੇ ਹਨ, ਹੋ ਸਕਦਾ ਹੈ ਲੋਹਾ ਹੀ ਇੱਨਾ ਨਰੋਆ ਤੇ ਹੰਢਣਸਾਰ ਹੋਵੇ।



Sri Satguru Jagjit Singh Ji Elibrary NamdhariElibrary@gmail.com

ਇਸ ਔਕੜ ਸਮੇਂ ਕੁਝ ਸਿੰਘਾਂ ਨੇ ਹਿੰਮਤ ਕੀਤੀ, ਲੰਗਰ ਨੂੰ ਜਾਰੀ ਰਖਣ ਲਈ ਵਧ ਚੜ੍ਹ ਕੇ ਸਹਾਇਤਾ ਦਿਤੀ।

੧. ਬਾਬਾ ਬਘੇਲ ਸਿੰਘ ਨਾਰਲੀ, ਜ਼ਿਲਾ ਅੰਮ੍ਰਿਤਸਰ ੧੦੦੦) ਰੁਪਿਆ
੨. ਬਾਬਾ ਕਾਹਨ ਸਿੰਘ ਬੁਰਜ, ਜ਼ਿਲਾ ਅੰਮ੍ਰਿਤਸਰ ੧੦੦੦) ਰੁਪਿਆ
੩. ਬਾਬਾ ਨੱਥਾ ਸਿੰਘ ਗਾਦੜੀ ੧੦੦੦) ਰੁਪਿਆ
੪. ਬਾਬਾ ਸੁਬੇਗ ਸਿੰਘ ਮਰ੍ਹਾਣਾ, ਜ਼ਿਲਾ ਅੰਮ੍ਰਿਤਸਰ ੫੦੦) ਰੁਪਿਆ

ਇਨ੍ਹਾਂ ਚਹੁੰ ਸਿੰਘਾਂ ਨੇ ਲੰਗਰ ਦੇ ਫੌਰੀ ਖਰਚਾਂ ਲਈ ਆਪਣੀ ਦਸਾਂ ਨਹੁੰਆਂ ਦੀ ਕਿਰਤ ਚੋਂ ਉਪ੍ਰੋਕਤ ਰਕਮਾਂ ਭੇਜੀਆਂ ਤੇ ਮੁੜ ਪਿੰਡੋ ਪਿੰਡ ਫਿਰ ਕੇ ਨਾਮਧਾਰੀ ਸੰਗਤਾਂ ਪਾਸੋਂ ਲੰਗਰ ਵਾਸਤੇ ਉਗਰਾਹੀ ਕਰਨੀ ਸ਼ੁਰੂ ਕਰ ਦਿਤੀ। ਜਿੰਨਾ ਅਨਾਜ ਇਕੱਤਰ ਹੋ ਜਾਂਦਾ, ਭੈਣੀ ਸਾਹਿਬ ਭੇਜ ਦਿਤਾ ਜਾਂਦਾ। ਇਉਂ ਡਾਵਾਂ ਡੋਲ ਹਾਲਤ ਵਿਚੋਂ ਗੁਰੂ ਦਾ ਲੰਗਰ ਮੁੜ ਆਪਣੇ ਪੈਰਾਂ ਤੇ ਖਲੋ ਗਿਆ। ਇਹ ਉਗਰਾਹੀ ਦਾ ਰਿਵਾਜ ਉਦੋਂ ਤੋਂ ਲੈ ਕੇ ਅੱਜ ਤਕ ਨਾਮਧਾਰੀ ਸੰਗਤ ਵਿਚ ਪਰਚਲਤ ਹੈ। ਉਗਰਾਹੀ ਵਾਸਤੇ ਇਕ ਵਖਰਾ ਭਾਗ ਖੋਲ੍ਹਿਆ ਹੋਇਆ ਹੈ ਜਿਸ ਦੇ ਮੈਂਬਰ ਛੇ ਮਹੀਨੇ ਬਾਅਦ ਹਰ ਫਸਲ ਦੇ ਮੌਕੇ ਤੇ ਊਠ, ਘੋੜੇ, ਗੱਡੇ ਲੈ ਕੇ ਪਿੰਡਾਂ ਵਿਚ ਫਿਰ ਨਿਕਲਦੇ ਹਨ ਤੇ ਘਰ ਪ੍ਰਤੀ ਜੋ ਕੁਝ ਕਿਸੇ ਤੋਂ ਸਰੇ ਬਣੇ, ਇਕੱਠਾ ਕਰ ਲੈਂਦੇ ਹਨ।

ਮਾਤਾ ਜੀਉਨ ਕੌਰ ਜੀ* ਦਾ ਇਸ ਲੰਗਰ ਨਾਲ ਬੜਾ ਸੰਬੰਧ ਹੈ। ਆਪ ਬਾਹਰੋਂ ਆਈਆਂ ਸੰਗਤਾਂ ਦੇ ਪ੍ਰਸ਼ਾਦ ਪਾਣੀ ਦਾ ਬੜਾ ਖਿਆਲ ਰਖਿਆ ਕਰਦੇ ਸਨ। ਐਸੇ ਆਦਰ ਨਾਲ ਜਾਂਦਿਆਂ ਦੀ ਸੇਵਾ ਕਰਦੇ ਕਿ ਰਾਹ ਦਾ ਸਾਰਾ ਬਖੇੜਾਂ ਤੇ ਪੁਲਸ ਦਾ ਅਕੇਵਾਂ ਭੁਲ ਜਾਂਦਾ। ਦੂਰ ਜਾਣ ਵਾਲੇ ਰਾਹੀਆਂ ਨੂੰ ਗਾੜ੍ਹਾ ਜਿਹਾ ਦਾਲਾ ਰੋਟੀਆਂ ਉਤੇ ਪਾ ਕੇ ਪੱਲੇ ਬੰਨ੍ਹ ਦਿੰਦੇ। ਅਨੰਦਪੁਰ ਸਾਹਿਬ ਹੋਲੇ ਮਹੱਲੇ ਤੇ ਜਾਣ ਵਾਲੇ ਯਾਤਰੂਆਂ ਦੀ ਖੂਬ ਟਹਿਲ ਸੇਵਾ ਕਰਦੇ ਭਾਵੇਂ ਉਹ ਕਿਸੇ ਭੀ ਮਤ ਦਾ ਕਿਉਂ ਨਾ ਹੋਵੇ। ਤੁਰਨ ਸਮੇਂ ਸੰਗਤਾਂ ਦੀਆਂ ਝੋਲੀਆਂ ਪਦਾਰਥਾਂ ਨਾਲ ਭਰ ਦੇਂਦੇ, ਜਿਹੜਾ ਵੀ ਪਦਾਰਥ ਦੇਂਦੇ ਬੁੱਕ ਭਰ ਭਰ ਧੇਕਵਾਂ ਹੀ ਦਿੰਦੇ। ਖੰਡ ਘਿਉ ਦੀਆਂ ਨਦੀਆਂ ਵਗਾ ਦਿੰਦੇ। ਮਾਤਾ ਜੀ ਦੇ ਖੁਲ੍ਹੇ ਵਰਤਾਉ ਦੀਆਂ ਧੁੰਮਾਂ ਦੂਰ ਦੂਰ ਪਈਆਂ ਸਨ।

ਇਕ ਵੇਰ ਦੀ ਗੱਲ ਹੈ ਕਿ ਡੇਰੇ ਦਾ ਇਕ ਉਗਰਾਹੀਆ ਭਾਈ ਕੌਲਾ ਸਿੰਘ ਉਗਰਾਹੀ ਕਰਦਾ ਕਰਦਾ, ਗੱਡਾ ਲੈ ਕੇ ਪਿੰਡ ਮੌਲੀ ਜ਼ਿਲਾ ਅੰਬਾਲਾ ਵਿਚ ਗਇਆ। ਉਥੇ ਨਗਰ ਵਾਲਿਆਂ ਨਾਲ ਗੱਲਾਂ ਬਾਤਾਂ ਕਰਦਿਆਂ ਹੋਇਆਂ ਉਸ ਨੇ ਮਾਤਾ ਜੀ ਦੇ ਦਾਨੀ ਸੁਭਾ ਦਾ ਜ਼ਿਕਰ ਕੀਤਾ। ਲੋਕਾਂ ਨੂੰ ਯਕੀਨ ਨਾ ਆਵੇ। ਆਖਰ ਇਕ ਸਿੰਘ ਇਸ ਗੱਲ ਨੂੰ ਅਜ਼ਮਾਉਣ ਲਈ ਭੈਣੀ ਸਾਹਿਬ ਆਇਆ। ਆ ਕੇ ਮਾਤਾ ਜੀ ਪਾਸ ਬੇਨਤੀ ਕੀਤੀ ਕਿ

*ਆਪ ਬਾਬਾ ਹਰੀ ਸਿੰਘ ਜੀ ਦੇ ਘਰੋਂ ਸਨ। ਭੈਣੀ ਸਾਹਿਬ ਆਉਣ ਵਾਲੀ ਸੰਗਤ ਨੂੰ ਆਪਣੇ ਹੱਥੀਂ ਪਰਸ਼ਾਦਾ ਛਕਾਉਂਦੇ ਤੇ ਬੜੀ ਸੇਵਾ ਕਰਦੇ ਸਨ। ਨਾਮਧਾਰੀ ਪੰਥ ਵਿਚ ਆਪ ਨੂੰ ਜਗਤ ਮਾਤਾ ਕਹਿਕੇ ਸਨਮਾਨਿਆ ਜਾਂਦਾ ਹੈ।



Sri Satguru Jagjit Singh Ji Elibrary NamdhariElibrary@gmail.com

ਮੇਰਾ ਪਰਵਾਰ ਬਾਹਰ ਬੈਠਾ ਹੈ, ਰਸਦ ਦਿਉ। ਮਾਤਾ ਜੀ ਨੇ ਆਪਣੇ ਖੁਲ੍ਹੇ ਸੁਭਾ ਅਨੁਸਾਰ ਆਟਾ, ਖੰਡ, ਘਿਉ ਖੁਲ੍ਹੇ ਦਿਲ ਨਾਲ ਦਿਤਾ। ਥੋੜ੍ਹੀ ਦੇਰ ਬਾਅਦ ਉਹੋ ਸਿੰਘ ਫਿਰ ਆ ਗਇਆ ਤੇ ਉਹੋ ਸੁਆਲ ਦੁਹਰਾਇਆ। ਮਾਤਾ ਜੀ ਨੇ ਮੁੜ ਉਸ ਦਾ ਭਾਂਡਾ ਭਰ ਦਿਤਾ। ਫਿਰ ਤੀਸਰੀ ਵੇਰ ਆਇਆ। ਮਾਤਾ ਜੀ ਨੇ ਫਿਰ ਬਿਨਾਂ ਕੁਝ ਕਹਿਣ ਪੁਛਣ ਦੇ ਖੁਲ੍ਹੇ ਦਿਲ ਨਾਲ ਸਾਰੀ ਰਸਦ ਪਾ ਦਿਤੀ। ਜਦ ਤੀਸਰੀ ਵੇਰ ਅਜਮਾਇਸ਼ ਹੋ ਚੁਕੀ ਤਾਂ ਸਿੰਘ ਨੇ ਮਾਤਾ ਜੀ ਦੇ ਚਰਨ ਪਕੜ ਲਏ ਤੇ ਕਹਿਣ ਲੱਗਾ, "ਮਾਤਾ ਤੂੰ ਧੰਨ ਹੈਂ, ਜਿਸ ਤਰ੍ਹਾਂ ਦੀ ਸੁਣਦੇ ਸਾਂ ਉਸ ਨਾਲੋਂ ਵੱਧ ਅੰਜ ਅੱਖੀਂ ਵੇਖ ਲਿਆ ਹੈ।" ਨਾਮਧਾਰੀ ਪੰਥ ਦੇ ਮੌਜੂਦਾ ਸਮੇਂ ਦੇ ਆਗੂ ਬਾਬਾ ਪਰਤਾਪ ਸਿੰਘ ਜੀ ਬੜੇ ਪਿਆਰ ਤੇ ਮਾਣ ਨਾਲ ਕਹਿਆ ਕਰਦੇ ਹਨ ਕਿ ਮਾਤਾ ਜੀ ਦੇ ਹੁੰਦਿਆਂ ਸਾਨੂੰ ਸੰਗਤ ਦੀ ਸੇਵਾ ਦਾ ਕੋਈ ਫਿਕਰ ਨਹੀਂ ਸੀ ਹੁੰਦਾ, ਉਹ ਸਭ ਪਰਬੰਧ ਆਪ ਹੀ ਕਰ ਲੈਂਦੇ ਸਨ।

ਸੰਮਤ ੧੯੫੬ ਡਾਢਾ ਕਰੜਾ ਸਮਾਂ ਸੀ। ਦੇਸ਼ ਦੇ ਬਹੁਤ ਸਾਰੇ ਹਿੱਸੇ ਵਿਚ ਕਾਲ ਪਇਆ ਹੋਇਆ ਸੀ। ਕਾਲ ਪੀੜਤ ਲੋਕ ਘਰ ਘਾਟ ਛੱਡ ਛਡਾਂ ਕੇ ਤੁਰ ਪਏ ਸਨ। ਸੈਂਕੜਿਆਂ ਦੀ ਗਿਣਤੀ ਵਿਚ ਬਾਗੜੀਏ, ਸ੍ਰੀ ਭੈਣੀ ਸਾਹਿਬ ਆ ਉਤਰੇ। ਹਰ ਰੋਜ਼ ਚਾਰ ਪੰਜ ਸੌ ਦੀ ਪੰਗਤ ਲਗਦੀ ਸੀ। ਬਾਬਾ ਹਰੀ ਸਿੰਘ ਜੀ ਤੇ ਮਾਤਾ ਜੀਉਣ ਕੌਰ ਜੀ ਹੋਰਨਾਂ ਸੰਗਤਾਂ ਦੇ ਨਾਲ ਨਾਲ ਇਨ੍ਹਾਂ ਕਾਲ ਪੀੜਤਾਂ ਦੀ ਵੀ ਸੇਵਾ ਕਰਦੇ। ਜ਼ਿਲੇ ਦੇ ਸਰਕਾਰੀ ਕਰਮਚਾਰੀ ਹੈਰਾਨ ਸਨ ਕਿ ਕਿਵੇਂ ਐਨੇ ਆਦਮੀਆਂ ਨੂੰ ਮੁਫਤ ਰੋਟੀ ਖਵਾਈ ਜਾਂਦੇ ਹਨ। ਇਕ ਦਿਨ ਇਕ ਅੰਗਰੇਜ਼ ਹਾਕਮ ਨੇ ਪੰਜ ਸੌ ਦੀ ਪੰਗਤ ਲੰਗਰ ਦੇ ਬਾਹਰ ਲੱਗੀ ਵੇਖ ਕੇ ਬਾਬਾ ਹਰੀ ਸਿੰਘ ਜੀ ਨੂੰ ਕਹਿਆ, "ਇਹ ਭੁਖੇ ਲੋਕ ਤਾਂ ਤੁਹਾਡਾ ਅੰਨ ਮੁਕਾ ਦੇਣਗੇ, ਫਿਰ ਕੀ ਕਰੋਗੇ ? ਹੁਣੇ ਕਿਉਂ ਨਹੀਂ ਸੰਕੋਚ ਨਾਲ ਵਰਤਦੇ।" ਬਾਬਾ ਜੀ ਨੇ ਉਤਰ ਦਿਤਾ, "ਜਦ ਤਕ ਸਾਡੇ ਕੋਠਿਆਂ ਤੇ ਕੜੀਆਂ ਹਨ, ਇਹ ਵੇਚ ਵੇਚ ਕੇ ਇਨ੍ਹਾਂ ਨੂੰ ਖੁਆਵਾਂਗੇ ਅਤੇ ਜਦ ਸਭ ਕੁਝ ਮੁੱਕ ਗਇਆ ਤਾਂ ਫਿਰ ਆਪ ਭੀ ਬਗਲੀ ਫੜ ਕੇ ਇਨ੍ਹਾਂ ਨਾਲ ਹੀ ਤੁਰ ਪਵਾਂਗੇ।"

ਕਹਿਆ ਜਾਂਦਾ ਹੈ ਕਿ ਕਾਲ ਪੀੜਤਾਂ ਦੀ ਸੇਵਾ ਤੇ ਖੁਸ਼ ਹੋ ਕੇ ਅੰਗਰੇਜ਼ ਸਰਕਾਰ ਨੇ ਡੇਰੇ ਦੇ ਲੰਗਰ ਦੇ ਨਾਂ ਕੁਝ ਭੋਂ ਲਾਉਣੀ ਚਾਹੀ ਪਰੰਤੂ ਬਾਬਾ ਹਰੀ ਸਿੰਘ ਜੀ ਨੇ ਨਾਂਹ ਕਰ ਦਿਤੀ।

ਬਾਬਾ ਰਾਮ ਸਿੰਘ ਜੀ ਦਾ ਜਾਰੀ ਕੀਤਾ ਹੋਇਆ ਲੰਗਰ ਤੇ ਸਦਾ ਵਰਤ ਉਸੇ ਤਰ੍ਹਾਂ ਚਲ ਰਹਿਆ ਹੈ। ਹਜ਼ਾਰਾਂ ਮਣ ਅਨਾਜ ਹਰ ਸਾਲ ਪੱਕਦਾ ਹੈ। ਇਕ ਵੱਡਾ ਸਾਰਾ ਕਮਰਾ ਅਨਾਜ ਦੇ ਸਟੋਰ ਕਰਨ ਲਈ ਬਣਿਆ ਹੋਇਆ ਹੈ। ਅਨਾਜ ਬਾਹਰੋਂ ਲਿਆ ਕੇ ਕੋਠੇ ਦੀ ਛੱਤ ਵਿਚੋਂ ਮੁੱਘਾਂ ਰਾਹੀਂ ਅੰਦਰ ਸੁਟਿਆ ਜਾਂਦਾ ਹੈ। ਹੇਠੋਂ ਦਰਵਾਜ਼ੇ ਰਾਹੀਂ ਕਢਿਆ ਜਾਂਦਾ ਹੈ, ਪਾਇਆ ਉਪਰ ਦੀ ਹੀ ਜਾਂਦਾ ਹੈ। ਲੰਗਰ ਵਿਚ ਸਫਾਈ ਤੇ ਸੁੱਚ ਦਾ ਬੜਾ ਖਿਆਲ ਰਖਿਆ ਜਾਂਦਾ ਹੈ। ਲੰਗਰ ਵਿਚ ਪਾਣੀ ਵਰਤਣ ਲਈ ਇਕ ਖੂਹੀ ਉਚੇਚੇ



Sri Satguru Jagjit Singh Ji Elibrary NamdhariElibrary@gmail.com

ਤੌਰ ਤੇ ਲੁਆਈ ਗਈ ਹੈ, ਇਹ ਆਮ ਨਹਾਉਣ ਧੋਣ ਲਈ ਨਹੀਂ ਵਰਤੀ ਜਾਂਦੀ। ਨਲਕੇ ਦਾ ਪਾਣੀ ਵਰਤੋਂ ਵਿਚ ਨਹੀਂ ਲਿਆਂਦਾ ਜਾਂਦਾ, ਇਥੋਂ ਤਕ ਕਿ ਨਲ਼ਕੇ ਦਾ ਪਾਣੀ ਪੀਣ ਵਾਲੇ ਨੂੰ ਲੰਗਰ ਤਿਆਰ ਕਰਨ ਵਾਲੇ ਕਮਰੇ ਵਿਚ ਜਾਣ ਦੀ ਮਨਾਹੀ ਹੈ। ਮਾਸ ਦਾ ਕਿਤੇ ਨਾਮ ਨਿਸ਼ਾਨ ਨਹੀਂ। ਦੇਸੀ ਖੰਡ, ਦੇਸੀ ਘਿਉ, ਲਗਦੀ ਵਾਹ ਸਭ ਕੁਝ ਦੇਸੀ ਤੇ ਚੰਗਾ ਹੀ ਵਰਤਿਆ ਜਾਂਦਾ ਹੈ।





Sri Satguru Jagjit Singh Ji Elibrary NamdhariElibrary@gmail.com

ਬਾਰ੍ਹਵਾਂ ਕਾਂਡ

# ਕੂਕਾ ਜਥੇਬੰਦੀ

ਬਾਬਾ ਰਾਮ ਸਿੰਘ ਜੀ ਪੰਜਾਬ ਸਰਕਾਰ ਦੇ ਹੁਕਮ ਨਾਲ ਭੈਣੀ ਸਾਹਿਬ ਨਜ਼ਰਬੰਦ ਕਰ ਦਿਤੇ ਗਏ ਤੇ ਥਾਂ ਥਾਂ ਪਾਬੰਦੀਆਂ ਲਗਣ ਦੇ ਕਾਰਨ ਨਾਮਧਾਰੀਆਂ ਦੇ ਦੀਵਾਨ ਬੰਦ ਹੋ ਗਏ। ੧੮੬੩ ਈਸਵੀ ਦੀਵਾਲੀ ਦੇ ਮੌਕੇ ਤੇ ਅੰਮ੍ਰਿਤਸਰ ਵਿਖੇ ਕੋਈ ਇਕੱਠ ਨਾ ਹੋ ਸਕਿਆ। ਅੰਮ੍ਰਿਤ ਪਰਚਾਰ ਤੇ ਨਾਮਧਾਰੀ ਪੰਥ ਦੀਆਂ ਹੋਰ ਸਰਗਰਮੀਆਂ ਢਿੱਲੀਆਂ ਪੈ ਗਈਆਂ। ਬਾਬਾ ਜੀ ਨੇ ਨਾਮਧਾਰੀ ਪੰਥ ਨੂੰ ਜਥੇਬੰਦ ਕਰਨ ਤੇ ਅੰਮ੍ਰਿਤ ਪਰਚਾਰ ਨੂੰ ਜਾਰੀ ਰਖਣ ਲਈ ਨਵਾਂ ਪਰੋਗਰਾਮ ਤਿਆਰ ਕੀਤਾ। ਉਹ ਚਾਹੁੰਦੇ ਸਨ ਕਿ ਨਾਮਧਾਰੀ ਪੰਥ ਦਾ ਅੰਗਰੇਜ਼ੀ ਸਰਕਾਰ ਨਾਲ ਕਿਸੇ ਕਿਸਮ ਦਾ ਸੰਬੰਧ ਨਾ ਰਹੇ, ਸਗੋਂ ਉਨ੍ਹਾਂ ਨੂੰ ਇਕ ਵੱਖਰੀ ਜਥੇਬੰਦੀ ਵਿਚ ਪਰੋ ਦਿਤਾ ਜਾਵੇ ਤੇ ਟਾਕਰੇ ਦੀ ਹਕੂਮਤ (Parallel Govt.) ਸਥਾਪਤ ਕਰ ਦਿਤੀ ਜਾਵੇ। ਨਜ਼ਰਬੰਦੀ ਦੇ ਸਮੇਂ ਵਿਚ ਵੀ ਨਾਮਧਾਰੀ ਪੰਥ ਨੂੰ ਜਥੇਬੰਦ ਕਰਨ ਲਈ ਤੇ ਸੰਗਤਾਂ ਵਿਚ ਪਰਚਾਰ ਜਾਰੀ ਰਖਣ ਲਈ ਪੰਜਾਬ ਨੂੰ ਬਾਈ ਹਿਸਿਆਂ ਵਿਚ ਵੰਡ ਦਿਤਾ ਗਇਆ। ਹਰੇਕ ਹਿੱਸੇ ਦਾ ਇੰਚਾਰਜ ਇਕ ਸੂਬਾ ਅਤੇ ਉਸ ਦੇ ਸਹਾਇਕ ਨਾਇਬ ਸੂਬੇ ਮੁਕੱਰਰ ਕਰ ਦਿਤੇ ਗਏ। ਹੇਠਾਂ ਉਨ੍ਹਾਂ ਬਾਈ ਸੂਬਿਆਂ ਦੀ ਸੂਚੀ* ਦਿਤੀ ਜਾਂਦੀ ਹੈ ਜਿਨ੍ਹਾਂ ਨੂੰ ਸ਼ੁਰੂ ਵਿਚ ਇਸ ਸੇਵਾ ਦਾ ਮਾਣ ਬਖਸ਼ਿਆ ਗਇਆ :—

੧. ਸੂਬਾ ਜਵਾਹਰ ਸਿੰਘ ਜੀ ਪਿੰਡ ਸੋਹਲ, ਜ਼ਿਲਾ ਅੰਮ੍ਰਿਤਸਰ।
੨. ਸੂਬਾ ਕਾਹਨ ਸਿੰਘ ਜੀ ਨਿਹੰਗ ਪਿੰਡ ਚੱਕ ਕਲਾਂ, ਰਿਆਸਤ ਮਲੇਰ ਕੋਟਲਾ।
੩. ਸੂਬਾ ਸਾਹਿਬ ਸਿੰਘ ਜੀ ਪਿੰਡ ਬੰਗਾਲੀਪੁਰ, ਜ਼ਿਲਾ ਅੰਮ੍ਰਿਤਸਰ।
੪. ਸੂਬਾ ਸੁਧ ਸਿੰਘ ਜੀ ਪਿੰਡ ਮਢੌਰ, ਜ਼ਿਲਾ ਅੰਬਾਲਾ।
੫. ਸੂਬਾ ਲੱਖਾ ਸਿੰਘ ਜੀ ਪਿੰਡ ਮਲੌਦ, ਜ਼ਿਲਾ ਲੁਧਿਆਨਾ।
੬. ਸੂਬਾ ਰੂੜ ਸਿੰਘ ਜੀ ਪਿੰਡ ਬੰਗਾਲੀਪੁਰ, ਜ਼ਿਲਾ ਅੰਮ੍ਰਿਤਸਰ।
(ਇਹ ਸੂਬਾ ਸਾਹਿਬ ਸਿੰਘ ਦੇ ਭਾਈ ਸਨ)
੭. ਸੂਬਾ ਸਰਮੁਖ ਸਿੰਘ ਜੀ ਲੱਲੂਵਾਲਾ, ਰਿਆਸਤ ਪਟਿਆਲਾ।
੮. ਸੂਬਾ ਜਮੀਅਤ ਸਿੰਘ ਜੀ ਪਿੰਡ ਗਿੱਲ, ਜ਼ਿਲਾ ਸਿਆਲਕੋਟ।
੯. ਸੂਬਾ ਗਿਆਨੀ ਸਿੰਘ ਜੀ ਪਿੰਡ ਮੰਡੀ ਕਲਾਂ, ਰਿਆਸਤ ਸੰਗਰੂਰ।

---

*ਵੇਖੋ ਜੁਗ ਪਲਟਾਊ ਸਤਿਗੁਰੂ ਕ੍ਰਿਤ ਸੰਤ ਨਿਧਾਨ ਸਿੰਘ ਆਲਮ ਪੰਨਾ ੭੯.



Sri Satguru Jagjit Singh Ji Elibrary NamdhariElibrary@gmail.com

੧੦. ਸੂਬਾ ਮਾਨ ਸਿੰਘ ਜੀ ਪਿੰਡ ਸੋਦੇ, ਜ਼ਿਲਾ ਫਿਰੋਜ਼ਪੁਰ।
੧੧. ਸੂਬਾ ਬ੍ਰਹਮਾ ਸਿੰਘ ਜੀ, ਪਿੰਡ ਦਰਿਆਪੁਰ, ਜ਼ਿਲਾ ਕਰਨਾਲ।
੧੨. ਸੂਬਾ ਭਗਵਾਨ ਸਿੰਘ ਜੀ ਪਿੰਡ ਫਤੇਵਾਲ, ਜ਼ਿਲਾ ਅੰਮ੍ਰਿਤਸਰ।
੧੩. ਸੂਬਾ ਰਾਜਾ ਸਿੰਘ ਜੀ ਪਿੰਡ ਤਰਾਂਡੀ, ਜ਼ਿਲਾ ਸਿਆਲਕੋਟ।
੧੪. ਸੂਬਾ ਹੁਕਮਾ ਸਿੰਘ ਜੀ ਪਿੰਡ ਪਿੱਥੋ, ਰਿਆਸਤ ਨਾਭਾ।
੧੫. ਸੂਬਾ ਮਲੂਕ ਸਿੰਘ ਜੀ ਪਿੰਡ ਫੂਲੇਵਾਲ, ਜ਼ਿਲਾ ਫਿਰੋਜ਼ਪੁਰ।
੧੬. ਸੂਬਾ ਜੋਤਾ ਸਿੰਘ ਜੀ ਪਿੰਡ ਢਪਈ, ਜ਼ਿਲਾ ਸਿਆਲਕੋਟ।
੧੭. ਸੂਬਾ ਖਜ਼ਾਨ ਸਿੰਘ ਲਧਾਣਾ, ਜ਼ਿਲਾ ਜਲੰਧਰ।
੧੮. ਸੂਬਾ ਨਰਾਇਣ ਸਿੰਘ ਜੀ ਪਿੰਡ ਖਟੜੇ, ਜ਼ਿਲਾ ਲੁਧਿਆਨਾ।
੧੯. ਸੂਬਾ ਸਮੁੰਦ ਸਿੰਘ ਜੀ ਪਿੰਡ ਖੋਟੇ, ਜ਼ਿਲਾ ਫਿਰੋਜ਼ਪੁਰ।
੨੦. ਸੂਬਾ ਪਹਾੜਾ ਸਿੰਘ ਜੀ ਪਿੰਡ ਮਲੌਦ, ਜ਼ਿਲਾ ਲੁਧਿਆਨਾ।
੨੧. ਸੂਬਾ ਖੁਸ਼ਹਾਲ ਸਿੰਘ ਜੀ ਪਿੰਡ ਥਰਾਜ ਵਾਲਾ, ਜ਼ਿਲਾ ਹਿਸਾਰ।
੨੨. ਸੂਬਾ ਗੁਪਾਲ ਸਿੰਘ ਜੀ ਪਿੰਡ ਰੱਖੜ ਮਰੋੜ, ਰਿਆਸਤ ਪਟਿਆਲਾ।

ਇਨ੍ਹਾਂ ਵਿਚੋਂ ਸੂਬਾ ਜਵਾਹਰ ਸਿੰਘ ਜੀ ਨੂੰ ਮੁਖ ਸੂਬਾ ਥਾਪਿਆ ਗਿਆ। ਇਸ ਤੋਂ ਇਲਾਵਾ ਪੰਜਾਬੋਂ ਬਾਹਰ ਪਰਚਾਰ ਕਰਨ ਲਈ ਵੀ ਸੂਬੇ ਮੁਕੱਰਰ ਕੀਤੇ ਗਏ, ਜਿਵੇਂ :—

| | |
|---|---|
| ਸੂਬਾ ਬਿਸ਼ਨ ਸਿੰਘ | ਕਾਬਲ ਵਿਚ |
| ਸੂਬਾ ਨਰਾਇਣ ਸਿੰਘ | ਗਵਾਲੀਅਰ ਤੇ ਮੱਧ ਪਰਦੇਸ਼ ਵਿਚ |
| ਸੂਬਾ ਕਾਹਨ ਸਿੰਘ | ਬਨਾਰਸ ਵਿਚ |
| ਸੂਬਾ ਸੁਰਜੂ ਸਿੰਘ | ਨਿਪਾਲ ਵਿਚ |

ਇਨ੍ਹਾਂ ਦਾ ਕੰਮ ਨਾਮਧਾਰੀ ਪੰਥ ਦੇ ਵਾਧੇ ਲਈ ਪਰਚਾਰ ਕਰਨਾ ਤੇ ਰਾਜਸੀ ਤਾਲ ਮੇਲ ਕਾਇਮ ਕਰਨਾ ਹੁੰਦਾ ਸੀ। ਪੰਜਾਬ ਨੂੰ ਬਾਈ ਹਿੱਸਿਆਂ ਵਿਚ ਵੰਡਣ ਦਾ ਖਿਆਲ ਪੁਰਾਤਨ ਰਵਾਇਤੀ ਢੰਗਾਂ ਤੋਂ ਅਪਨਾਇਆ ਜਾਪਦਾ ਹੈ। ਗੁਰੂ ਅਮਰਦਾਸ ਜੀ ਨੇ ਸਿੱਖੀ ਨੂੰ ਪਰਚਾਰਨ ਲਈ ਬਾਈ ਮੰਜੀਆਂ ਤੇ ਪੀੜ੍ਹੀਆਂ ਦੀ ਸਥਾਪਨਾ ਕੀਤੀ ਸੀ। ਅਕਬਰ ਪਾਤਸ਼ਾਹ ਨੇ ਆਪਣੇ ਅਧੀਨ ਦੇਸ਼ ਨੂੰ ਬਾਈ ਭਾਗਾਂ ਵਿਚ ਵੰਡਿਆ ਸੀ। ਇਨ੍ਹਾਂ ਸੂਬਿਆਂ ਰਾਹੀਂ ਪਰਚਾਰ-ਸਫਲਤਾ ਦਾ ਜਾਇਜ਼ਾ ਲਾਉਂਦਿਆਂ ਹੋਇਆਂ 'ਪੰਥ ਪਰਕਾਸ਼' ਦੇ ਕਰਤਾ ਗਿਆਨੀ ਗਿਆਨ ਸਿੰਘ ਜੀ ਨੇ ਵੀ ਇਸ ਖਿਆਲ ਵਲ ਇਸ਼ਾਰਾ ਕੀਤਾ ਹੈ :-

ਦੇਸਨ ਮੈਂ ਧੂਮ ਮਾਚੀ ਸਾਚੀ ਇਮਤਾਂਹ ਤਬ
ਆਵੈਂ ਲੋਗ ਸਿਖ ਥਾਂਵੈਂ ਅਜਮਾਵੈਂ ਤੈਸ ਹੀ।
ਮਾਲਵੇ ਦੁਆਬੇ ਮਾਝੇ ਪੋਠੋਹਾਰ ਤੇ ਅਪਾਰ
ਸਿਖ ਕੀਏ ਬੇਸ਼ੁਮਾਰ ਤੀਨ ਲਾਖ ਐਸ ਹੀ।



Sri Satguru Jagjit Singh Ji Elibrary NamdhariElibrary@gmail.com

ਸੂਬੇ ਕੀਨ ਥਾਈ ਤਿਨ ਅਕਬਰ ਸ਼ਾਹ ਨਿਆਈ
ਉਨ ਕੀ ਜ਼ਬਾਨ ਮੈਂ ਤਾਸੀਰ ਥਾਈ ਵੈਸ ਹੀ।
ਨਰ ਨਾਰਿ ਸ਼ਬਦ ਅਪਾਰ ਪਵੈ ਗੁਰੂ ਕੋਰ
ਢੋਲਕੀ ਬਜਾਇ ਬਾਂਧ ਜੋਟੀਆਂ ਅਡੈਸ ਹੀ।
(ਪੰਥ ਪ੍ਰਕਾਸ਼)

ਇਨ੍ਹਾਂ ਸੂਬਿਆਂ ਦੇ ਅਧੀਨ ਹਰੇਕ ਤਹਿਸੀਲ ਵਿਚ ਦੋ ਦੋ ਜਥੇਦਾਰ ਨੀਅਤ ਕੀਤੇ ਗਏ ਤੇ ਹਰੇਕ ਪਿੰਡ ਵਿਚ ਇਕ ਇਕ ਗ੍ਰੰਥੀ ਮੁਕੱਰਰ ਕੀਤਾ ਗਿਆ। ਸੂਬਿਆਂ ਦੇ ਪਰਸਪਰ ਸੰਬੰਧ ਗੁਪਤ ਡਾਕ ਰਾਹੀਂ ਕਾਇਮ ਰਹਿੰਦੇ ਸਨ ਤੇ ਹੈੱਡ ਕੁਆਰਟਰ ਤੋਂ ਚਲੀ ਹੋਈ ਹਰੇਕ ਖਬਰ ਜਾਂ ਸੂਚਨਾ ਛੇਤੀ ਹੀ ਸਾਰਿਆਂ ਸੂਬਿਆਂ ਪਾਸ ਪੁਜ ਜਾਂਦੀ ਸੀ। ਬਾਬਾ ਰਾਮ ਸਿੰਘ ਜੀ ਦਾ ਹੁਕਮ ਸੀ ਕਿ ਹਰੇਕ ਸੂਬ੍ਹਾ ਆਦਰਸ਼ਕ ਜੀਵਨ ਬਤੀਤ ਕਰਕੇ ਨਮੂਨਾ ਪੇਸ਼ ਕਰੇ ਤਾਕਿ ਉਸ ਦੀ ਕਹਿਣੀ ਤੇ ਕਰਨੀ ਦਾ ਚੰਗਾ ਪ੍ਰਭਾਵ ਪੈ ਸਕੇ। ਹਰੇਕ ਸੂਬੇ ਨੂੰ ਹੁਕਮ ਸੀ ਕਿ ਉਹ ਨਿੱਜੀ ਨਿਤਨੇਮ ਤੋਂ ਬਿਨਾਂ ਸੌ ਸਫਾ ਰੋਜ਼ ਗੁਰੂ ਗੰਥ ਸਾਹਿਬ ਦਾ ਪਾਠ ਕਰੇ। ਅੰਮ੍ਰਿਤ ਪਰਚਾਰ ਕਰੇ। ਲੋਕਾਂ ਦੇ ਸਮਾਜਕ ਤੇ ਭਾਈਚਾਰਕ ਜੀਵਨ ਨੂੰ ਉੱਚਾ ਚੁਕਣ ਵਿਚ ਸਹਾਇਤਾ ਦੇਵੇ। ਭੈਣੀ ਸਾਹਿਬ ਤੋਂ ਚਲੇ ਹੋਏ ਹੁਕਮਨਾਮੇ ਜਥੇਦਾਰਾਂ ਤੇ ਗ੍ਰੰਥੀਆਂ ਰਾਹੀਂ ਆਮ ਜਨਤਾ ਤਕ ਪਹੁੰਚਾਵੇ। ਨਾਮਧਾਰੀ ਸੰਗਤਾਂ ਨੂੰ ਜਥੇਬੰਦ ਕਰੇ। ਸੂਬਿਆਂ ਦੀ ਸਥਾਪਨਾ ਸੰਨ ੧੯੬੩ ਵਿਚ ਕੀਤੀ ਗਈ ਤੇ ਸੰਨ ੧੯੬੪ ਦੇ ਸ਼ੁਰੂ ਵਿਚ ਸਾਰਿਆਂ ਸੂਬਿਆਂ ਨੇ ਆਪੋ ਆਪਣਾ ਕੰਮ ਸੰਭਾਲ ਲਇਆ। ਇਸ ਕਕਾ ਜਥੇਬੰਦੀ ਬਾਰੇ ਪ੍ਰੋ: ਰੁਚੀ ਰਾਮ ਸਾਹਨੀ ਲਿਖਦੇ ਹਨ :—

"ਉਨ੍ਹਾਂ (ਬਾਬਾ ਰਾਮ ਸਿੰਘ ਜੀ) ਨੇ ਹਰ ਜ਼ਿਲੇ ਵਿਚ ਇਕ ਸੂਬਾ ਨੀਅਤ ਕੀਤਾ। ਹਰ ਤਸੀਲ ਵਿਚ ਦੋ ਜਥੇਦਾਰ ਅਤੇ ਹਰੇਕ ਪਿੰਡ ਵਿਚ ਇਕ ਗ੍ਰੰਥੀ ਮੁਕੱਰਰ ਕੀਤਾ। ਬੱਚੇ ਬੱਚੀਆਂ ਦੀ ਮੁਢਲੀ ਵਿਦਿਆ ਲਈ ਕੌਮੀ ਆਸ਼ਰਮ ਖੋਹਲੇ ਅਤੇ ਥਾਂ ਥਾਂ ਲੰਗਰ ਜਾਰੀ ਕੀਤੇ। ਆਪਣੇ ਸਿੱਖਾਂ ਨੂੰ ਸਾਦਾ ਜੀਵਨ ਬਤੀਤ ਕਰਨ ਅਤੇ ਚੱਲ ਰਹੇ ਆਸ਼ਰਮਾਂ ਦੀ ਤਨ, ਮਨ, ਧਨ ਨਾਲ ਸਹਾਇਤਾ ਕਰਨ ਦੀ ਹਿਦਾਇਤ ਕੀਤੀ। ਆਪਣੇ ਸਿੱਖਾਂ ਨੂੰ ਪੱਛਮੀ ਪਰਭਾਵ ਤੋਂ ਬਚਾਉਣ ਲਈ ਸਰਕਾਰੀ ਸਕੂਲਾਂ, ਸਰਕਾਰੀ ਨੌਕਰੀਆਂ ਤੇ ਕਚਹਿਰੀਆਂ ਵਿਚ ਜਾਣ ਤੋਂ ਰੋਕਿਆ। ਪੁਜਾਰੀ ਇਨ੍ਹਾਂ ਦੀਆਂ ਨਵੀਆਂ ਰੀਤਾਂ ਤੇ ਬਹੁਤ ਚਿੜ ਗਏ ਤੇ ਉਨ੍ਹਾਂ ਨੇ ਨਾਮਧਾਰੀਆਂ ਲਈ ਗੁਰਦੁਆਰੇ ਬੰਦ ਕਰ ਦਿਤੇ। ਸਰਕਾਰ ਨੇ ਆਪ ਦੀਆਂ ਸਰਗਰਮੀਆਂ ਨੂੰ ਰੋਕਣ ਲਈ ਪਾਬੰਦੀਆਂ ਲਾ ਦਿਤੀਆਂ* ।"

*Gurdwara reform movement by Prof. Ruchi Ram Sahni P. 34.



Sri Satguru Jagjit Singh Ji Elibrary NamdhariElibrary@gmail.com

ਤੇਰ੍ਹਵਾਂ ਕਾਂਡ

# ਨਾਮਿਲਵਰਤਣ ਲਹਿਰ

ਬਾਬਾ ਰਾਮ ਸਿੰਘ ਜੀ ਨੇ ਆਪਣੇ ਸੇਵਕਾਂ ਨੂੰ ਸਮਾਜਕ ਤੇ ਭਾਈਚਾਰਕ ਉੱਚਤਾ ਦੇਣ ਦੇ ਨਾਲ ਨਾਲ ਸੁਤੰਤਰਤਾ ਦਾ ਸੁਨੇਹਾ ਭੀ ਦਿਤਾ। ਆਪ ਭਲੀ ਪਰਕਾਰ ਸਮਝਦੇ ਸਨ ਕਿ ਜਿੰਨਾ ਚਿਰ ਪੰਜਾਬੀਆਂ ਦੀ ਆਤਮਾ ਬਦੇਸ਼ੀ ਭਾਰ ਹੇਠ ਦਬੀ ਹੋਈ ਹੈ, ਉੱਨਾ ਚਿਰ ਕਿਸੇ ਪ੍ਰਕਾਰ ਦੀ ਉੱਨਤੀ ਨਹੀਂ ਹੋ ਸਕਦੀ। ਪੰਜਾਬ ਵਿਚ ਅੰਗਰੇਜ਼ੀ ਰਾਜ ਸਥਾਪਤ ਹੁੰਦਿਆਂ ਹੀ ਬਦੇਸ਼ੀ ਸਰਕਾਰ ਨੇ ਪੰਜਾਬੀਆਂ ਨੂੰ ਹਥਿਆਰ ਰਖਣ ਦੀ ਮਨਾਹੀ ਕਰ ਦਿਤੀ। ਰਣ ਖੇਤਰਾਂ ਵਿਚ ਮੱਲਾਂ ਮਾਰਨ ਵਾਲੇ ਸੂਰਬੀਰ, ਨਿਹੱਥੇ ਕਰ ਦਿਤੇ। ਭਾਰਤ ਵਿਚਲੇ ਕੁਝ ਜੁਸ਼ੀਲੇ ਅੰਸ ਨੇ ੧੮੫੭ ਦੀ ਆਜ਼ਾਦੀ ਦੀ ਪਹਿਲੀ ਲੜਾਈ ਸਮੇਂ ਅੰਗਰੇਜ਼ੀ ਰਾਜ ਦੀ ਵਿਰੋਧਤਾ ਬਾਹੂਬਲ ਨਾਲ ਕੀਤੀ ਪਰੰਤੂ ਅਸਫਲ ਰਹੇ। ਹੁਣ ਚਾਰ ਚੁਫੇਰੇ ਮੁਰਦੇਹਾਣੀ ਛਾਈ ਹੋਈ ਸੀ। ਪੰਜਾਬੀ ਤਾਂ ਬਿਲਕੁਲ ਨਿੱਘਰ ਗਏ ਸਨ। ਪੰਜਾਬ ਵਿਚਲਾ ਜੁਸ਼ੀਲਾ ਅੰਸ, ਆਪਣੀ ਭਲਾਈ ਅੰਗਰੇਜ਼ ਨੀਤੀ ਦੇ ਨਾਲ ਨਾਲ ਤੁਰਨ ਵਿਚ ਸਮਝਣ ਲਗ ਪਇਆ ਸੀ। ਸਿਖ ਕੌਮ ਦਿਨੋ ਦਿਨ ਢਹਿੰਦੀਆਂ ਕਲਾਂ ਵਿਚ ਜਾ ਰਹੀ ਸੀ। ਬਾਬਾ ਰਾਮ ਸਿੰਘ ਜੀ ਨੇ ਪੰਜਾਬੀਆਂ ਨੂੰ ਮੁੜ ਅੰਗਰੇਜ਼ ਦੇ ਵਿਰੁਧ ਜਥੇਬੰਦ ਕਰਨਾ ਸ਼ੁਰੂ ਕੀਤਾ। ਬਦੇਸ਼ੀ ਸਰਕਾਰ ਦੀਆਂ ਸਖਤੀਆਂ, ਮੁਖਬਰੀਆਂ ਤੇ ਨਜ਼ਰਬੰਦੀ ਦੇ ਕਾਨੂੰਨ ਪੈਰ ਪੈਰ ਤੇ ਵਿਘਨ ਪਾਉਂਦੇ ਸਨ। ਅਜਿਹੇ ਹਾਲਾਤ ਵਿਚ ਇਕ ਦਮ ਨਿੱਤਰ ਕੇ ਕੰਮ ਕਰਨਾ ਅਸੰਭਵ ਸੀ। ਜਿਥੋਂ ਤਕ ਹੋ ਸਕਦਾ, ਗੁਪਤ ਢੰਗ ਨਾਲ ਸ਼ਸਤਰ ਵੀ ਇਕੱਠੇ ਕੀਤੇ ਜਾਂਦੇ, ਸਿੰਘਾਂ ਨੂੰ ਕਵਾਇਦ ਵੀ ਸਿਖਾਈ ਜਾਂਦੀ। ਘੁੜ-ਸਵਾਰੀ, ਗਤਕੇ-ਬਾਜ਼ੀ, ਪਲੱਥੇ-ਬਾਜ਼ੀ ਆਮ ਪਰਚਲਤ ਕੀਤੀ। ਬਾਬਾ ਜੀ ਆਪਣੇ ਸੇਵਕਾਂ ਨੂੰ ਜਿਥੇ ਆਤਮਕ ਤੇ ਭਾਈਚਾਰਕ ਜੀਵਨ ਜਾਚ ਸਿਖਾਉਂਦੇ ਸਨ, ਉਥੇ ਨਾਲ ਹੀ ਉਨ੍ਹਾਂ ਦੇ ਦਿਲਾਂ ਵਿਚ ਆਜ਼ਾਦੀ ਦੀ ਰੂਹ ਫੂਕ ਦਿੰਦੇ ਸਨ। ਇਕ ਇਕ ਸਿੰਘ ਦੇ ਦਿਲ ਵਿਚ ਅਜ਼ਾਦੀ ਦੀ ਤੜਪ ਭਰ ਦਿਤੀ। ਇਹ ਦਸਿਆ ਕਿ ਨਾਮਧਾਰੀ ਪੰਥ ਦਾ ਨਿਸ਼ਾਨਾ, ਬਿੱਲਿਆਂ (ਅੰਗਰੇਜ਼ਾਂ) ਨੂੰ ਭਾਰਤ ਵਿਚੋਂ ਕਢਣ ਦਾ ਹੈ। ਆਪਣੇ ਸੇਵਕਾਂ ਨੂੰ ਅੰਗਰੇਜ਼ੀ ਪਰਭਾਵ ਤੋਂ ਬਚਾਉਣ ਲਈ ਤੇ ਆਪਣੇ ਦੇਸ਼ ਨਾਲ ਪਿਆਰ ਕਰਨ ਦੀ ਜਾਚ ਸਿਖਾਉਣ ਲਈ ਆਪ ਨੇ ਹੁਕਮ ਦਿਤਾ ਕਿ ਬਦੇਸ਼ੀ ਸਰਕਾਰ ਦਾ ਹਰ ਪਹਿਲੂ ਤੋਂ ਬਾਈਕਾਟ ਕਰ ਦਿਤਾ ਜਾਵੇ। ਪੰਜਾਬ ਵਿਚ ਟਾਕਰੇ ਦੀ ਹਕੂਮਤ ਥਾਪ ਕੇ ਹੇਠ ਲਿਖੇ ਆਸ਼ੇ ਨਾਮਧਾਰੀ ਪੰਥ ਵਿਚ ਪਰਚਲਤ ਕੀਤੇ। ਇਸ ਨੂੰ 'ਕੂਕਿਆਂ ਦੀ



Sri Satguru Jagjit Singh Ji Elibrary NamdhariElibrary@gmail.com

ਨਾ-ਮਿਲਵਰਤਣ ਲਹਿਰ' ਕਹਿਆ ਜਾ ਸਕਦਾ ਹੈ।

੧. ਅੰਗਰੇਜ਼ੀ ਕਾਨੂੰਨ ਕਿਸੇ ਤਰ੍ਹਾਂ ਵੀ ਪਰਵਾਨ ਨਾ ਕੀਤਾ ਜਾਵੇ।

੨. ਸਰਕਾਰੀ ਅਦਾਲਤਾਂ ਦਾ ਬਾਈਕਾਟ ਕੀਤਾ ਜਾਵੇ।

੩. ਸੁਦੇਸ਼ੀ ਮਾਲ ਦੀ ਵਰਤੋਂ ਕੀਤੀ ਜਾਵੇ। ਘਰ ਦੇ ਬਣੇ ਖੱਦਰ ਤੇ ਊੱਨ ਦੇ ਕਪੜੇ ਵਰਤੋਂ ਵਿਚ ਲਿਆਂਦੇ ਜਾਣ।

੪. ਅੰਗਰੇਜ਼ੀ ਨਾ ਪੜ੍ਹੀ ਜਾਵੇ ਅਤੇ ਨਾ ਹੀ ਕੋਈ ਸਰਕਾਰੀ ਨੌਕਰੀ ਹੀ ਕੀਤੀ ਜਾਵੇ। ਸਰਕਾਰ ਵਲੋਂ ਦਿਤਾ ਗਇਆ ਕੋਈ ਇਨਾਮ ਜਾਂ ਤੁਹਫਾ ਵੀ ਨਾ ਸਵੀਕਾਰ ਕੀਤਾ ਜਾਵੇ। ਕੋਈ ਇਜ਼ਤ-ਪਦ (Title) ਨਾ ਸਵੀਕਾਰ ਕੀਤਾ ਜਾਵੇ। ਉੱਪਰ ਦਸਿਆ ਜਾ ਚੁਕਾ ਹੈ ਕਿ ਕਾਲ ਦੇ ਦਿਨਾਂ ਵਿਚ ਜਦ ਅੰਗਰੇਜ਼ੀ ਸਰਕਾਰ ਨੇ ਬਾਬਾ ਹਰੀ ਸਿੰਘ ਜੀ ਦੀ ਲੰਗਰ ਸੇਵਾ ਤੇ ਖੁਸ਼ ਹੋ ਕੇ ਕੁਝ ਜਗੀਰ ਲੰਗਰ ਦੇ ਨਾਮ ਲੁਆਉਣ ਦੀ ਪੇਸ਼ਕਸ਼ ਕੀਤੀ ਸੀ ਤਾਂ ਉਨ੍ਹਾਂ ਨੇ ਇਹ ਕਹਿ ਕੇ ਨਾਂਹ ਕਰ ਦਿਤੀ ਸੀ ਕਿ ਇਹ ਸਾਡੇ ਅਸੂਲਾਂ ਦੇ ਉਲਟ ਹੈ।

੫. ਅੰਗਰੇਜ਼ੀ ਸਰਕਾਰ ਦੇ ਸਕੂਲਾਂ ਦਾ ਬਾਈਕਾਟ ਕੀਤਾ ਜਾਵੇ ਤੇ ਆਪਣੇ ਬੱਚੇ ਬੱਚੀਆਂ ਨੂੰ ਵਿਦਿਆ ਦੇਣ ਲਈ ਸਥਾਨਕ ਪ੍ਰਬੰਧ ਕੀਤੇ ਜਾਣ। ਥਾਂ ਥਾਂ ਵਿਦਿਆਲੇ ਤੇ ਪਾਠਸ਼ਾਲਾਂ ਖੋਲ੍ਹੀਆਂ ਜਾਣ।

੬. ਲਗਦੀ ਵਾਹ ਸਰਕਾਰੀ ਆਵਾਜਾਈ ਦੇ ਵਸੀਲਿਆਂ ਦੀ ਵੀ ਵਰਤੋਂ ਨਾ ਕੀਤੀ ਜਾਵੇ। ਸਵਾਰੀ ਲਈ ਗੱਡੇ, ਘੋੜੇ, ਊਠ ਆਦਿ ਵਰਤੋਂ ਵਿਚ ਲਿਆਂਦੇ ਜਾਣ। ਇਕ ਥਾਂ ਤੋਂ ਦੂਜੀ ਥਾਂ ਡਾਕ ਪੁਚਾਉਣ ਦਾ ਪ੍ਰਬੰਧ ਖੁਫ਼ੀਆ ਢੰਗ ਨਾਲ ਚਲਦਾ ਸੀ।

੭. ਨਹਿਰਾਂ ਦਾ ਪਾਣੀ ਨਹੀਂ ਲੈਣਾ। ਪੰਜਾਬ ਵਿਚ ਨਹਿਰਾਂ, ਅੰਗਰੇਜ਼ਾਂ ਨੇ ਕੱਢੀਆਂ ਸਨ ਜਿਨ੍ਹਾਂ ਦੀ ਬਦੌਲਤ ਪੱਛਮੀ ਪੰਜਾਬ ਦਾ ਬਾਰਾਂ ਦਾ ਇਲਾਕਾ ਬੜਾ ਉਪਜਾਊ ਹੋ ਗਇਆ ਸੀ। ਲੋਕ ਧੜਾ ਧੜ ਨਰਮੇ ਬੀਜਦੇ ਸਨ। ਕੱਚਾ ਮਾਲ ਵਲਾਇਤ ਨੂੰ ਭੇਜਿਆ ਜਾਂਦਾ ਸੀ। ਬਾਬਾ ਜੀ ਦਾ ਖਿਆਲ ਸੀ ਕਿ ਇਨ੍ਹਾਂ ਨਹਿਰਾਂ ਦੇ ਪਾਣੀ ਨਾਲ ਪੈਦਾ ਹੋਇਆ ਅਨਾਜ ਵੀ ਬੁਧੀ ਨੂੰ ਭਰਿਸ਼ਟ ਦੇਵੇਗਾ। ਲੋਕ ਮਾਲਦਾਰ ਹੋ ਕੇ ਅੰਗਰੇਜ਼ ਦੇ ਗੁਣ ਗਾਉਣ ਲਗ ਪੈਣਗੇ ਤੇ ਪੰਜਾਬੀਆਂ ਵਿਚੋਂ ਸੁਤੰਤਰਤਾ ਦੀ ਤੜਪ ਹੌਲੀ ਹੌਲੀ ਖਤਮ ਹੋ ਜਾਵੇਗੀ। ਆਪ ਜੀ ਦੇ ਨਾ-ਮਿਲਵਰਣ ਦੇ ਪਰੋਗਰਾਮਾਂ ਨੂੰ ਆਪ ਦੇ ਸੇਵਕਾਂ ਨੇ ਇਥੋਂ ਤਕ ਵਧ ਚੜ੍ਹ ਕੇ ਅਪਨਾਇਆ ਕਿ ਉਹ ਨਹਿਰਾਂ ਦੇ ਪਾਣੀ ਨਾਲ ਮੂੰਹ ਹੱਥ ਧੋਣਾ ਵੀ ਗੁਨਾਹ ਸਮਝਣ ਲਗ ਗਏ ਸਨ। ਇਨ੍ਹਾਂ ਨਹਿਰਾਂ ਤੇ ਪਟੜੀਆਂ ਦੇ ਕੰਢਿਆਂ ਉਤੇ ਲਗੇ ਹੋਏ ਰੁਖਾਂ ਨਾਲੋਂ ਦਾਤਨ ਤਕ ਤੋੜਨੀ, ਉਨ੍ਹਾਂ ਦੀ ਛਾਵੇਂ ਬੈਠਣਾ ਵੀ ਪਾਪ ਸਮਝਿਆ ਜਾਂਦਾ ਸੀ। ਨਾ-ਮਿਲਵਰਤਣ ਦੇ ਇਨ੍ਹਾਂ ਨਿਯਮਾਂ ਨੇ ਨਾਮਧਾਰੀਆਂ ਦੇ ਹਿਰਦਿਆਂ ਵਿਚ ਬਦੇਸ਼ੀ ਰਾਜ ਦੇ ਵਿਰੁਧ ਘਿਰਣਾ ਕੁੱਟ ਕੁੱਟ ਕੇ ਭਰ ਦਿਤੀ ਤੇ ਅੰਗਰੇਜ਼ ਅਨੇਕਾਂ ਯਤਨਾਂ ਦੇ



Sri Satguru Jagjit Singh Ji Elibrary NamdhariElibrary@gmail.com

ਬਾਵਜੂਦ ਵੀ ਉਹਨਾਂ ਨੂੰ ਆਪਣੇ ਨਾ ਬਣਾ ਸਕਿਆ। ਸਰਕਾਰੀ ਕਾਗਜ਼ਾਂ ਵਿਚ ਕੂਕਿਆਂ ਬਾਰੇ ਥਾਂ ਥਾਂ ਲਿਖਿਆ ਹੈ ਕਿ ਇਕ ਕੂਕੇ ਲਈ ਅੰਗਰੇਜ਼ੀ ਸਰਕਾਰ ਦਾ ਸ਼ੁਭ ਚਿੰਤਕ ਹੋਣਾ ਅਸੰਭਵ ਹੈ। ਇਸੇ ਨਾ-ਮਿਲਵਰਤਣ ਨੇ ਹੀ ਸੰਨ ੧੮੫੭ ਤੋਂ ਪਿਛੋਂ ਪੰਜਾਬੀਆਂ ਵਿਚ ਆਜ਼ਾਦੀ ਦੀ ਰੂਹ ਨੂੰ ਕਾਇਮ ਰਖਿਆ। ਬਾਬਾ ਰਾਮ ਸਿੰਘ ਜੀ ਦੀ ਚਲਾਈ ਹੋਈ (ਸੰਨ ੧੮੬੩) ਇਸ ਲਹਿਰ ਨੂੰ ਮੁੜ ਆਲ ਇੰਡੀਆ ਨੈਸ਼ਨਲ ਕਾਂਗਰਸ ਨੇ ਮਹਾਤਮਾ ਗਾਂਧੀ ਦੀ ਅਗਵਾਈ ਹੇਠ ਸੰਨ ੧੯੨੦ ਵਿਚ ਦੁਹਰਾਇਆ ਤੇ ਅੰਗਰੇਜ਼ੀ ਸਰਕਾਰ ਵਿਰੁਧ ਆਜ਼ਾਦੀ ਦਾ ਬੀੜਾ ਚੁਕਿਆ। ਇਸ ਬਾਰੇ ਭਾਰਤ ਦੇ ਪ੍ਰਧਾਨ, ਡਾਕਟਰ ਰਾਜਿੰਦਰ ਪ੍ਰਸ਼ਾਦ ਜੀ ਲਿਖਦੇ ਹਨ :-

"ਗੁਰੂ ਰਾਮ ਸਿੰਘ ਸੁਤੰਤਰਤਾ ਕੋ ਭੀ ਧਰਮ ਕਾ ਅਵੱਸ਼ਕ ਅੰਗ ਸਮਝਤੇ ਥੇ ਔਰ ਨਾਮਧਾਰੀਉਂ ਕਾ ਸੰਗਠਨ ਬਹੁਤ ਜ਼ੋਰਦਾਰ ਹੋ ਗਇਆ ਥਾ। ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਜੀ ਨੇ ਜੋ ਅਸਹਿਯੋਗ ਇਤਨੇ ਜ਼ੋਰ ਸੇ ਚਲਾਯਾ ਉਸ ਕੋ ਗੁਰੂ ਰਾਮ ਸਿੰਘ ਨੇ ਪ੍ਰਾਯ: ਪਚਾਸ ਵਰਸ਼ ਪੂਰਵ ਹੀ ਨਾਮਧਾਰੀਉਂ ਮੇਂ ਪਰਚਲਤ ਕੀਆ ਥਾ। ਉਨ ਕੇ ਸਿਧਾਤੋਂ ਮੇਂ ਪਾਂਚ ਚੀਜ਼ੇਂ ਹੈਂ :—

(ੳ) ਸਰਕਾਰੀ ਨੌਕਰੀ ਕਾ ਵਹਿਸ਼ਕਾਰ।
(ਅ) ਸਰਕਾਰੀ ਸਕੂਲੋਂ ਕਾ ਵਹਿਸ਼ਕਾਰ।
(ੲ) ਸਰਕਾਰੀ ਅਦਾਲਤੋਂ ਕਾ ਵਹਿਸ਼ਕਾਰ।
(ਸ) ਵਦੇਸ਼ੀ ਵਸਤਰੋਂ ਕਾ ਵਹਿਸ਼ਕਾਰ।
(ਹ) ਐਸੇ ਕਾਨੂੰਨ ਮਾਨਨੇ ਸੇ ਇਨਕਾਰ ਜੋ ਆਪਣੀ ਆਤਮਾ ਸੇ ਵਿਰੁਧ ਹੈਂ।"*



*ਸਤਿਜੁਗ ਦਾ ਬਸੰਤ ਅੰਕ ੧੦ ਮਾਘ ੧੯੯੨



Sri Satguru Jagjit Singh Ji Elibrary NamdhariElibrary@gmail.com

ਚੌਧਵਾਂ ਕਾਂਡ

# ਕੂਕਾ ਡਾਕ ਪਰਬੰਧ

ਉਪਰ ਦਸਿਆ ਜਾ ਚੁਕਾ ਹੈ ਕਿ ਬਾਬਾ ਰਾਮ ਸਿੰਘ ਜੀ ਵਲੋਂ ਨਾਮਧਾਰੀ ਪੰਥ ਨੂੰ ਅੰਗਰੇਜ਼ੀ ਸਰਕਾਰ ਨਾਲ ਪੂਰਾ ਪੂਰਾ ਨਾ-ਮਿਲਵਰਤਣ ਕਰਨ ਦੀਆਂ ਹਦਾਇਤਾਂ ਸਨ ਤੇ ਉਹ ਆਪਣੀਆਂ ਚਿੱਠੀਆਂ ਵੀ ਸਰਕਾਰੀ ਡਾਕਖਾਨਿਆਂ ਵਿਚ ਨਹੀਂ ਸਨ ਪਾਉਂਦੇ। ਉਂਜ ਤਾਂ ੧੮੬੦ ਵਿਚ ਹੀ ਵਖਰਾ ਡਾਕ ਪਰਬੰਧ ਚਾਲੂ ਹੋ ਚੁਕਾ ਸੀ ਪਰੰਤੂ ਸੰਨ ੧੮੬੩ ਵਿਚ ਜਦ ਨਾਮਧਾਰੀ ਲਹਿਰ ਉਤੇ ਸਰਕਾਰ ਵਲੋਂ ਹਰ ਤਰ੍ਹਾਂ ਦੀਆਂ ਪਾਬੰਦੀਆਂ ਲਾ ਦਿਤੀਆਂ ਗਈਆਂ ਤਾਂ ਬਾਬਾ ਰਾਮ ਸਿੰਘ ਜੀ ਨੇ ਦੂਰ ਦੁਰੇਡੇ ਬੈਠੀਆਂ ਸੰਗਤਾਂ ਤਕ ਆਪਣੇ ਸੁਨੇਹੇ ਤੇ ਪ੍ਰੋਗਰਾਮ ਗੁਪਤ ਤਰੀਕੇ ਨਾਲ ਪਹੁੰਚਾਉਣ ਲਈ ਜ਼ਰੂਰੀ ਸਮਝਿਆ ਕਿ ਇਕ ਬਾਕਾਇਦਾ ਮਹਿਕਮਾ ਖੋਲ੍ਹ ਦਿਤਾ ਜਾਵੇ, ਜਿਸ ਦੀ ਨਿਗਰਾਨੀ ਹੇਠ ਹਰ ਰੋਜ਼ ਡਾਕ ਇਕ ਥਾਂ ਤੋਂ ਦੂਜੀ ਥਾਂ ਹਿਫਾਜ਼ਤ ਨਾਲ ਪੁਜ ਜਾਵੇ। ਚੁਨਾਂਚਿ ਸਭ ਤੋਂ ਇਤਬਾਰੀ ਬੰਦਾ, ਸੂਬਾ ਸਾਹਿਬ ਸਿੰਘ ਇਸ ਮਹਿਕਮੇ ਦਾ ਇੰਚਾਰਜ ਥਾਪ ਦਿਤਾ ਗਇਆ, ਜਿਸ ਦੀ ਨਿਗਰਾਨੀ ਹੇਠ ਕੰਮ ਚਲਦਾ ਸੀ। ਪਿੰਡ ਪਿੰਡ ਵਿਚ ਹਰਕਾਰੇ ਨਿਯਤ ਕੀਤੇ ਗਏ ਸਨ ਜੋ ਤਨਖਾਹ ਤੋਂ ਬਿਨਾਂ ਕੇਵਲ ਸੇਵਾ ਭਾਵ ਨਾਲ ਹੀ ਕੰਮ ਕਰਦੇ ਸਨ। ਬਹੁਤੀਆਂ ਖਬਰਾਂ ਤੇ ਸੁਨੇਹੇ ਜ਼ਬਾਨੀ ਦਿਤੇ ਜਾਂਦੇ ਸਨ ਤੇ ਉਨ੍ਹਾਂ ਨੂੰ ਗੁਪਤ ਰਖਣ ਲਈ ਕਈ ਸੰਕੇਤ ਤੇ ਚਿੰਨ੍ਹ ਨਿਯਤ ਕੀਤੇ ਹੁੰਦੇ ਸਨ*। ਇਥੋਂ ਤਕ ਕਿ ਕਈ ਵੇਰ ਹਰਕਾਰਿਆਂ ਨੂੰ ਵੀ ਉਨ੍ਹਾਂ ਚਿੰਨ੍ਹਾਂ ਦਾ ਪਤਾ ਨਾ ਹੋਣ ਕਰ ਕੇ ਉਹ ਆਪ ਖ਼ਬਰ ਨੂੰ ਸਮਝ ਨਹੀਂ ਸਨ ਸਕਦੇ ਪਰੰਤੂ ਸੁਨੇਹਾ ਅਗਲੇ ਪਾਸੇ ਜਥੇਦਾਰਾਂ ਜਾਂ ਸੂਬਿਆਂ ਨੂੰ ਪੁੱਜ ਜਾਂਦਾ ਸੀ। ਸਾਰਿਆਂ ਸੂਬਿਆਂ ਦਾ ਸਿੱਧੇ ਤੌਰ ਤੇ ਸੰਬੰਧ ਇਸ ਮਹਿਕਮੇ ਰਾਹੀਂ ਸ੍ਰੀ ਭੈਣੀ ਸਾਹਿਬ ਨਾਲ ਜੁੜਿਆ ਹੋਇਆ ਸੀ। ਜਦ ਸੁਨੇਹਾ ਇਕ ਸੂਬੇ ਕੋਲ ਪੁਜ ਜਾਂਦਾ ਸੀ ਤਾਂ ਉਸਦਾ ਫ਼ਰਜ਼ ਦੂਸਰੇ ਜ਼ਿਲੇ ਵਿਚ ਦੂਸਰੇ ਸੂਬੇ ਨੂੰ ਪਹੁੰਚਾਉਣਾ ਹੋ ਜਾਂਦਾ ਸੀ। ਇਸ ਦੇ ਨਾਲ ਹੀ ਉਹ ਜਥੇਦਾਰਾਂ ਤੇ ਗ੍ਰੰਥੀਆਂ

*ਬਾਬਾ ਰਾਮ ਸਿੰਘ ਜੀ ਨੇ ਆਪਣੇ ਸੇਵਕਾਂ ਨੂੰ ਜਥੇਬੰਦ ਕਰ ਕੇ ਟਾਕਰੇ ਦੀ ਹਕੂਮਤ ਕਾਇਮ ਕਰਨ ਸਮੇਂ ਆਪਣੇ ਕੰਮ ਨੂੰ ਗੁੱਪਤ ਢੰਗ ਨਾਲ ਚਲਾਉਣ ਲਈ ਬਹੁਤ ਸਾਰੇ ਨਵੇਂ ਸੰਕੇਤ ਘੜੇ (ਜਿਵੇਂ ਕਿ ਨਿਹੰਗ ਸਿੰਘਾਂ ਦੇ ਬੋਲੇ ਵੀ ਪ੍ਰਸਿਧ ਹਨ) ਅਤੇ ਉਨ੍ਹਾਂ ਨੂੰ ਇਕ ਗ੍ਰੰਥ ਵਿਚ ਸੰਗ੍ਰਹਿ ਕੀਤਾ। ਡੇਰੇ ਦੀ ਤਲਾਸ਼ੀ ਸਮੇਂ ਇਹ ਗ੍ਰੰਥ ਵੀ ਕਿਧਰੇ ਖੁਰਦ ਬੁਰਦ ਹੋ ਗਇਆ ਤੇ ਮੁੜ ਅੱਜ ਤੀਕ ਨਹੀਂ ਮਿਲ ਸਕਿਆ।



Sri Satguru Jagjit Singh Ji Elibrary NamdhariElibrary@gmail.com

ਰਾਹੀਂ ਸਾਰੀ ਸੰਗਤ ਤਕ ਪੁਚਾ ਦਿੰਦਾ ਸੀ। ਥਾਂ ਥਾਂ ਤੇ ਪੜਾ ਮੁਕੱਰਰ ਕੀਤੇ ਹੁੰਦੇ ਸਨ ਤੇ ਡਿਊਟੀਆਂ ਲਗਾਈਆਂ ਜਾਂਦੀਆਂ ਸਨ। ਇਕ ਹਰਕਾਰਾ ਦੂਜੇ ਪੜਾ ਤੇ ਜਾ ਕੇ ਸੁਨੇਹਾ ਦੇ ਆਉਂਦਾ ਸੀ ਤੇ ਉਥੋਂ ਵਾਲਾ ਹਰਕਾਰਾ ਝੱਟ ਪੱਟ ਹੱਥ ਵਿਚਲਾ ਕੰਮ ਵਿਚੇ ਛਡ ਕੇ ਅਗਾਂਹ ਤੁਰ ਪੈਂਦਾ ਸੀ। ਇਉਂ ਹਰਕਾਰਿਆਂ ਦਾ ਆਉਣ ਜਾਣ ਰਾਤ ਦਿਨੇ ਜਾਰੀ ਰਹਿੰਦਾ ਸੀ ਇਸਤਰ੍ਹਾਂ ਪੜਾਉ ਪੜਾ ਡਾਕ ਲੋੜੀਂਦੀ ਨਿਸਚਿਤ ਥਾਂ ਗੁਪਤ ਤਰੀਕੇ ਨਾਲ ਪੁੱਜ ਜਾਂਦੀ ਸੀ ਪੈਸੇ ਵੀ ਖਰਚ ਨਹੀਂ ਸਨ ਹੁੰਦੇ ਤੇ ਸੁਨੇਹਾ ਵੀ ਛੇਤੀ ਪੁੱਜ ਜਾਂਦਾ ਸੀ। ਸਰਕਾਰੀ ਕਾਗ਼ਜ਼ਾਂ ਵਿਚ ਵੀ ਇਸ ਡਾਕ ਪ੍ਰਬੰਧ ਦੀ ਪ੍ਰਸੰਸਾ ਕੀਤੀ ਗਈ ਹੈ--

"ਕੂਕਿਆਂ ਦਾ ਡਾਕ ਦਾ ਮਹਿਕਮਾ ਪ੍ਰਾਈਵੇਟ ਹੈ ਜਿਸ ਦਾ ਪ੍ਰਬੰਧ ਬੜੇ ਯੋਗ ਹੱਥਾਂ ਵਿਚ ਹੈ। ਇਕ ਕੂਕਾ ਡਾਕ ਲੈ ਕੇ ਦੂਜੇ ਪਿੰਡ ਪੁੱਜਦਾ ਹੈ ਤੇ ਅਗਲੇ ਆਦਮੀ ਦੇ ਹਵਾਲੇ ਕਰ ਆਉਂਦਾ ਹੈ। ਦੂਜਾ ਆਦਮੀ ਹਥ ਵਿਚਲਾ ਕੰਮ ਉਥੇ ਹੀ ਛੱਡ ਦਿੰਦਾ ਹੈ, ਜੇਕਰ ਰੋਟੀ ਵੀ ਖਾ ਰਹਿਆ ਹੋਵੇ ਤਾਂ ਦੂਜੀ ਬੁਰਕੀ ਮੂੰਹ ਵਿਚ ਨਹੀਂ ਪਾਵੇਗਾ ਤੇ ਝੱਟ ਪੱਟ ਅਗਲੇ ਪੜਾ ਤੇ ਪੁੱਜ ਕੇ ਡਾਕ, ਦੂਜੇ ਆਦਮੀ ਦੇ ਹਵਾਲੇ ਕਰ ਦੇਵੇਗਾ। ਖਾਸ ਡਾਕ ਜ਼ਬਾਨੀ ਹੁੰਦੀ ਹੈ ਜੋ ਲਿਖੀ ਨਹੀਂ ਜਾਂਦੀ। ਮੇਜਰ ਪਰਕਿਨਜ਼ ਦੇ ਕਹਿਣ ਅਨੁਸਾਰ ਹਰਕਾਰੇ ਸਰਕਾਰੀ ਸੂਹੀਆਂ ਤੋਂ ਬਚਦੇ ਹੋਏ, ਕਈ ਵੇਰ ਜਰਨੈਲੀ ਸੜਕ ਛਡ ਕੇ ਵਲ ਪਾ ਕੇ ਲਾਂਭਿਉਂ ਦੀ ਜਾਂਦੇ ਸਨ।*

ਬਾਬਾ ਰਾਮ ਸਿੰਘ ਜੀ ਦੇ ਡਾਕ ਪ੍ਰਬੰਧ ਬਾਰੇ ਮੌਲਵੀ ਗੁਲਾਮ ਭੀਖ ਜਾਲੰਧਰੀ ਆਪਣੀ ਉਰਦੂ ਦੀ ਅਣਛਪੀ ਪੁਸਤਕ 'ਤਾਰੀਖ ਵਾਕਰੀ' ਵਿਚ ਲਿਖਦਾ ਹੈ :--

"ਜਬਕਿ ਗੁਰੂ ਨੇ ਕੋਈ ਨਯਾ ਗਸ਼ਤੀ ਹੁਕਮ ਜਾਰੀ ਕਰਨਾ ਹੋਤਾ ਹੈ, ਤੋ ਵੁਹ ਲਿਖ ਕਰ ਏਕ ਕੂਕੇ ਕੋ ਦੇ ਦੇਤਾ ਹੈ। ਵੁਹ ਉਸ ਹੁਕਮ ਕੋ ਲੇਕਰ ਜਿਤਨਾ ਉਸ ਸੇ ਦੌੜਾ ਜਾਤਾ ਹੈ, ਖਬਰ ਕਰਤਾ ਹੂਆ ਦੌੜਤਾ ਹੈ, ਔਰ ਫਰਮਾਂਬਰਦਾਰੀ ਅਪਨੇ ਗੁਰੂ ਕੀ ਅਪਨੇ ਊਪਰ ਫਰਜ਼ ਜਾਨਤਾ ਹੈ। ਜਬ ਵੁਹ ਥਕ ਕਰ ਚਲਨੇ ਕੇ ਕਾਬਲ ਨਹੀਂ ਰਹਿਤਾ, ਕਿਸੀ ਦੂਸਰੇ ਕੂਕੇ ਕੋ ਦੇ ਦੇਤਾ ਹੈ। ਜਬ ਵੁਹ ਭੀ ਦੌੜਤਾ ਕੂਕਾਉਂ ਕੋ ਉਸ ਗਸ਼ਤੀ ਹੁਕਮ ਸੇ ਮੁਤੱਲਅ ਕਰਤਾ ਹੂਆ ਥਕ ਜਾਤਾ ਹੈ, ਤੋ ਵੁਹ ਭੀ ਕਿਸੀ ਦੂਸਰੇ ਕੂਕੇ ਕੋ ਦੇਤਾ ਹੈ, ਵੁਹ ਭੀ ਇਸੀ ਤਰ੍ਹਾ ਅਮਲ ਕਰਤਾ ਹੈ। ਗਰਜ਼ ਇਸ ਤਰ੍ਹਾ ਵੁਹ ਹੁਕਮ ਅਜਬ ਸੁਰਅਤ ਕੇ ਸਾਥ ਕੂਕਾਉਂ ਮੇਂ ਪਹੁੰਚ ਜਾਤਾ ਹੈ"।



*A brief account of the Kuka Sect Page 28.



Sri Satguru Jagjit Singh Ji Elibrary NamdhariElibrary@gmail.com

ਪੰਦ੍ਰਵਾਂ ਕਾਂਡ

# ਪੰਚਾਇਤੀ ਰਾਜ ਪ੍ਰਬੰਧ

ਨਾ-ਮਿਲਵਰਤਣ ਸਿਧਾਂਤ ਦੇ ਅਨੁਸਾਰ ਨਾਮਧਾਰੀਆਂ ਨੇ ਅੰਗਰੇਜ਼ੀ ਕਾਨੂੰਨ ਤੇ ਅੰਗਰੇਜ਼ੀ ਅਦਾਲਤਾਂ ਦਾ ਉੱਕਾ ਬਾਈਕਾਟ ਕਰ ਦਿਤਾ ਸੀ। ਕੂਕਾ ਜਥੇਬੰਦੀ ਦੀ ਸਥਾਪਨਾ ਕਰਨ ਸਮੇਂ ਬਾਬਾ ਰਾਮ ਸਿੰਘ ਜੀ ਨੇ ਪਰਸਪਰ ਝਗੜੇ ਨਜਿੱਠਣ ਲਈ ਪੁਰਾਤਨ ਭਾਰਤੀ ਢੰਗਾਂ ਦੀ ਵਰਤੋਂ ਪਰਚਲਤ ਕੀਤੀ। ਬਾਬਾ ਜੀ ਨੇ ਨਾਮਧਾਰੀ ਸੰਗਤ ਸਾਹਮਣੇ ਅਜਿਹੇ ਸਦਾਚਾਰਕ ਜੀਵਨ ਬਤੀਤ ਕਰਨ ਦਾ ਆਦਰਸ਼ ਪੇਸ਼ ਕੀਤਾ ਸੀ ਕਿ ਆਪੋ ਵਿਚਲੇ ਝਗੜੇ ਝੇੜਿਆਂ ਦਾ ਮੌਕਾ ਬਹੁਤ ਘੱਟ ਬਣਦਾ ਸੀ। ਜੇ ਕੋਈ ਭੁੱਲਾ ਚੁੱਕਾ ਗਲਤੀ ਕਰ ਵੀ ਬੈਠਦਾ ਸੀ ਤਾਂ ਜੋਸ਼ ਮੱਠਾ ਪੈਣ ਤਕ ਉਸ ਨੂੰ ਆਪੇ ਹੀ ਸੁਮੱਤ ਆ ਜਾਂਦੀ ਸੀ ਤੇ ਉਹ ਆਪਣੇ ਕਸੂਰ ਦੀ ਮਾਫ਼ੀ ਮੰਗ ਲੈਂਦਾ ਸੀ। ਜੇਕਰ ਆਪ ਨਹੀਂ ਤਾਂ ਘਟੋ ਘੱਟ ਕਿਸੇ ਹੋਰ ਬਜ਼ੁਰਗ ਦੇ ਕਹਿਣ ਸੁਣਨ ਤੇ ਆਪਣੀ ਭੁੱਲ ਦਾ ਅਹਿਸਾਸ ਕਰ ਲੈਂਦਾ ਤੇ ਮਾਫ਼ੀ ਮੰਗ ਲੈਂਦਾ। ਲਗਦੀ ਵਾਹ, ਪਿੰਡ ਦਾ ਗੂੰਥੀ ਜਾਂ ਜਥੇਦਾਰ ਝਗੜੇ ਨੂੰ ਪੰਚਾਇਤ ਦੇ ਸਾਹਮਣੇ ਜਾਣ ਤੋਂ ਪਹਿਲਾਂ ਹੀ ਦੋਹਾਂ ਧਿਰਾਂ ਦੀ ਤਸੱਲੀ ਕਰਵਾ ਕੇ ਝਗੜਾ ਨਜਿੱਠ ਦਿਆ ਕਰਦਾ ਸੀ। ਜੇਕਰ ਕੋਈ ਝਗੜਾ ਵਧ ਜਾਂਦਾ ਤਾਂ ਬਾਬਾ ਰਾਮ ਸਿੰਘ ਜੀ ਦੇ ਰਾਜ ਪ੍ਰਬੰਧ ਵਿਚ ਉਸ ਨੂੰ ਨਜਿਠਣ ਲਈ ਪੰਚਾਇਤਾਂ ਕਾਇਮ ਕੀਤੀਆਂ ਗਈਆਂ ਸਨ। ਕੂਕਾ ਜਥੇਬੰਦੀ ਦੇ ਸਿਲਸਿਲੇ ਵਿਚ ਅੱਠ ਦਸ ਸਾਲ ਦੀ ਮਿਹਨਤ ਨਾਲ ਲਗ ਪਗ ਹਰੇਕ ਪਿੰਡ ਵਿਚ ਕੋਈ ਥਾਂ (ਗੁਰਦੁਆਰਾ ਜਾਂ ਧਰਮਸਾਲਾ) ਪਿੰਡ ਦੀ ਨਾਮਧਾਰੀ ਸੰਗਤ ਜੁੜਨ ਤੇ ਬਹਿਣ ਉਠਣ ਦਾ ਕੇਂਦਰ ਬਣ ਗਈ ਹੋਈ ਸੀ। ਪਿੰਡ ਦੀ ਸਾਰੀ ਦੀ ਸਾਰੀ ਨਾਮਧਾਰੀ ਸੰਗਤ ਇਕੱਠੀ ਜੁੜਦੀ ਤੇ ਉਂਜ ਵੀ ਇਕ ਪਰਵਾਰ ਵਾਂਗ ਜੀਵਨ ਬਤੀਤ ਹੁੰਦਾ ਸੀ। ਹਰੇਕ ਪਿੰਡ ਵਿਚ ਕੁਝ ਮੁਖੀਏ ਚੁਣ ਕੇ ਪੰਚਾਇਤ ਬਣਾਈ ਹੋਈ ਸੀ। ਉਸ ਤੋਂ ਉਪਰ 'ਪਟੜੀ ਫੇਰ ਦੀਆਂ ਪੰਚਾਇਤਾਂ' ਸਨ ਜਿਨ੍ਹਾਂ ਦੇ ਮੁਖੀ ਜਥੇਦਾਰ ਹੁੰਦੇ ਸਨ। ਉਸ ਤੋਂ ਉਪਰ 'ਤਪਿਆਂ ਦੀਆਂ ਪੰਚਾਇਤਾਂ' ਹੁੰਦੀਆਂ ਸਨ ਜਿਨ੍ਹਾਂ ਦੀ ਅਗਵਾਈ ਆਮ ਤੌਰ ਤੇ ਨਾਇਬ ਸੂਬੇ ਕਰਿਆ ਕਰਦੇ ਸਨ। ਉਸ ਤੋਂ ਉਪਰ ਸੂਬਿਆਂ ਦੀ ਅਦਾਲਤ ਹੁੰਦੀ ਸੀ। ਆਪੋ ਆਪਣੇ ਇਲਾਕੇ ਦਾ ਸੂਬਾ ਅਦਾਲਤੀ ਹੁੰਦਾ ਸੀ। ਸਾਰੇ ਝਗੜੇ ਸਮੇਂ ਤੇ ਹਾਲਾਤ ਦੇ ਅਨੁਸਾਰ ਵਖੋ ਵੱਖ ਪੱਧਰ ਦੀਆਂ ਪੰਚਾਇਤਾਂ ਸਾਹਮਣੇ ਰੱਖੇ ਜਾਂਦੇ ਸਨ। ਜੇਕਰ ਇਕ ਪੰਚਾਇਤ ਦੇ ਫੈਸਲੇ ਤੋਂ ਕਿਸੇ ਧਿਰ ਨੂੰ ਸੰਤੁਸ਼ਟਤਾ ਨਹੀਂ ਹੁੰਦੀ ਤਾਂ ਉਸ ਨੂੰ ਅਖਤਿਆਰ ਸੀ ਕਿ ਉਹ ਉਸ ਨਾਲੋਂ ਵੱਡੀ ਪੰਚਾਇਤ ਸਾਹਮਣੇ ਅਪੀਲ ਕਰੇ ਪਰੰਤੂ ਅਜਿਹੇ ਸਮੇਂ



Sri Satguru Jagjit Singh Ji Elibrary NamdhariElibrary@gmail.com

ਬਹੁਤ ਘੱਟ ਆਉਂਦੇ ਸਨ। ਜੇਕਰ ਕੋਈ ਝਗੜਾ, ਸੂਬਾ ਪੰਚਾਇਤ ਵਿਚ ਵੀ ਸੰਤੋਸ਼-ਜਨਕ ਨਹੀਂ ਨਜਿਠਿਆ ਜਾਂਦਾ ਤਾਂ ਉਸ ਨੂੰ ਕੇਂਦਰੀ ਪੰਚਾਇਤ ਸ੍ਰੀ ਭੈਣੀ ਸਾਹਿਬ ਸਾਹਮਣੇ ਪੇਸ਼ ਕੀਤਾ ਜਾਂਦਾ ਸੀ। ਇਸ ਕੇਂਦਰੀ ਪੰਚਾਇਤ ਦੇ ਮੁਖੀ ਬਾਬਾ ਰਾਮ ਸਿੰਘ ਜੀ ਆਪ ਸਨ ਤੇ ਉਨ੍ਹਾਂ ਦਾ ਫੈਸਲਾ ਆਖਰੀ ਤੇ ਅਟੱਲ ਹੁੰਦਾ ਸੀ। ਬਾਬਾ ਜੀ ਤੋਂ ਬਿਨਾਂ ਹੇਠ ਲਿਖੇ ਸੂਬੇ ਕੇਂਦਰੀ ਵੱਡੀ ਪੰਚਾਇਤ ਦੇ ਮੈਂਬਰ ਸਨ :—

੧. ਸੂਬਾ ਜਵਾਹਰ ਸਿੰਘ ਜੀ।

੨. ਸੂਬਾ ਕਾਹਨ ਸਿੰਘ ਜੀ।

੩. ਸੂਬਾ ਸਾਹਿਬ ਸਿੰਘ ਜੀ।

੪. ਸੂਬਾ ਸੁੱਧ ਸਿੰਘ ਜੀ।

੫. ਸੂਬਾ ਲੱਖਾ ਸਿੰਘ ਜੀ।

ਇਹ ਕੇਂਦਰੀ ਪੰਚਾਇਤ ਹਰੇਕ ਝਗੜੇ ਦੀ ਤਹਿ ਤਕ ਪੁਜਦੀ ਸੀ ਤੇ ਲੋੜ ਪੈਣ ਉਤੇ ਸੰਬੰਧਿਤ ਇਲਾਕੇ ਦੇ ਸੂਬੇ ਜਾਂ ਹੇਠਲੀਆਂ ਪੰਚਾਇਤਾਂ ਦੇ ਕਿਸੇ ਮੈਂਬਰ ਨੂੰ ਬੁਲਾ ਕੇ ਪੂਰੀ ਪੂਰੀ ਵਾਕਫੀ ਲੈ ਕੇ ਝਗੜੇ ਨਿਪਟਾਏ ਜਾਂਦੇ ਸਨ। ਅੱਜ ਆਜ਼ਾਦ ਭਾਰਤ ਵਰਸ਼ ਵਿਚ ਭਾਵੇਂ ਸਰਕਾਰੀ ਅਦਾਲਤਾਂ ਨਾਲ ਨਾਮਧਾਰੀਆਂ ਦਾ ਬਾਈਕਾਟ ਨਹੀਂ ਪਰੰਤੂ ਫਿਰ ਵੀ ਉਹਨਾਂ ਦੀ ਰਹਿਣੀ ਬਹਿਣੀ ਤੇ ਜੀਵਨ, ਪੰਚਾਇਤੀ ਢਾਂਚੇ ਵਿਚ ਅਜਿਹਾ ਢਲ ਚੁਕਾ ਹੈ ਕਿ ਉਹ ਬਹੁਤ ਘੱਟ ਕਚਹਿਰੀਆਂ ਵਿਚ ਮੁਕੱਦਮੇ ਲੜਦੇ ਹਨ। ਨਾਮਧਾਰੀ ਪੰਚਾਇਤੀ ਰਾਜ ਪ੍ਰਬੰਧ ਅੱਜ ਸੁਤੰਤਰ ਭਾਰਤ ਵਿਚ ਸਮਾਪਤ ਹੋ ਰਹੇ ਪੰਚਾਇਤੀ ਰਾਜ ਪ੍ਰਬੰਧ ਦੀ ਅਗਵਾਈ ਕਰ ਸਕਦਾ ਹੈ।





Sri Satguru Jagjit Singh Ji Elibrary NamdhariElibrary@gmail.com

# ਸੁਦੇਸ਼ੀ ਲਹਿਰ

ਉਪਰ ਦਸਿਆ ਜਾ ਚੁਕਾ ਹੈ ਕਿ ਕੂਕਾ ਜਥੇਬੰਦੀ ਕਾਇਮ ਕਰਨ ਸਮੇਂ ਪੂਰਨ ਨਾਮਿਲਵਰਤਣ ਦੇ ਸਿਧਾਂਤ ਨੂੰ ਮੰਨਦਿਆਂ ਹੋਇਆਂ ਹਰੇਕ ਬਦੇਸ਼ੀ ਚੀਜ਼ ਦੀ ਵਰਤੋਂ ਕਰਨ ਤੋਂ ਰੋਕਿਆ ਗਇਆ ਸੀ। ਅਜਿਹਾ ਕਰਨ ਸਮੇਂ ਬਾਬਾ ਰਾਮ ਸਿੰਘ ਜੀ ਨੇ ਆਪਣੇ ਸਾਹਮਣੇ ਚਾਰ ਨੁਕਤੇ ਵਿਚਾਰ ਵਿਚ ਲਿਆਂਦੇ ਸਨ :-

੧. ਅੰਗਰੇਜ਼ੀ ਸਰਕਾਰ ਨਾਲ ਕਿਸੇ ਪਰਕਾਰ ਦੀ ਸਾਂਝ ਨਾ ਰਖਣੀ।

੨. ਸਿੱਖਾਂ ਨੂੰ ਪੱਛਮੀ ਪਰਭਾਵ ਤੋਂ ਬਚਾਉਣਾ।

੩. ਆਪਣੀ ਆਰਥਕ ਪੱਧਰ ਨੂੰ ਕਾਇਮ ਰਖ ਸਕਣਾ।

੪. ਸਵੱਛ ਤੇ ਸਾਦਾ ਜੀਵਨ ਬਤੀਤ ਕਰ ਸਕਣਾ।

ਬਾਬਾ ਜੀ ਨੇ ਸਿਖ ਰਾਜ ਦੀਆਂ ਢਹਿੰਦੀਆਂ ਕਲਾਂ ਅਤੇ ਅੰਗਰੇਜ਼ ਦੇ ਪੰਜਾਬ ਤੇ ਕਬਜ਼ਾ ਕਰਨ ਸਮੇਂ ਅੰਗਰੇਜ਼ਾਂ ਦੀ ਕੂਟਲ ਨੀਤੀ ਨੂੰ ਚੰਗੀ ਤਰ੍ਹਾਂ ਭਾਂਪ ਲਇਆ ਸੀ। ਆਪ ਸਮਝਦੇ ਸਨ ਕਿ ਆਤਮਕ ਸੁਤੰਤਰਤਾ ਤਦੇ ਕਾਇਮ ਰਹਿ ਸਕਦੀ ਹੈ ਜੇਕਰ ਅੰਗਰੇਜ਼ ਅਥਵਾ ਬਦੇਸ਼ੀ ਸਰਕਾਰ ਨਾਲ ਕਿਸੇ ਕਿਸਮ ਦੀ ਸਾਂਝ ਨਾ ਰਖੀ ਜਾਵੇ। ਅੰਗਰੇਜ਼ੀ ਰਾਜ, ਅੰਗਰੇਜ਼ੀ ਰਹਿਣੀ ਬਹਿਣੀ ਤੇ ਅੰਗਰੇਜ਼ੀ ਵਿਦਿਆ ਦੇ ਨਾਲ ਪੰਜਾਬੀਆਂ ਉਤੇ ਵੀ ਪੱਛਮੀ ਪਾਣ ਚੜ੍ਹਣ ਲਗ ਗਈ ਸੀ। ਅੰਗਰੇਜ਼, ਪੰਜਾਬ ਦੀ ਪੈਦਾਵਾਰ ਦਾ ਕੱਚਾ ਮਾਲ ਧੜਾ ਧੜ ਵਲਾਇਤ ਪੁਚਾਈ ਜਾ ਰਹੇ ਸਨ ਤੇ ਉਸ ਦੇ ਇਵਜ਼ ਵਿਚ ਕਪੜਾ ਤਿਆਰ ਕਰ ਕੇ ਭਾਰਤ ਵਿਚ ਵੇਚ ਕੇ ਖੂਬ ਨਫੇ ਕਮਾ ਰਹੇ ਸਨ। ਥੋੜ੍ਹੇ ਸਾਲਾਂ ਵਿਚ ਹੀ ਭਾਰਤ ਵਰਸ਼ ਦੀ ਕਪੜੇ ਦੀ ਦਸਤਕਾਰੀ ਨਸ਼ਟ ਕਰ ਦਿਤੀ ਗਈ। ਅੰਗਰੇਜ਼ਾਂ ਦੇ ਭਾਰਤ ਵਿਚ ਆਉਣ ਸਮੇਂ ਢਾਕੇ ਦੀ ਮਲਮਲ ਸੰਸਾਰ ਪ੍ਰਸਿੱਧ ਚੀਜ਼ ਬਣ ਚੁਕੀ ਸੀ। ਹਰ ਸਾਲ ਇਕ ਕਰੋੜ ਰੁਪਏ ਦਾ ਮਾਲ ਇੰਗਲੈਂਡ ਤੇ ਹੋਰ ਯੂਰਪੀ ਦੇਸਾਂ ਵਿਚ ਜਾ ਕੇ ਵਿਕਦਾ ਸੀ। ਇਕੱਲੇ ਇੰਗਲੈਂਡ ਵਿਚ ਹਰ ਸਾਲ ਤੀਹ ਲੱਖ ਰੁਪਏ ਦੀ ਹਿੰਦੁਸਤਾਨੀ ਮਲਮਲ ਵਿਕਿਆ ਕਰਦੀ ਸੀ ਪਰੰਤੂ ਬਾਬਾ ਰਾਮ ਸਿੰਘ ਜੀ ਦੇ ਸਮੇਂ, ਹਾਲਾਤ ਅਜਿਹੇ ਹੋ ਚੁਕੇ ਸਨ ਕਿ ਸਾਰਾ ਕਪੜਾ ਬਾਹਰੋਂ ਬਣ ਕੇ ਆਉਣ ਲਗ ਪਇਆ ਸੀ। ਇਥੋਂ ਤਕ ਕਿ ਵਡੇ ਵਡੇ ਰਈਸਾਂ ਤੇ ਨਵਾਬਾਂ, ਰਾਜੇ ਮਹਾਰਾਜਿਆਂ ਦੇ ਕਪੜੇ ਇੰਗਲੈਂਡ ਵਿਚੋਂ ਧੋ ਕੇ ਆਉਣ ਲਗ ਪਏ ਸਨ। ਇਉਂ ਹਰ ਸਾਲ ਪੰਜਾਬੀਆਂ ਦੀ ਕਮਾਈ ਇੰਗਲੈਂਡ ਨੂੰ ਮਾਲਾ ਮਾਲ ਕਰੀ ਜਾ ਰਹੀ ਸੀ। ਅਜਿਹੇ ਅਧੋਗਤੀ ਦੇ ਸਮੇਂ ਬਾਬਾ ਰਾਮ ਸਿੰਘ ਜੀ ਪਹਿਲੇ ਪੰਜਾਬੀ ਸਨ ਜਿਨ੍ਹਾਂ ਨੇ ਅੰਗਰੇਜ਼ ਦੀ



Sri Satguru Jagjit Singh Ji Elibrary NamdhariElibrary@gmail.com

ਇਸ ਚਾਲ ਨੂੰ ਤਾੜਿਆ, ਨਾ ਕੇਵਲ ਤਾੜਿਆ ਸਗੋਂ ਇਸ ਦੀ ਵਿਰੋਧਤਾ ਕਰਦਿਆਂ ਹੋਇਆਂ ਪੰਜਾਬੀਆਂ ਨੂੰ ਖਬਰਦਾਰ ਕੀਤਾ। ਮੋਟਾ ਤੇ ਠੁੱਲ੍ਹਾ ਪਹਿਨ ਕੇ ਗੁਜ਼ਾਰਾ ਕਰਨ ਦੀ ਜਾਚ ਸਿਖਾਈ। ਆਪਣੀਆਂ ਨਿੱਜੀ ਲੋੜਾਂ ਨੂੰ ਸਾਦਾ ਕਰਨ ਤੇ ਘਟਾਉਣ ਦੀ ਹਦਾਇਤ ਕੀਤੀ। ਹੱਥੀਂ ਕੱਤੇ ਹੋਏ ਖੱਦਰ ਦੇ ਪਹਿਰਾਵੇ ਦੀ ਪਰਸੰਸਾ ਕੀਤੀ। ਸਰਦੀਆਂ ਦੀ ਰੁੱਤੇ, ਅੰਗਰੇਜ਼ੀ ਗਰਮ ਕਪੜੇ ਖਰੀਦ ਕੇ ਪਾਉਣ ਨਾਲੋਂ ਆਪਣੀਆਂ ਭੇਡਾਂ ਬੱਕਰੀਆਂ ਦੀ ਉੱਨ ਕੱਤ ਕੇ ਗਰਮ ਕਪੜੇ ਬਣਾ ਕੇ ਪਾਉਣ ਦੀ ਵਿਉਂਤ ਦੱਸੀ। ਥਾਂ ਥਾਂ ਘਰੇਲੂ ਦਸਤਕਾਰੀ, ਖੱਡੀਆਂ ਤੇ ਚਰਖੇ ਆਦਿ ਨੂੰ ਉੱਨਤ ਕੀਤਾ।

ਕਪੜੇ ਦੇ ਨਾਲ ਨਾਲ ਮਣਾਂ ਮੂੰਹੀ ਅਨਾਜ ਇੰਗਲੈਂਡ ਨੂੰ ਜਾਣ ਲਗ ਪਇਆ ਸੀ। ਪੰਜਾਬੀਆਂ ਦੀ ਆਰਥਕ ਪੱਧਰ ਦਿਨੋ ਦਿਨ ਹੇਠਾਂ ਨੂੰ ਆਉਣ ਲਗ ਪਈ ਸੀ। ਲੋਕ ਪੈਸੇ ਦੇ ਲਾਲਚ ਨੂੰ ਮਜਬੂਰੀ ਦੀ ਹਾਲਤ ਵਿਚ ਅਨਾਜ ਵੇਚਣ ਲਗ ਪਏ ਸਨ। ਥਾਂ ਥਾਂ ਕਾਲ ਪੈਣ ਦੇ ਤੌਖਲੇ ਭਾਸ ਰਹੇ ਸਨ। ਪੱਛਮੀ ਢੰਗ ਦੀ ਖਾਸ ਖੁਰਾਕ ਅਮੀਰਾਂ ਵਿਚ ਆ ਚੁਕੀ ਸੀ ਤੇ ਮੱਧ ਸ਼੍ਰੇਣੀ ਵੀ ਹੌਲੀ ਹੌਲੀ ਇਸ ਵਿਚ ਗ੍ਰਸੀ ਜਾਣ ਲਗ ਪਈ ਸੀ। ਦੁੱਧ ਤੇ ਦੇਸੀ ਘਿਉ ਦੀ ਥਾਂ ਚਾਹ ਤੇ ਹੋਰ ਨਸ਼ੇ ਲੈ ਰਹੇ ਸਨ। ਪੰਜਾਬੀਆਂ ਦੀ ਮੰਨੀ ਪ੍ਰਮੰਨੀ ਸਰੀਰਕ ਸ਼ਕਤੀ ਅਲੋਪ ਹੋ ਰਹੀ ਸੀ। ਬਾਬਾ ਜੀ ਨੇ ਸਾਰੇ ਪੰਜਾਬੀਆਂ ਨੂੰ ਆਮ ਕਰ ਕੇ ਤੇ ਆਪਣੇ ਸੇਵਕਾਂ ਨੂੰ ਖਾਸ ਕਰ ਕੇ ਦੇਸੀ ਚੀਜ਼ਾਂ ਦੀ ਵਰਤੋਂ ਕਰਨ ਦੀ ਅਪੀਲ ਕੀਤੀ। ਅੱਜ ਤਕ ਵੀ ਦੇਸੀ ਚੀਜ਼ਾਂ ਦੀ ਜਿੰਨੀ ਵਰਤੋਂ ਨਾਮਧਾਰੀ ਘਰਾਣਿਆਂ ਵਿਚ ਮਿਲਦੀ ਹੈ ਹੋਰ ਕਿਸੇ ਵਿਚ ਨਹੀਂ। ਖਾਲਸ ਦੇਸੀ ਘਿਉ ਤੇ ਦੁੱਧ ਦੀ ਵਰਤੋਂ ਕੀਤੀ ਜਾਂਦੀ ਹੈ। ਆਮ ਮਸ਼ੀਨਾਂ ਦੀ ਖੰਡ ਨਾਲੋਂ ਗੁੜ, ਸ਼ੱਕਰ ਜਾਂ ਦੇਸੀ ਖੰਡ ਚੰਗੀ ਸਮਝੀ ਜਾਂਦੀ ਹੈ। ਇਸ ਸਮੇਂ ਦੇ ਪਰਚਲਤ ਲੋਕ ਗੀਤਾਂ ਵਿਚੋਂ ਵੀ ਇਹ ਝਲਕ ਵੇਖੀ ਜਾ ਸਕਦੀ ਹੈ, ਜਿਵੇਂ :—

ਅਤਲਸਾਂ ਪਾੜ ਦਿਤੀਆਂ ਨਹੀਂ ਖੱਦਰ ਬਿਨਾਂ ਹੱਥ ਲੌਣਾ।<br>
ਨਹੀਂ ਖੰਡ ਦਾ ਸ਼ਰਬਤ ਪੀਣਾ ਸੌਂਹ ਖਾਧੀ ਖਾਲਸੇ ਨੇ।

ਮਸ਼ੀਨਾਂ ਦੇ ਆਟੇ ਨਾਲੋਂ ਚੱਕੀ ਦਾ ਪੀਠਾ ਚੰਗਾ ਸਮਝਿਆ ਜਾਂਦਾ ਹੈ। ਨਲਕੇ ਦੇ ਪਾਣੀ ਨਾਲੋਂ ਖੂਹਾਂ ਦਾ ਪਾਣੀ ਚੰਗਾ ਸਮਝਿਆ ਜਾਂਦਾ ਹੈ।

ਇਉਂ ਰਹਿਣੀ ਬਹਿਣੀ ਦੀ ਸਾਦਗੀ ਦੇ ਨਾਲ ਉੱਚਾ ਸਦਾਚਾਰਕ ਜੀਵਨ ਦੇ ਕੇ Simple living and high thinking ਦੇ ਸਿਧਾਂਤ ਨੂੰ ਅਮਲੀ ਰੂਪ ਦਿਤਾ ਜਿਸ ਦੀ ਅਗਵਾਈ ਕਬੂਲ ਕਰਦਿਆਂ ਹੋਇਆਂ ਵੀਹਵੀਂ ਸਦੀ ਦੇ ਮੁੱਢ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਰਾਹੀਂ ਮਹਾਤਮਾ ਗਾਂਧੀ ਨੇ ਇਨ੍ਹਾਂ ਹੀ ਅਸੂਲਾਂ ਨੂੰ ਪਰਚਾਰਿਆ।





Sri Satguru Jagjit Singh Ji Elibrary NamdhariElibrary@gmail.com

ਸਤਾਰ੍ਹਵਾਂ ਕਾਂਡ

# ਅਨੰਦਪੁਰ ਦਾ ਹੋਲਾ

ਨਜ਼ਰਬੰਦੀ ਦੇ ਸਮੇਂ ਵਿਚ ਅੰਗਰੇਜ਼ ਸਰਕਾਰ ਨੇ ਬਾਬਾ ਰਾਮ ਸਿੰਘ ਅਤੇ ਉਨ੍ਹਾਂ ਦੇ ਸੰਗੀਆਂ ਬਾਰੇ ਪੂਰੀ ਤਰ੍ਹਾਂ ਜਾਂਚ ਪੜਤਾਲ ਕਰ ਲਈ ਪਰੰਤੂ ਕਿਸੇ ਵੀ ਰਾਜ ਵਿਦਰੋਹੀ ਘਟਨਾ ਦਾ ਪਤਾ ਨਾ ਲਗ ਸਕਿਆ। ਬਾਬਾ ਰਾਮ ਸਿੰਘ ਜੀ ਨੇ ਜਨਵਰੀ ੧੮੬੭ ਨੂੰ ਮੁਕਤਸਰ ਸਾਹਿਬ ਮਾਘੀ ਦੇ ਮੇਲੇ ਤੇ ਜਾਣ ਲਈ ਸਰਕਾਰ ਪਾਸੋਂ ਆਗਿਆ ਮੰਗੀ ਜੋ ਨਾ ਦਿਤੀ ਗਈ। ਹੁਣ ਉਨ੍ਹਾਂ ਨੇ ਫੈਸਲਾ ਕਰ ਲਇਆ ਕਿ ਉਹ ਹੋਲੇ ਮਹੱਲੇ ਤੇ ਭੈਣੀ ਸਾਹਿਬ ਹੀ ਇਕੱਠ ਕਰਨਗੇ ਤੇ ਇਸ ਸੰਬੰਧੀ ਉਨ੍ਹਾਂ ਆਪਣੇ ਵਿਚਾਰ ਜ਼ਿਲੇ ਦੇ ਹਾਕਮਾਂ ਤੱਕ ਵੀ ਅਪੜਾ ਦਿਤੇ। ਮੇਜਰ ਪਰਕਿਨਜ਼, ਪੁਲਸ ਕਪਤਾਨ ਲੁਧਿਆਨਾ ਚਾਹੁੰਦਾ ਸੀ ਕਿ ਮੇਲਾ ਲਗ ਲੈਣ ਦਿਤਾ ਜਾਵੇ ਤੇ ਸਰਕਾਰ ਵਲੋਂ ਕਿਸੇ ਕਿਸਮ ਦਾ ਦਖ਼ਲ ਨਾ ਦਿਤਾ ਜਾਵੇ ਪਰੰਤੂ ਇੰਸਪੈਕਟਰ ਜਨਰਲ ਪੁਲੀਸ ਇਸ ਦੇ ਉਲਟ ਸੀ। ਉਹ ਚਾਹੁੰਦਾ ਸੀ ਕਿ ਭੈਣੀ ਸਾਹਿਬ ਕੂਕਿਆਂ ਦਾ ਬਹੁਤਾ ਇਕੱਠ ਨਾ ਹੋਣ ਦਿਤਾ ਜਾਵੇ। ਜਦ ਇਹ ਸੂਚਨਾਵਾਂ ਬਾਬਾ ਰਾਮ ਸਿੰਘ ਜੀ ਪਾਸ ਪੁੱਜੀਆਂ ਤਾਂ ਉਨ੍ਹਾਂ ਨੇ ਕਿਸੇ ਸ਼ਰਤ ਨੂੰ ਮੰਨ ਕੇ ਮੇਲਾ ਲਾਉਣ ਤੋਂ ਨਾਂਹ ਕਰ ਦਿਤੀ ਤੇ ਹੋਲੇ ਦੇ ਮੌਕੇ ਤੇ ਸ੍ਰੀ ਅਨੰਦਪੁਰ ਸਾਹਿਬ ਜਾਣ ਦੀ ਆਗਿਆ ਵਾਸਤੇ ਲਿਖ ਦਿਤਾ। ਥੋੜ੍ਹੇ ਹੀ ਦਿਨਾਂ ਵਿਚ ਆਪ ਨੂੰ ਸਰਕਾਰ ਵਲੋਂ ਆਗਿਆ ਆ ਗਈ ਤੇ ਆਪ ਨੇ ਹੋਲੇ ਮਹੱਲੇ ਤੇ ਜਾਣ ਲਈ ਪੂਰੀਆਂ ਪੂਰੀਆਂ ਤਿਆਰੀਆਂ ਅਰੰਭ ਦਿਤੀਆਂ। ਥਾਂ ਥਾਂ ਨਾਮਧਾਰੀਆਂ ਨੂੰ ਹੁਕਮਨਾਮੇ ਭੇਜ ਦਿਤੇ ਗਏ ਕਿ ਐਤਕੀਂ ਹੋਲਾ ਮਹੱਲਾ ਸ੍ਰੀ ਅਨੰਦਪੁਰ ਕੀਤਾ ਜਾਵੇਗਾ।

ਕਰਨਲ ਮੈਕਐਂਡਰੀਊ ਡਿਪਟੀ ਇੰਸਪੈਕਟਰ ਜਨਰਲ ਪੁਲੀਸ ਲਾਹੌਰ ਨੂੰ ਸਰਕਾਰ ਵਲੋਂ ਮੇਲੇ ਦਾ ਪਰਬੰਧ ਕਰਨ ਤੇ ਬਾਬਾ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸੇਵਕਾਂ ਦੇ ਕਾਰਨਾਮਿਆਂ ਤੇ ਨਿਗਰਾਨੀ ਕਰਨ ਲਈ ਮੁਕੱਰਰ ਕੀਤਾ ਗਇਆ। ਕਰਨਲ ਮੈਕਐਂਡਰੀਊ ੧੦ ਮਾਰਚ ਨੂੰ ਲਾਹੌਰੋਂ ਚੱਲ ਕੇ ਜਲੰਧਰ ਪੁੱਜਾ ਤੇ ਕਮਿਸ਼ਨਰ ਜਲੰਧਰ ਨਾਲ ਮੇਲੇ ਦੇ ਪਰਬੰਧ ਬਾਰੇ ਗਲ-ਬਾਤ ਕੀਤੀ ਤੇ ਮੁੜ ਮਿਸਟਰ ਪਰਕਿਨਜ਼, ਡਿਪਟੀ ਕਮਿਸ਼ਨਰ ਹੁਸ਼ਿਆਰਪੁਰ ਨਾਲ ਵਿਚਾਰ ਸਾਂਝੇ ਕੀਤੇ। ਮੇਲੇ ਦਾ ਪਰਬੰਧ ਕਰਨ ਵਾਸਤੇ ਆਪਣੀ ਸਹਾਇਤਾ ਲਈ ਇਕ ਇੰਸਪੈਕਟਰ, ਇਕ ਡਿਪਟੀ ਇੰਸਪੈਕਟਰ ਤੇ ਪੰਜਾਹ ਚੋਣਵੇਂ ਸਿਪਾਹੀ ਹੁਸ਼ਿਆਰਪੁਰੋਂ ਲਏ। ਇਕ ਡਿਪਟੀ ਇੰਸਪੈਕਟਰ ਤੇ ਦਸ ਸਿਪਾਹੀ ਜਲੰਧਰ ਪੁਲੀਸ ਚੋਂ ਮੰਗਵਾਏ ਗਏ। ਇਸਤੋਂ ਬਿਨਾਂ ਪੰਜਾਬ ਪੁਲੀਸ ਦੇ ਹੱਛੇ ਵਰਤੇ ਤੇ ਅੰਗਰੇਜ਼



Sri Satguru Jagjit Singh Ji Elibrary NamdhariElibrary@gmail.com

ਸਰਕਾਰ ਦੇ ਪਰਖੇ ਹੋਏ ਅਫ਼ਸਰ, ਸਰਦਾਰ ਬਹਾਦਰ ਅਤਰ ਸਿੰਘ ਸ਼ੇਰਦਿਲ ਰਜਮੈਂ
ਦਾ ਪੁਰਾਣਾ ਕਮਾਨ ਅਫ਼ਸਰ, ਇੰਸਪੈਕਟਰ ਕੁਤਬ ਸ਼ਾਹ ਫ਼ਿਰੋਜ਼ਪੁਰ, ਇੰਸਪੈਕਟ
ਫਤਹਿ ਦੀਨ ਖਾਂ ਅੰਮ੍ਰਿਤਸਰ, ਅਸਿਸਟੈਂਟ ਸੁਪ੍ਰਿੰਟੈਂਡੈਂਟ ਮਿਸਟਰ ਹੈਚਲ ਹੁਸ਼ਿਆਰਪੁ
ਵੀ ਨਾਲ ਸਨ। ਪੁਲੀਸ ਦਾ ਇਤਨਾ ਅਮਲਾ ਫੈਲਾ ਲੈ ਕੇ ਕਰਨਲ ਮੈਕਐਂਡਰੀ
੧੭ ਮਾਰਚ ਨੂੰ ਅਨੰਦਪੁਰ ਪੁੱਜ ਗਇਆ। ਗੁਰਦੁਆਰਾ ਕੇਸਗੜ੍ਹ ਤੋਂ ਥੋੜ੍ਹੀ ਜਿਹੀ ਵਿੱ
ਤੇ ਰਾਹ ਤੋਂ ਲਾਂਭੇ ਕਰਕੇ ਪੁਲੀਸ ਨੇ ਆਪਣੇ ਤੰਬੂ ਲਾ ਲਏ।

ਬਾਬਾ ਰਾਮ ਸਿੰਘ ਜੀ ਦੇ ਅਨੰਦਪੁਰ ਜਾਣ ਦੀਆਂ ਖਬਰਾਂ ਪਿੰਡੋ ਪਿੰਡ ਫਿ
ਗਈਆਂ। ਸੈਂਕੜੇ ਤੇ ਹਜ਼ਾਰਾਂ ਦੀ ਗਿਣਤੀ ਵਿਚ ਨਾਮਧਾਰੀ ਸੰਗਤ, ਭੈਣੀ ਸਾਹਿਬ ਤੋਂ
ਚਲਣ ਸਮੇਂ ਤੱਕ ਇਕੱਠੀ ਹੋ ਗਈ ਤੇ ਇਕ ਵੱਡਾ ਸੰਗ ਬਣ ਗਇਆ। ਸੂਬਾ ਜੋਤਾ ਸਿੰਘ
ਤੋਂ ਬਿਨਾਂ ਬਾਕੀ ਸਾਰੇ ਸੂਬੇ ਵੀ ਇਸ ਵੇਲੇ ਬਾਬਾ ਜੀ ਦੇ ਨਾਲ ਸਨ। ਅੱਗੇ ਅੱਗੇ ਬਾਬ
ਰਾਮ ਸਿੰਘ ਜੀ ਚੀਨੀ ਘੋੜੀ ਤੇ ਸਵਾਰ ਹੋਏ ਜਾ ਰਹੇ ਸਨ। ਉਸ ਤੋਂ ਪਿਛੇ ਸਾਰੇ ਸੂਬੇ
ਤੇ ਹੋਰ ਨਾਮਧਾਰੀ ਘੋੜਿਆਂ ਤੇ ਸਵਾਰ ਸਨ। ਇਉਂ ਜਲੂਸ ਵਿਚ ਘੋੜਿਆਂ ਦੀ ਗਿਣਤੀ
ਪੰਜਾਹ ਕੁ ਦੇ ਕਰੀਬ ਸੀ। ਬਹੁਤ ਸਾਰੀ ਸੰਗਤ ਪੈਦਲ ਜਲੂਸ ਦੇ ਪਿਛੇ ਪਿਛੇ ਜਾ ਰਹੀ
ਸੀ। ਸੂਬਾ ਸੁਧ ਸਿੰਘ ਨੂੰ ਇਸ ਸੰਗ ਦਾ ਇੰਚਾਰਜ ਥਾਪਿਆ ਗਇਆ। ਨਗਾਰਿਆਂ
ਦੀਆਂ ਚੋਟਾਂ ਤੇ ਝੂਲਦੇ ਨਿਸ਼ਾਨ ਸਾਹਿਬ ਦੂਰ ਦੂਰ ਤਕ ਖਬਰਾਂ ਕਰਦੇ ਸਨ। ਭੈਣੀ
ਸਾਹਿਬ ਤੋਂ ਚੱਲ ਕੇ ਪਹਿਲਾ ਪੜਾ ਪਿੰਡ ਖਮਾਣੋਂ ਕੀਤਾ ਗਇਆ। ਉਥੋਂ ਦੇ ਸਰਦਾਰ
ਪਰਤਾਪ ਸਿੰਘ ਤੇ ਬਾਕੀ ਸਰਦਾਰਾਂ ਨੇ ਵਹੀਰ ਦੀ ਬੜੀ ਟਹਿਲ ਸੇਵਾ ਕੀਤੀ। ਦੀਵਾਨ
ਸਜੇ। ਗੁਰਮਤ ਪਰਵਾਹ ਚਲਿਆ ਤੇ ਅੰਮ੍ਰਿਤ ਪਰਚਾਰ ਕੀਤਾ ਗਇਆ। ਦੂਸਰਾ ਪੜਾ
ਭੋਜੋ ਮਾਜਰੇ ਜਾ ਕੀਤਾ। ਇਥੇ ਭੀ ਗੁਰਮਤ ਪਰਚਾਰ ਤੇ ਅੰਮ੍ਰਿਤ ਪਰਚਾਰ ਕੀਤਾ
ਗਇਆ। ਬਹੁਤ ਸਾਰੇ ਨਵੇਂ ਸਿੰਘ ਸਜੇ ਜਿਨ੍ਹਾਂ ਵਿਚੋਂ ਕਈ ਬ੍ਰਾਹਮਣ ਵੀ ਸਨ*। ਮੁੜ
ਰੋਪੜ ਤੋਂ ਹੁੰਦਾ ਹੋਇਆ ਸਾਰੇ ਦਾ ਸਾਰਾ ਵਹੀਰ ਸ੍ਰੀ ਕੀਰਤ ਪੁਰ ਪੁੱਜਾ। ਬਾਬਾ
ਗੁਰਦਿਤਾ ਜੀ ਦੇ ਗੁਰਦੁਆਰੇ ਦੇ ਪੌੜਾਂ ਦੇ ਲਾਗੇ ਇਕ ਬਾਗ ਵਿਚ ਡੇਰਾ ਕੀਤਾ ਗਇਆ
ਤੇ ਗੁਰਦਵਾਰਿਆਂ ਦੇ ਦਰਸ਼ਨ ਕੀਤੇ।

ਉਧਰ ਅਨੰਦਪੁਰ ਵਿਚ ਗੁਰਦੁਆਰਾ ਕੇਸ ਗੜ੍ਹ ਸਾਹਿਬ ਦੇ ਮਹੰਤ ਹਰੀ ਸਿੰਘ ਨੂੰ
ਵੀ ਪਤਾ ਲਗਾ ਕਿ ਬਾਬਾ ਰਾਮ ਸਿੰਘ ਜੀ ਆਪਣੇ ਬਹੁਤ ਸਾਰੇ ਨਾਮਧਾਰੀ ਸੇਵਕਾਂ ਨਾਲ
ਹੋਲੇ ਮਹੱਲੇ ਤੇ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਰਹੇ ਹਨ। ਉਹ ਬੜਾ ਫਿਕਰਮੰਦ
ਹੋਇਆ। ਉਹ ਨਹੀਂ ਸੀ ਚਾਹੁੰਦਾ ਕਿ ਕੂਕੇ, ਗੁਰਦੁਆਰੇ ਅੰਦਰ ਪੈਰ ਪਾਉਣ। ਕੂਕਿਆਂ
ਨੂੰ ਰੋਕਣ ਲਈ ਉਸ ਨੇ ਕੁਝ ਨਿਹੰਗ ਸਿੰਘ ਵੀ ਅਨੰਦਪੁਰ ਮੇਲੇ ਤੇ ਉਚੇਚੇ ਸੱਦੇ ਹੋਏ ਸਨ।
ਕੂਕਿਆਂ ਦੇ ਵਿਰੁਧ ਉਨ੍ਹਾਂ ਵਿਚ ਕਾਫ਼ੀ ਜੋਸ਼ ਭਰਿਆ ਹੋਇਆ ਸੀ। ਜਦ ਕਰਨਲ
ਮੈਕਐਂਡਰੀਊ ਨੂੰ ਸਾਰੇ ਹਾਲਾਤ ਦਾ ਪਤਾ ਲੱਗਾ ਤਾਂ ਉਸ ਨੇ ਸਰਦਾਰ ਅਤਰ ਸਿੰਘ ਨੂੰ

---

*ਵੇਖੋ ਅਣਛਪਿਆ ਗ੍ਰੰਥ ਸਤਿਗੁਰ ਬਿਲਾਸ ਪੰਨਾ ੧੭੩



Sri Satguru Jagjit Singh Ji Elibrary NamdhariElibrary@gmail.com

ਮਹੰਤ ਹਰੀ ਸਿੰਘ ਵੱਲ ਭੇਜਿਆ। ਮਹੰਤ ਹਰੀ ਸਿੰਘ ਨੇ ਕਹਿਆ ਕਿ ਉਹ ਬਾਬਾ ਰਾਮ ਸਿੰਘ ਅਤੇ ਉਨ੍ਹਾਂ ਦੇ ਸਾਥੀ ਕੂਕਿਆਂ ਨੂੰ ਤਖਤ ਸਾਹਿਬ ਦੀ ਯਾਤਰਾ ਕਰਨ ਦੀ ਆਗਿਆ ਨਹੀਂ ਦੇ ਸਕਦਾ ਕਿਉਂਕਿ ਕੂਕੇ ਇਥੋਂ ਦੀ ਰਹੁਰੀਤ ਤੇ ਮਰਿਆਦਾ ਦੇ ਉਲਟ ਚਲਦੇ ਹਨ। ਕਰਨਲ ਮੈਕਐਂਡਰੀਊ ਨੇ ਕਹਿਆ ਕਿ ਗੁਰਦੁਆਰੇ ਸਭ ਦੇ ਸਾਂਝੇ ਹਨ ਤੇ ਕਿਸੇ ਭੀ ਯਾਤਰੀ ਨੂੰ ਦਰਸ਼ਨ ਕਰਨ ਤੋਂ ਰੋਕਿਆ ਨਹੀਂ ਜਾ ਸਕਦਾ। ਢੇਰ ਚਿਰ ਗੱਲਾਂ ਬਾਤਾਂ ਕਰਨ ਤੋਂ ਉਪਰੰਤ ਮਹੰਤ ਹਰੀ ਸਿੰਘ ਨੇ ਕਹਿਆ ਕਿ ਕੂਕਿਆਂ ਨੂੰ ਇਸ ਸ਼ਰਤ ਤੇ ਗੁਰਦੁਆਰੇ ਦੇ ਅੰਦਰ ਆਉਣ ਦੀ ਆਗਿਆ ਦਿਤੀ ਜਾ ਸਕਦੀ ਹੈ, ਜੇਕਰ ਉਹ ਨੰਗੇ ਸਿਰ ਨਾ ਆਉਣ ਅਤੇ ਕੋਈ ਅਜਿਹੀ ਰੀਤ ਨਾ ਕਰਨ ਜੋ ਇਥੋਂ ਦੀ ਰਹੁਰੀਤ ਦੇ ਵਿਰੁਧ ਹੋਵੇ। ਕਰਨਲ ਮੈਕਐਂਡਰੀਊ ਨੇ ਉਸ ਨੂੰ ਪੂਰਾ ਪੂਰਾ ਭਰੋਸਾ ਦਿਵਾ ਕੇ ਵਿਦਾ ਕੀਤਾ।

ਇਸ ਤੋਂ ਉਪਰੰਤ ਨਿਹੰਗ ਸਿੰਘਾਂ ਦੇ ਜਥੇਦਾਰ ਨੂੰ ਵੀ ਬੁਲਾਇਆ ਗਇਆ ਤੇ ਖੂਬ ਤਾੜਨਾ ਕੀਤੀ ਗਈ ਅਤੇ ਇਹ ਵੀ ਕਹਿਆ ਗਇਆ ਕਿ ਜੇਕਰ ਨਿਹੰਗਾਂ ਵਲੋਂ ਕੂਕਿਆਂ ਦੇ ਵਿਰੁਧ ਕੋਈ ਫਸਾਦ ਖੜਾ ਕੀਤਾ ਗਇਆ ਤਾਂ ਉਸ ਦੀ ਜ਼ਿਮੇਵਾਰੀ ਜਥੇਦਾਰ ਦੇ ਸਿਰ ਹੋਵੇਗੀ। ਇਉਂ ਅਠਾਰਾਂ ਮਾਰਚ ਸ਼ਾਮ ਤਕ ਪੁਲੀਸ ਨੇ ਆਪਣਾ ਪਰਬੰਧ ਹਰ ਤਰ੍ਹਾਂ ਨਾਲ ਤਸੱਲੀ ਬਖਸ਼ ਕਰ ਲਇਆ।

ਬਾਬਾ ਰਾਮ ਸਿੰਘ ਜੀ ੧੯ ਮਾਰਚ ੧੮੬੭ ਦੀ ਸਵੇਰ ਨੂੰ ਆਪਣੇ ਜਥੇ ਸਮੇਤ ਸ੍ਰੀ ਅਨੰਦਪੁਰ ਪੁੱਜ ਗਏ। ੨੫੦੦ ਦੇ ਲਗ ਪਗ ਨਾਮਧਾਰੀ ਸੰਗਤ ਜਲੂਸ ਦੀ ਸ਼ਕਲ ਵਿਚ ਆ ਰਹੀ ਸੀ। ਜਦ ਇਹ ਜਲੂਸ ਸਰਕਾਰੀ ਅਫਸਰਾਂ ਦੇ ਤੰਬੂਆਂ ਲਾਗੋਂ ਦੀ ਲੰਘਣ ਲੱਗਾ ਤਾਂ ਕਰਨਲ ਮੈਕਐਂਡਰੀਊ ਨੇ ਇਸ਼ਾਰੇ ਨਾਲ ਰੋਕ ਲਇਆ। ਬਾਬਾ ਰਾਮ ਸਿੰਘ ਜੀ ਘੋੜੀ ਤੋਂ ਉਤਰ ਬੈਠੇ। ਕਰਨਲ ਮੈਕਐਂਡਰੀਊ ਬੜੇ ਸਤਿਕਾਰ ਨਾਲ ਆਪ ਨੂੰ ਤੰਬੂ ਦੇ ਅੰਦਰ ਲੈ ਗਇਆ। ਮੁਖ ਸੂਬਾ ਜਵਾਹਰ ਸਿੰਘ ਜੀ ਭੀ ਇਸ ਸਮੇਂ ਬਾਬਾ ਜੀ ਨਾਲ ਹੀ ਤੰਬੂ ਅੰਦਰ ਚਲੇ ਗਏ। ਮਿਸਟਰ ਪਰਕਿਨਜ਼ ਡਿਪਟੀ ਕਮਿਸ਼ਨਰ ਹੁਸ਼ਿਆਰਪੁਰ ਭੀ ਉਥੇ ਹੀ ਬੈਠਾ ਹੋਇਆ ਸੀ। ਤੰਬੂ ਦੇ ਅੰਦਰ ਜਾ ਕੇ ਦੋਹਾਂ ਸਰਕਾਰੀ ਅਫਸਰਾਂ ਨੇ ਬਾਬਾ ਜੀ ਸਾਹਮਣੇ ਮਹੰਤ ਹਰੀ ਸਿੰਘ ਦੇ ਇਤਰਾਜ਼ ਪੇਸ਼ ਕੀਤੇ। ਬਾਬਾ ਜੀ ਨੇ ਸਪੱਸ਼ਟ ਸ਼ਬਦਾਂ ਵਿਚ ਕਹਿਆ ਕਿ ਮਹੰਤ ਹਰੀ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਦਾ ਤੌਖਲਾ ਸਭ ਫਜ਼ੂਲ ਹੈ। ਅਸੀਂ ਗੁਰਦੁਆਰੇ ਉਤੇ ਕਬਜ਼ਾ ਕਰਨ ਨਹੀਂ ਆਏ। ਅਸੀਂ ਤਾਂ ਕੇਵਲ ਦਸਮ ਪਿਤਾ ਸ੍ਰੀ ਕਲਗੀਧਰ ਜੀ ਦੇ ਗੁਰਦੁਆਰੇ ਦੇ ਦਰਸ਼ਨਾਂ ਵਾਸਤੇ ਆਏ ਹਾਂ, ਜੇਕਰ ਤੁਹਾਨੂੰ ਕੋਈ ਇਤਰਾਜ਼ ਹੈ ਤਾਂ ਅਸੀਂ ਇਥੋਂ ਹੀ ਵਾਪਸ ਹੋ ਜਾਂਦੇ ਹਾਂ। ਕਰਨਲ ਮੈਕਐਂਡਰੀਊ ਨੇ ਕਹਿਆ ਕਿ ਪੁਜਾਰੀਆਂ ਨੂੰ ਕੂਕਿਆਂ ਦੇ ਨੰਗੇ ਸਿਰਾਂ ਅਤੇ ਗੁਰਦੁਆਰੇ ਅੰਦਰ ਜਾ ਕੇ ਕੂਕਾਂ ਮਾਰਨ ਤੇ ਇਤਰਾਜ਼ ਹੈ। ਬਾਬਾ ਜੀ ਨੇ ਉੱਤਰ ਦਿੰਦੇ ਹੋਏ ਦਸਿਆ ਕਿ ਕੂਕੇ ਇਹ ਕੁਝ ਜਾਣ ਬੁੱਝ ਕੇ ਨਹੀਂ ਕਰਦੇ। ਪ੍ਰਭੂ-ਪਿਆਰ ਵਿਚ ਆਏ ਹੋਏ ਸ਼ਬਦ ਕੀਰਤਨ



Sri Satguru Jagjit Singh Ji Elibrary NamdhariElibrary@gmail.com

ਕਰਦੇ ਹਨ ਤੇ ਇਉਂ ਪਰੇਮ ਲੋਰ ਵਿਚ ਆ ਕੇ ਸੁੱਧ ਬੁੱਧ ਭੁਲ ਜਾਂਦੇ ਹਨ। ਇਹ ਉਨ੍ਹਾਂ ਦੇ ਵੱਸ ਦੀ ਗੱਲ ਨਹੀਂ ਰਹਿੰਦੀ।

ਕੁਝ ਮਿੰਟਾਂ ਦੀ ਗੱਲ ਬਾਤ ਤੋਂ ਉਪਰੰਤ ਬਾਬਾ ਜੀ ਇਸ ਗੱਲ ਤੇ ਰਜ਼ਾਮੰਦ ਹੋ ਗਏ ਕਿ ਗੁਰਦੁਆਰੇ ਦੇ ਦਰਸ਼ਨਾਂ ਲਈ ਜਾਣ ਸਮੇਂ ਉਹ ਆਪਣੇ ਨਾਲ ਸੌ ਤੋਂ ਵਧੀਕ ਸਿੰਘ ਨਹੀਂ ਲਿਜਾਣਗੇ ਅਤੇ ਨਾ ਹੀ ਸ਼ਬਦ ਕੀਰਤਨ ਕਰਨਗੇ। ਅਗਲੇ ਦਿਨ ਸਵੇਰ ਦਾ ਵੇਲਾ ਗੁਰਦੁਆਰੇ ਦੀ ਯਾਤਰਾ ਲਈ ਨਿਸਚਿਤ ਕੀਤਾ ਗਇਆ। ਉਸੇ ਦਿਨ ਸ਼ਾਮ ਨੂੰ ਜਲੰਧਰ ਡਵੀਯਨ ਦਾ ਕਮਿਸ਼ਨਰ ਮਿਸਟਰ ਫੋਰਸਾਈਥ ਵੀ ਅਨੰਦਪੁਰ ਪਹੁੰਚ ਗਇਆ ਜਿਸ ਨਾਲ ਸਰਕਾਰੀ ਪਰਬੰਧ ਵਿਚ ਜ਼ਿਮੇਂਵਾਰੀ ਤੇ ਯੋਗਤਾ ਦਾ ਵਾਧਾ ਹੋਇਆ।

ਉਸੇ ਦਿਨ (੧੯ ਮਾਰਚ) ਸ਼ਾਮ ਨੂੰ ਕਰਨਲ ਮੈਕਐਂਡਰੀਉ ਸਰਦਾਰ ਅਤਰ ਸਿੰਘ ਨੂੰ ਨਾਲ ਲੈ ਕੇ ਨਾਮਧਾਰੀਆਂ ਦੇ ਡੇਰੇ ਚਰਨ ਗੰਗਾ ਦੇ ਕੰਢੇ ਗਇਆ ਤਾਕਿ ਬਾਬਾ ਜੀ ਤੇ ਉਨ੍ਹਾਂ ਦੇ ਸੇਵਕਾਂ ਸੰਬੰਧੀ ਕੁਝ ਵਾਕਫੀ ਹਾਸਲ ਕਰ ਸਕੇ। ਸ਼ਾਮ ਦਾ ਦੀਵਾਨ ਸਜਿਆ ਹੋਇਆ ਸੀ। ਨਾਮਧਾਰੀ ਪੁਰਸ਼ ਤੇ ਇਸਤਰੀਆਂ ਦੀ ਪੰਜ ਕੁ ਹਜ਼ਾਰ ਦੇ ਲਗ-ਪਗ ਹਾਜ਼ਰੀ ਸੀ। ਬਾਬਾ ਜੀ ਸਮਾਧੀ ਲਾ ਕੇ ਬੈਠੇ ਕੀਰਤਨ ਦਾ ਰਸ ਮਾਣ ਰਹੇ ਸਨ। ਬਾਬਾ ਜੀ ਅੰਗਰੇਜ਼ ਅਫਸਰ ਨੂੰ ਬੜੇ ਸਲੀਕੇ ਨਾਲ ਮਿਲੇ ਤੇ ਵਾਹਵਾ ਆਦਰ ਕੀਤਾ।

ਨੀਅਤ ਕੀਤੇ ਹੋਏ ਪਰੋਗਰਾਮ ਅਨੁਸਾਰ ਦੂਸਰੇ ਦਿਨ ਸਵੇਰੇ ਸੱਤ ਵਜੇ ਬਾਬਾ ਰਾਮ ਸਿੰਘ ਜੀ ਆਪਣੇ ਸੌ ਸੇਵਕਾਂ ਨਾਲ ਗੁਰਦੁਆਰਾ ਕੇਸ ਗੜ੍ਹ ਸਾਹਿਬ ਦੇ ਦਰਸ਼ਨਾਂ ਨੂੰ ਗਏ। ਕਿਸੇ ਕਿਸਮ ਦੀ ਲੜਾਈ ਝਗੜੇ ਦਾ ਕੋਈ ਤੌਖਲਾ ਨਾ ਹੋਣ ਕਰਕੇ ਇਸ ਸਮੇਂ ਪੁਲਸ ਦਾ ਕੋਈ ਉਚੇਚਾ ਪ੍ਰਬੰਧ ਨਾ ਕੀਤਾ ਗਇਆ। ਕੇਵਲ ਸਰਦਾਰ ਅਤਰ ਸਿੰਘ, ਫਜ਼ਲ ਹੁਸੈਨ ਤੇ ਕੁਤਬ ਸ਼ਾਹ ਇੰਸਪੈਕਟਰਾਂ ਨੂੰ ਨਿਗਰਾਨੀ ਤੇ ਲਾਇਆ ਗਇਆ ਤਾਕਿ ਉਹ ਖਿਆਲ ਰਖਣ ਕਿ ਯਾਤਰੂਆਂ ਨੂੰ ਗੁਰਦੁਆਰੇ ਦੇ ਦਰਸ਼ਨ ਕਰਨ ਸਮੇਂ ਕਿਸੇ ਕਿਸਮ ਦੀ ਔਕੜ ਪੇਸ਼ ਨਾ ਆਵੇ ਅਤੇ ਨਾ ਹੀ ਬਹੁਤਾ ਭੀੜ ਭੜੱਕਾ ਹੀ ਹੋਣ ਦਿਤਾ ਜਾਵੇ।

ਬਾਬਾ ਜੀ ਆਪਣੇ ਸਾਥੀਆਂ ਸਮੇਤ ਅਜੇ ਗੁਰਦੁਆਰੇ ਦੇ ਪਾਸ ਪੁਜੇ ਹੀ ਸਨ ਕਿ ਪੰਜਾਹ ਕੁ ਜੁਸ਼ੀਲੇ ਨਿਹੰਗਾਂ ਸਿੰਘਾਂ ਦਾ ਟੋਲਾ ਬੜੇ ਰੋਹ ਵਿਚ ਆ ਕੇ ਆਪਣੇ ਟਕੂਏ ਤੇ ਮੁਤਹਿਰੇ ਫੜੀ ਕੂਕਿਆਂ ਦੀ ਪੈਰਵੀ ਕਰਨ ਲਈ ਆਉਂਦਾ ਦਿਸ ਪਇਆ। ਉਸ ਸਮੇਂ ਕੇਵਲ ਮਿਸਟਰ ਮੈਕਐਂਡਰੀਉ ਤੇ ਮਿਸਟਰ ਹੈਚਲ ਹੀ ਸਰਕਾਰੀ ਤੰਬੂਆਂ ਦੇ ਸਾਹਮਣੇ ਖੜੇ ਸਨ। ਉਨ੍ਹਾਂ ਨੇ ਨਿਹੰਗਾਂ ਨੂੰ ਰੋਕਣ ਦਾ ਜਤਨ ਕੀਤਾ ਪਰੰਤੂ ਉਹ ਜੋਸ਼ ਵਿਚ ਆਏ ਹੋਏ ਅਤੇ ਆਪਣੇ ਮੁਕਾਬਲੇ ਵਿਚ ਕੇਵਲ ਦੋ ਆਦਮੀ ਵੇਖ ਕੇ ਭੂਤਰ ਗਏ ਤੇ ਵਾਧੀਆਂ ਘਾਟੀਆਂ ਕਰਨ ਲਗੇ। ਇੱਨੇ ਨੂੰ ਮਿਸਟਰ ਹੈਚਲ ਨੇ ਸੀਟੀ ਮਾਰੀ ਜਿਸ ਨੂੰ ਸੁਣਦਿਆਂ ਹੀ ਤੰਬੂਆਂ ਦੇ ਅੰਦਰੋਂ ਤੀਹ ਪੁਲੀਸ ਦੇ ਸਿਪਾਹੀ ਹੱਥਾਂ ਵਿਚ ਤਲਵਾਰਾਂ ਲਈ ਤਿਆਰ ਬਰ ਤਿਆਰ ਹੋ ਕੇ ਬਾਹਰ ਆ ਗਏ। ਪੁਲੀਸ ਦੀ ਤਾਕਤ ਵੇਖ ਕੇ ਨਿਹੰਗ ਸਿੰਘ



Sri Satguru Jagjit Singh Ji Elibrary NamdhariElibrary@gmail.com

ਠੰਬਰ ਗਏ ਤੇ ਆਪਣੇ ਹਥਿਆਰ ਉਥੇ ਹੀ ਸੁੱਟ ਕੇ ਵਾਪਸ ਆਪਣੇ ਡੇਰੇ ਨੂੰ ਪਰਤ ਗਏ।

ਬਾਬਾ ਰਾਮ ਸਿੰਘ ਜੀ ਗੁਰਦੁਆਰਾ ਕੇਸ ਗੜ੍ਹ ਸਾਹਿਬ ਪੁੱਜੇ। ਬੜੀ ਸ਼ਰਧਾ ਨਾਲ ਪੰਜੀ ਰੁਪਏ ਭੇਟ ਚੜ੍ਹਾਏ ਤੇ ਮੱਥਾ ਟੇਕਿਆ। ਪੁਜਾਰੀ ਸਿੰਘ ਨੇ ਮਾਇਆ ਤਾਂ ਸਵੀਕਾਰ ਕਰ ਲਈ ਪਰੰਤੂ ਕੜਾਹ ਪ੍ਰਸ਼ਾਦ ਦਾ ਅਰਦਾਸਾ ਸੋਧਣੋਂ ਨਾਂਹ ਕਰ ਦਿਤੀ। ਬਾਬਾ ਜੀ ਨੂੰ ਬਹੁਤੀ ਨਿਰਾਸਤਾ ਨਾ ਹੋਈ ਕਿਉਂਕਿ ਆਪ ਪੁਜਾਰੀਆਂ ਦੇ ਰਵੱਈਏ ਤੋਂ ਪਹਿਲਾਂ ਹੀ ਜਾਣੂ ਸਨ। ਆਪ ਨੇ ਸੂਬਾ ਬ੍ਰਹਮਾ ਸਿੰਘ ਨੂੰ ਅਰਦਾਸਾ ਕਰਨ ਲਈ ਕਹਿਆ। ਅਰਦਾਸਾ ਸੋਧ ਕੇ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਤੇ ਅਗਾਂਹ ਤੁਰ ਪਏ। ਉਥੋਂ ਚੱਲਕੇ ਨਾਮਧਾਰੀਆਂ ਦਾ ਇਹ ਜਥਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਗੁਰਦੁਆਰੇ ਦਰਸ਼ਨ ਕਰਨ ਗਇਆ। ਇਥੇ ਵੀ ਬਾਬਾ ਜੀ ਨੇ ਪੰਜੀ ਰੁਪਏ ਭੇਟ ਚੜ੍ਹਾਈ। ਪੁਜਾਰੀ ਸਿੰਘ ਨੇ ਖਿੜੇ ਮੱਥੇ ਭੇਟ ਸਵੀਕਾਰ ਕਰ ਲਈ ਤੇ ਅਰਦਾਸਾ ਸੋਧ ਦਿਤਾ। ਬਾਬਾ ਜੀ ਨੇ ਪਰਸੰਨ ਹੋ ਕੇ ਇਕ ਦਮੜਾ ਅਰਦਾਸੀਏ ਨੂੰ ਭੇਟਾ ਕੀਤਾ ਤੇ ਵਾਪਸ ਆਪਣੇ ਡੇਰੇ ਆ ਗਏ।

ਡੇਰੇ ਪੁੱਜ ਕੇ ਬਾਬਾ ਜੀ ਨੇ ਤਖਤ ਕੇਸ ਗੜ੍ਹ ਦੇ ਪੁਜਾਰੀਆਂ ਵੱਲ ਪੱਤਰਕਾ ਲਿਖੀ ਕਿ ਕੀ ਤੁਸੀਂ ਮੈਨੂੰ ਗੁਰੂ ਦਾ ਸਿਖ ਨਹੀਂ ਸਮਝਦੇ ਜਿਸ ਕਰਕੇ ਮੇਰੀ ਅਰਦਾਸ ਨਹੀਂ ਕੀਤੀ ਗਈ? ਤੁਹਾਡੇ ਵਿਚ ਹੰਕਾਰ ਬਹੁਤ ਹੈ, ਗੁਰੂ ਜੀ ਵਿਚ ਤਾਂ ਉੱਕਾ ਨਹੀਂ ਸੀ। ਪੁਜਾਰੀਆਂ ਨੇ ਬਾਬਾ ਜੀ ਦੀ ਇਸ ਪੱਤਰਕਾ ਦਾ ਲਿਖਤੀ ਉੱਤਰ ਤਾਂ ਕੁਝ ਨਾ ਦਿਤਾ ਉਂਜ ਚਿੱਠੀ ਲਿਜਾਣ ਵਾਲੇ ਸਿੰਘ ਨੂੰ ਜ਼ਬਾਨੀ ਪੰਜ ਚਾਰ ਗੱਲਾਂ ਹੇਠ ਲਿਖੇ ਅਨੁਸਾਰ ਕਹਿ ਸੁਣਾਈਆਂ :-

(੧) ਤੁਸੀਂ ਆਪਣੇ ਆਪ ਨੂੰ ਗੁਰੂ ਅਖਵਾਉਂਦੇ ਹੋ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਨਹੀਂ ਮੰਨਦੇ।

(੨) ਤੁਸੀਂ ਕੰਨ ਵਿਚ ਗੁਰਮੰਤਰ ਦਿੰਦੇ ਹੋ।

(੩) ਤੁਹਾਡੇ ਸੇਵਕ ਕਹਿੰਦੇ ਹਨ 'ਜਨਮ ਗੁਰੂ ਹਜ਼ਾਰੋ ਤੇ ਵਾਸੀ ਭੈਣੀ ਸਾਹਿਬ' ਜਦ ਕਿ ਦੂਜੇ ਸਿੱਖ ਕਹਿੰਦੇ ਹਨ 'ਜਨਮ ਗੁਰੂ ਪਟਨਾ ਤੇ ਵਾਸੀ ਅਨੰਦਪੁਰ ਸਾਹਿਬ'।

(੪) ਤੁਹਾਡੇ ਸਿਖ ਸ਼ਬਦ ਪੜ੍ਹਦੇ ਪੜ੍ਹਦੇ ਮੁਸਲਮਾਨ ਫਕੀਰਾਂ ਵਾਂਗ ਹਾਲ ਪਾਉਣ ਲਗ ਪੈਂਦੇ ਹਨ ਤੇ ਨੰਗੇ ਸਿਰ ਸ਼ਬਦ ਪੜ੍ਹੀ ਜਾਂਦੇ ਹਨ।

ਬਾਬਾ ਰਾਮ ਸਿੰਘ ਜੀ ਨੇ ਪੁਜਾਰੀਆਂ ਦੇ ਇਸ ਸੰਦੇਸ਼ ਦਾ ਉੱਤਰ ਹੇਠ ਲਿਖੇ ਅਨੁਸਾਰ ਲਿਖ ਕੇ ਭੇਜਿਆ :-

"ਕਿੱਡੀ ਹਾਸੋਹੀਣੀ ਗੱਲ ਹੈ ਕਿ ਤੁਸੀਂ ਸਿੱਖ ਧਰਮ ਦੇ ਠੇਕੇਦਾਰ ਬਣੇ ਫਿਰਦੇ ਹੋ ਪਰੰਤੂ ਸਾਰੇ ਐਬ ਸ਼ਰੱਈ ਹੋ। ਤੁਸੀਂ ਮਾਸ ਖਾਂਦੇ, ਸ਼ਰਾਬਾਂ ਪੀਂਦੇ, ਝੂਠ ਬੋਲਦੇ, ਬਦਮਾਸ਼ੀਆਂ ਕਰਦੇ ਅਤੇ ਕੁੜੀਆਂ ਮਾਰਦੇ ਹੋ ਜੋ ਕਿ ਗੁਰਮਤ ਦੇ ਬਿਲਕੁਲ ਉਲਟ ਹੈ। ਇਸ ਲਈ ਅਸੀਂ



Sri Satguru Jagjit Singh Ji Elibrary NamdhariElibrary@gmail.com

ਕੂਕੇ ਤੁਹਾਨੂੰ ਸਿੱਖ ਨਹੀਂ ਸਮਝਦੇ। ਦੂਸਰੀ ਗੱਲ ਇਹ ਹੈ ਕਿ ਕੂਕੇ ਅਕਾਲ ਪੁਰਖ ਭਜਨ ਗਾਉਂਦੇ ਤੇ ਕੀਰਤਨ ਕਰਦੇ ਹੋਏ ਏਨੇ ਮਸਤ ਹੋ ਜਾਂਦੇ ਹਨ ਕਿ ਉਨ੍ਹਾਂ ਨੂੰ ਸੁੱਧ ਬੁ ਨਹੀਂ ਰਹਿੰਦੀ, ਕੇਸ ਖੁਲ੍ਹ ਜਾਂਦੇ ਤੇ ਦਸਤਾਰਾਂ ਉਤਰ ਜਾਂਦੀਆਂ ਹਨ।"

ਪੁਜਾਰੀਆਂ ਨੇ ਇਸ ਪੱਤਰਕਾ ਦਾ ਕੋਈ ਉਤਰ ਨਾ ਦਿਤਾ ਤੇ ਚੁਪ ਕਰ ਰਹੇ।

ਇਸ ਮੇਲੇ ਤੇ ਕੋਈ ਅੱਠ ਕੁ ਹਜ਼ਾਰ ਕੂਕੇ ਆਏ ਹੋਏ ਸਨ, ਜਿਨ੍ਹਾਂ ਵਿਚੋਂ ਕੁ ਗਿਣਤੀ ਇਸਤਰੀਆਂ ਦੀ ਵੀ ਸੀ। ਪੰਜਾਹ ਕੁ ਨਵੇਂ ਕੂਕੇ ਸਜਾਏ ਗਏ। ਇਸ ਮੇਲੇ ਦ ਮਹਾਨਤਾ ਇਸ ਕਰਕੇ ਵੀ ਹੈ ਕਿ ਇਸ ਸਮੇਂ ਕਈ ਸੋਢੀ ਪਰਵਾਰਾਂ ਨੇ ਪਹਿਲੀ ਵੇ ਨਾਮਧਾਰੀ ਪੰਥ ਨਾਲ ਰਲ਼ਣਾ ਪਰਵਾਨ ਕੀਤਾ ਜਿਨ੍ਹਾਂ ਵਿਚੋਂ ਸੋਢੀ ਪਰਤਾਪ ਸਿੰਘ ਸੋਢੀ ਦੇਵਾ ਸਿੰਘ, ਸੋਢੀ ਨਰੇਂਦਰ ਸਿੰਘ ਅਤੇ ਸੋਢੀ ਹੀਰਾ ਸਿੰਘ ਦੇ ਨਾਮ ਵਿਸ਼ੇਸ਼ ਤੌ ਤੇ ਲੈਣ ਯੋਗ ਹਨ।

ਪੀਰ ਫਜ਼ਲ ਹੁਸੈਨ ਨੂੰ ਸਰਕਾਰੀ ਤੌਰ ਤੇ ਇਸ ਮੇਲੇ ਦਾ ਪ੍ਰਬੰਧਕ ਥਾਪਿਆ ਗਇਆ ਸੀ। ਮੇਲੇ ਦੀ ਸਮਾਪਤੀ ਸਮੇਂ ਉਸ ਨੇ ਜੋ ਰਪੋਰਟ ਪੰਜਾਬ ਸਰਕਾਰ ਨੂੰ ਭੇਜੀ ਉਸ ਵਿ ਲਿਖਦਾ ਹੈ, "ਮੁਸਲਮਾਨਾਂ ਵਿਚੋਂ ਵੀ ਕੁਝ ਆਦਮੀ ਨਾਮਧਾਰੀਏ ਸਜੇ ਹਨ। ਇਹ ਸਾ ਅਨਪੜ੍ਹ ਤੇ ਛੋਟੀਆਂ ਜ਼ਾਤਾਂ ਦੇ ਹਨ ਜਿਨ੍ਹਾਂ ਨੂੰ ਬਾਬਾ ਰਾਮ ਸਿੰਘ ਤੇ ਉਸ ਦੇ ਸੂਬਿਆਂ ਦਸਿਆ ਹੈ ਕਿ ਨਾਮਧਾਰੀਆਂ ਦਾ ਧਰਮ ਤੇ ਇਸਲਾਮ ਇਕੋ ਹੀ ਚੀਜ਼ ਹੈ"*। ਉਹ ਇ ਰਪੋਰਟ ਵਿਚ ਬਾਬਾ ਰਾਮ ਸਿੰਘ ਜੀ ਦੀ ਨਿੱਜੀ ਸ਼ਖਸੀਅਤ ਤੇ ਉਨ੍ਹਾਂ ਦੇ ਸੇਵਕਾਂ ਬਾ ਭੀ ਬਹੁਤ ਕੁਝ ਲਿਖਦਾ ਹੈ, "ਬਾਬਾ ਰਾਮ ਸਿੰਘ ਜੀ ਦਿਨ ਵਿਚ ਤਿੰਨ ਵੇਰ ਇਸ਼ਨਾ ਕਰਦੇ ਹਨ, ਦੋ ਵਜੇ ਤੜਕੇ ਉਠ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦੇ ਹਨ ਤੇ ਹ ਵਿਵਰਜਤ ਚੀਜ਼ ਨੂੰ ਬੁਰਾ ਸਮਝਦੇ ਹਨ। ਕੂਕੇ ਉਸ ਨੂੰ ਅਵਤਾਰ ਮੰਨ ਕੇ ਪੂਜਦੇ ਹਨ ਬਾਬਾ ਰਾਮ ਸਿੰਘ ਜੀ ਇਕ ਗ੍ਰੰਥ ਤਿਆਰ ਕਰ ਰਹੇ ਹਨ ਜਿਸ ਦਾ ਨਾਂ 'ਆਖਰੀ ਗ੍ਰੰ ਹੋਵੇ ਗਾ। ਭਾਵੇਂ ਮੈਨੂੰ ਪੂਰਾ ਪੂਰਾ ਪਤਾ ਤਾਂ ਨਹੀਂ ਕਿ ਇਸ ਗ੍ਰੰਥ ਵਿਚ ਕੀ ਕੀ ਲਿਖਿ ਗਇਆ ਹੈ ਪਰੰਤੂ ਮੇਰਾ ਵਿਸ਼ਵਾਸ਼ ਹੈ ਕਿ ਇਸ ਵਿਚ ਕੂਕਿਆਂ ਦਾ ਰਹਿਤ ਬਹਿਤ ਨਿਯਮ ਤੇ ਕੁਝ ਕੁ ਭਵਿਖਤ ਬਾਣੀਆਂ ਤੋਂ ਬਿਨਾਂ ਹੋਰ ਕੁਝ ਨਹੀਂ ਹੋਣ ਲੱਗਾ† ਮੈਂ ਆਪ ਰਾਮ ਸਿੰਘ ਨੂੰ ਮਿਲਿਆ ਹਾਂ ਤੇ ਮੈਨੂੰ ਜਾਪਿਆ ਹੈ ਕਿ ਉਹ ਆਪ ਬੜਾ ਸਾ ਬੰਦਾ ਹੈ ਤੇ ਸਰਕਾਰ ਦੇ ਵਿਰੁੱਧ ਕੁਝ ਨਹੀਂ ਕਰਦਾ। ਉਸਦੇ ਸਾਥੀ ਸੂਬਿਆਂ ਵਿਚੋਂ ਕੁ

---

*ਪੀਰ ਫਜ਼ਲ ਹੁਸੈਨ ਇੰਸਪੈਕਟਰ ਪੁਲੀਸ ਹੁਸ਼ਿਆਰਪੁਰ ਦੇ ਮੇਲੇ ਸੰਬੰਧੀ ਲਿ ਰਪੋਰਟ ੨੦ ਮਾਰਚ, ੧੮੬੭।

†ਬਾਬਾ ਰਾਮ ਸਿੰਘ ਜੀ ਦੇ ਤਿਆਰ ਕੀਤੇ ਹੋਏ ਇਸ ਗ੍ਰੰਥ ਵਿਚ ਨਾਮਧਾਰੀ ਦੇ 'ਗੁਪਤ ਬੋਲੇ', ਨਾਮਧਾਰੀ ਰਹਿਤ ਮਰਿਆਦਾ ਤੇ ਕੁਝ ਕੁ ਭਵਿਖਤ ਬਾਣੀ ਦੱਸੀ ਜਾਂ ਹੈ। ਸਰਕਾਰੀ ਪਾਬੰਦੀਆਂ ਤੇ ਤਲਾਸ਼ੀਆਂ ਵੇਲੇ ਬਹੁਤ ਸਾਰੀਆਂ ਹੋਰ ਚੀਜ਼ਾਂ ਦੇ ਨਾਲ ਇ ਵੀ ਖੁਰਦ ਬੁਰਦ ਹੋ ਗਇਆ।



Sri Satguru Jagjit Singh Ji Elibrary NamdhariElibrary@gmail.com

ਆਦਮੀ ਛੇੜੇ ਹਨ ਜੋ ਉਸਦਾ ਵੀ ਨਾਮ ਬੱਦੂ ਕਰਦੇ ਹਨ"।

ਮੇਲੇ ਦੀ ਸਮਾਪਤੀ ਹੋਣ ਤੇ ਨਾਮਧਾਰੀ ਵਹੀਰ ਤੁਰ ਚੁੱਕਾ ਸੀ। ਭਾਈ ਸੁਧ ਸਿੰਘ ਜੀ ਕੁਝ ਸਿੰਘਾਂ ਸਮੇਤ ਤੰਬੂ ਸੰਭਾਲ ਰਹੇ ਸਨ। ਅਚਾਨਕ ਹੀ ਕੁਝ ਨਿਹੰਗ ਸਿੰਘ ਇਕ ਪਾਸਿਉਂ ਆ ਨਿਕਲੇ ਤੇ ਕੂਕਿਆਂ ਨੂੰ ਮਖੌਲ ਕਰਨ ਲਗ ਪਏ ਕਿ ਤੁਹਾਡਾ ਗੁਰੂ ਮੁਸਲਮਾਨਾਂ ਵਾਂਗ ਕਲਾਮ ਦਿੰਦਾ ਹੈ, ਫਿਰ ਤੁਸੀਂ ਮੁਸਲਮਾਨ ਕਿਉਂ ਨਹੀਂ ਹੋ ਜਾਂਦੇ ? ਭਾਈ ਸੁਧ ਸਿੰਘ ਜੀ ਅਜਿਹੀ ਬੇਇਜ਼ਤੀ ਨਹੀਂ ਸਨ ਸਹਾਰ ਸਕਦੇ। ਉਨ੍ਹਾਂ ਨੂੰ ਗੁੱਸਾ ਆ ਗਇਆ ਤੇ ਆਪਣੇ ਸਾਥੀਆਂ ਸਮੇਤ ਨਿਹੰਗਾਂ ਨਾਲ ਠਾਂਹ ਉਤਾਂਹ ਹੋ ਪਏ। ਖੂਬ ਡਾਂਗ ਸੋਟਾ ਚਲਿਆ। ਇੱਨੇ ਨੂੰ ਪੁਲੀਸ ਆ ਗਈ। ਪੁਲੀਸ ਇੰਚਾਰਜ ਨੇ ਪੁਛ ਪੜਤਾਲ ਕੀਤੀ ਤਾਂ ਜ਼ਿਆਦਤੀ ਨਿਹੰਗਾਂ ਦੀ ਨਿਕਲੀ। ਪੁਲੀਸ ਨੇ ਨਿੰਹੰਗਾਂ ਨੂੰ ਹਿਰਾਸਤ ਵਿਚ ਲੈ ਲਿਆ ਤੇ ਸਰਕਾਰੀ ਤੰਬੂਆਂ ਵੱਲ ਲੈ ਗਏ।





Sri Satguru Jagjit Singh Ji Elibrary NamdhariElibrary@gmail.com

ਅਠਾਰੁਵਾਂ ਕਾਂਡ

# ਅੰਮ੍ਰਿਤਸਰ ਦੀ ਦੀਵਾਲੀ

(ਅਕਤੂਬਰ ੧੮੬੭)

ਚਾਰ ਸਾਲ ਦੀ ਪਾਬੰਦੀ ਦੇ ਦੌਰਾਨ ਵਿਚ ਅੰਗਰੇਜ਼ ਸਰਕਾਰ ਨੇ ਬਾਬਾ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਕੂਕਾ ਮਿਸ਼ਨ ਬਾਰੇ ਹਰ ਤਰ੍ਹਾਂ ਨਾਲ ਪੜਤਾਲ ਕੀਤੀ। ਡਿਪਟੀ ਕਮਿਸ਼ਨਰਾਂ ਨੂੰ ਹਦਾਇਤਾਂ ਭੇਜ ਕੇ ਜ਼ਿਲੇ ਵਾਰ ਕੂਕਿਆਂ ਦੀ ਆਦਮ-ਗਿਣਤੀ ਕਰਵਾਈ ਤੇ ਉਨ੍ਹਾਂ ਦੀਆਂ ਸਰਗਰਮੀਆਂ ਨੂੰ ਨਜ਼ਰਾਂ ਹੇਠ ਰਖਣ ਦਾ ਜਤਨ ਕੀਤਾ। ਜਦ ਸਰਕਾਰ ਨੂੰ ਕੂਕਿਆਂ ਬਾਰੇ ਵਧੇਰੇ ਤੌਖਲਾ ਨਾ ਰਹਿਆ ਤਾਂ ਪੁਲਸ ਦੀ ਨਿਗਰਾਨੀ ਜ਼ਰਾ ਨਰਮ ਕਰ ਦਿਤੀ ਗਈ। ਮਾਰਚ ੧੮੬੭ ਨੂੰ ਬਾਬਾ ਰਾਮ ਸਿੰਘ ਜੀ ਨੂੰ ਅਨੰਦਪੁਰ ਹੋਲੇ ਤੇ ਜਾਣ ਦੀ ਆਗਿਆ ਦੇ ਦਿਤੀ ਤੇ ਮੇਲਾ ਪੂਰਨ ਸ਼ਾਂਤੀ ਨਾਲ ਲੰਘ ਗਇਆ। ਅਨੰਦਪੁਰ ਦੇ ਮੇਲੇ ਸੰਬੰਧੀ ਸਰਕਾਰੀ ਕਰਮਚਾਰੀਆਂ ਦੀਆਂ ਰਪੋਟਾਂ ਨੇ ਬਾਬਾ ਜੀ ਦੀ ਪੁਜ਼ੀਸ਼ਨ ਨੂੰ ਹੋਰ ਵੀ ਸਪੱਸ਼ਟ ਕਰ ਦਿਤਾ ਤੇ ਸਰਕਾਰੀ ਪਾਬੰਦੀਆਂ ਹੋਰ ਵੀ ਨਰਮ ਕਰ ਦਿਤੀਆਂ ਗਈਆਂ। ਬਾਬਾ ਜੀ ਨੂੰ ਦੁਸਹਿਰੇ ਦੇ ਮੌਕੇ ਤੇ ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਮੇਲਾ ਕਰਨ ਦੀ ਆਗਿਆ ਮਿਲ ਗਈ। ਕੁਝ ਪੁਲੀਸ ਮੇਲੇ ਦਾ ਪਰਬੰਧ ਕਰਨ ਲਈ ਤੇ ਕੁਝ ਸੂਹੀਏ ਨਾਮਧਾਰੀਆਂ ਦੇ ਪਰੋਗਰਾਮ ਨੂੰ ਭਾਂਪਣ ਲਈ ਪੰਜਾਬ ਸਰਕਾਰ ਵਲੋਂ ਭੇਜੇ ਗਏ ਪਰੰਤੂ ਸਰਕਾਰ ਵਲੋਂ ਮੇਲੇ ਵਿਚ ਕਿਸੇ ਕਿਸਮ ਦੀ ਰੁਕਾਵਟ ਨਾ ਪਾਈ ਗਈ। ਦੁਸਹਿਰੇ ਦੇ ਮੌਕੇ ਤੇ ਮਸਾਂ ਤਿੰਨ ਕੁ ਹਜ਼ਾਰ ਕੂਕਿਆਂ ਦਾ ਇਕੱਠ ਹੋ ਸਕਿਆ। ਬਾਬਾ ਜੀ ਨੇ ਸਰਬੱਤ ਸੰਗਤ ਵਿਚ ਐਲਾਨ ਕੀਤਾ ਕਿ ਉਹ ਦੀਵਾਲੀ ਦੇ ਮੌਕੇ ਤੇ ਸ੍ਰੀ ਅੰਮ੍ਰਿਤਸਰ ਵਿਖੇ ਕੂਕਿਆਂ ਦਾ ਵੱਡਾ ਜੋੜ ਮੇਲਾ ਕਰਨਗੇ। ਅਨੰਦਪੁਰ ਦੇ ਮੇਲੇ ਵਾਂਗ ਹੀ ਅੰਮ੍ਰਿਤਸਰ ਦੀ ਯਾਤਰਾ ਲਈ ਵੀ ਸਰਕਾਰ ਨੇ ਆਗਿਆ ਦੇ ਦਿਤੀ। ਭਾਵੇਂ ਪਾਬੰਦੀ ਲਗਣ ਕਰਕੇ ਸੰਨ ੧੮੬੩ ਦੀ ਵਿਸਾਖੀ ਤੋਂ ਪਿਛੋਂ ਬਾਬਾ ਰਾਮ ਸਿੰਘ ਜੀ ਮੁੜ ਸ੍ਰੀ ਅੰਮ੍ਰਿਤਸਰ ਦੇ ਦਰਸ਼ਨਾਂ ਨੂੰ ਨਹੀਂ ਸਨ ਜਾ ਸਕੇ ਪਰੰਤੂ ਫਿਰ ਵੀ ਅੰਮ੍ਰਿਤਸਰ ਵਿਚ ਨਾਮਧਾਰੀਆਂ ਦੇ ਛੋਟੇ ਮੋਟੇ ਇਕੱਠ ਹੁੰਦੇ ਹੀ ਰਹਿੰਦੇ ਸਨ। ਸੰਨ ੧੮੬੬ ਨੂੰ ਦੀਵਾਲੀ ਦੇ ਮੌਕੇ ਤੇ ਜ਼ਿਲਾ ਅੰਮ੍ਰਿਤਸਰ ਦੇ ਪਰਸਿਧ ਨਾਮਧਾਰੀ ਆਗੂ ਭਾਈ ਰੂੜ ਸਿੰਘ ਜੀ ਦੀ ਅਗਵਾਈ ਹੇਠ ਇਕ ਇਕੱਠ ਹੋਇਆ ਜੋ ਅਮਨ ਚੈਨ ਨਾਲ ਸਮਾਪਤ ਹੋਇਆ। ਇਸ ਤੋਂ ਛੁੱਟ ਸੂਬਾ ਬਰ੍ਹਮਾ ਸਿੰਘ ਤੇ ਸੂਬਾ ਜੋਤਾ ਸਿੰਘ ਦੀ ਅਗਵਾਈ ਹੇਠ ਵੀ ਛੋਟੇ ਮੋਟੇ ਇਕੱਠ ਹੁੰਦੇ ਰਹੇ ਸਨ ਜੋ ਪੁਲੀਸ ਦੀ ਨਿਗਰਾਨੀ ਹੇਠ ਹਰ ਤਰ੍ਹਾਂ ਅਮਨ ਚੈਨ ਨਾਲ



Sri Satguru Jagjit Singh Ji Elibrary NamdhariElibrary@gmail.com

ਸਮਾਪਤ ਹੁੰਦੇ ਰਹੇ ਸਨ* ।

ਬਾਬਾ ਰਾਮ ਸਿੰਘ ਜੀ ੨੫ ਅਕਤੂਬਰ ੧੮੬੭ ਨੂੰ ਆਪਣੇ ਬਜ਼ੁਰਗ ਪਿਤਾ, ਸਮੂੰਹ ਪਰਵਾਰ ਤੇ ਹੋਰ ਸੇਵਕਾਂ ਸਮੇਤ ਸ੍ਰੀ ਅੰਮ੍ਰਿਤਸਰ ਪੁੱਜੇ। ਚਾਟੀਵਿੰਡ ਦਰਵਾਜ਼ੇ ਤੋਂ ਬਾਹਰ ਸ੍ਰੀ ਤਰਨ ਤਾਰਨ ਸਾਹਿਬ ਵਾਲੀ ਸੜਕ ਤੇ ਘੜਿਆਲੀਆਂ ਦੇ ਤਲਾ ਦੇ ਕੰਢੇ ਨਾਮਧਾਰੀ ਡੇਰਾ ਕਾਇਮ ਕੀਤਾ ਗਇਆ ਜਿਸ ਦਾ ਪਰਬੰਧ ਪਹਿਲਾਂ ਹੀ ਕੀਤਾ ਗਇਆ ਸੀ। ਅੱਠ ਕੁ ਸੌ ਦੇ ਕਰੀਬ ਕੂਕੇ ਬਾਬਾ ਜੀ ਦੇ ਪੁੱਜਣ ਤੋਂ ਪਹਿਲਾਂ ਹੀ ਉਥੇ ਜਮ੍ਹਾਂ ਹੋ ਚੁਕੇ ਸਨ। ਡੇਰੇ ਦਾ ਹਰ ਤਰ੍ਹਾਂ ਦਾ ਪਰਬੰਧ ਕੀਤਾ ਜਾ ਚੁਕਾ ਸੀ। ਘੜਿਆਲੀਆਂ ਵਾਲੇ ਤਲਾ ਨੂੰ ਸਾਫ਼ ਕਰ ਕੇ ਮੁੜ ਭਰਿਆ ਗਇਆ। ਅਗਲੀ ਭਲਕ ਚਾਰ ਕੁ ਸੌ ਕੂਕਾ ਹੋਰ ਆ ਗਇਆ ਤੇ ਡੇਰੇ ਵਿਚ ਨਾਮਧਾਰੀਆਂ ਦੀ ਗਿਣਤੀ ੧੨੦੦ ਦੇ ਨੇੜੇ ਪੁੱਜ ਗਈ। ਇਸ ਤੋਂ ਬਿਨਾਂ ਤਿੰਨ ਚਾਰ ਹਜ਼ਾਰ ਨਾਮਧਾਰੀ ਸਿੰਘ, ਆਪੋ ਆਪਣੇ ਇਲਾਕਿਆਂ ਦੇ ਬੂੰਗਿਆਂ ਵਿਚ ਟਿਕੇ ਹੋਏ ਸਨ† । ਪੰਜਾਬ ਸਰਕਾਰ ਵਲੋਂ ਮੇਲੇ ਦਾ ਪਰਬੰਧ ਕਰਨ ਲਈ ਜ਼ਿਲਾ ਅੰਮ੍ਰਿਤਸਰ ਦੇ ਪੁਲੀਸ ਕਪਤਾਨ ਕੈਪਟਨ ਮਿਨਜ਼ੀਜ਼ ਨੂੰ ਉਚੇਚੀਆਂ ਹਦਾਇਤਾਂ ਕੀਤੀਆਂ ਗਈਆਂ ਸਨ। ਉਂਜ ਕਰਨਲ ਮੈਕਐਂਡਰੀਊ ਆਪ ਵੀ ਮੌਕੇ ਤੇ ਪੁੱਜ ਕੇ ਸਾਰੇ ਪਰਬੰਧ ਦੀ ਵੇਖ ਭਾਲ ਕਰ ਰਹਿਆ ਸੀ। ਸਰਦਾਰ ਨਰਾਇਣ ਸਿੰਘ ਇੰਸਪੈਕਟਰ ਪੁਲੀਸ ਲਾਹੌਰ ਨੂੰ ਦਸਾਂ ਸਿਪਾਹੀਆਂ ਸਮੇਤ ਨਾਮਧਾਰੀ ਡੇਰੇ ਦੀ ਨਿਗਰਾਨੀ ਵਾਸਤੇ ਮੁਕੱਰਰ ਕੀਤਾ ਗਇਆ ਅਤੇ ਇਹ ਵੀ ਹਦਾਇਤ ਕੀਤੀ ਗਈ ਕਿ ਡੇਰੇ ਤੋਂ ਬਾਹਰ ਹਰ ਸਮੇਂ ਉਹ ਬਾਬਾ ਰਾਮ ਸਿੰਘ ਜੀ ਦੇ ਨਾਲ ਨਾਲ ਰਵ੍ਹੇ।

ਸ੍ਰੀ ਹਰਮੰਦਰ ਸਾਹਿਬ ਜਾਣ ਲਈ ਪਰੋਗਰਾਮ ਬਣਾਉਣ ਵਾਸਤੇ ਬਾਬਾ ਜੀ ਨੇ ੨੬ ਅਕਤੂਬਰ ਨੂੰ ਸਰਕਾਰੀ ਕਰਮਚਾਰੀਆਂ ਨਾਲ ਗੱਲ ਬਾਤ ਕੀਤੀ ਅਤੇ ਇਹ ਫੈਸਲਾ ਕੀਤਾ ਗਇਆ ਕਿ ਬਾਬਾ ਜੀ ਅਗਲੀ ਭਲਕ ਅਰਥਾਤ ੨੭ ਅਕਤੂਬਰ ਨੂੰ ਸਵੇਰੇ ਸੱਤ ਵਜੇ ਹਰਮੰਦਰ ਸਾਹਿਬ ਦੇ ਦਰਸ਼ਨਾਂ ਲਈ ਜਾਣ ਅਤੇ ਇਸ ਸਮੇਂ ਉਨ੍ਹਾਂ ਨਾਲ ਪੰਜਾਹ ਕੂਕਿਆਂ ਤੋਂ ਵੱਧ ਨਾ ਹੋਣ। ਸੋ ਇਵੇਂ ਹੀ ਕੀਤਾ ਗਇਆ। ਬਾਬਾ ਜੀ ਆਪਣੇ ਪੰਜਾਹ ਸੰਗੀਆਂ ਸਮੇਤ ਪਰਕਰਮਾ ਵਿਚ ਦਾਖਲ ਹੋਏ। ਮੇਲੇ ਦੀ ਭੀੜ ਵਿਚੋਂ ਬਹੁਤ ਸਾਰੇ ਹੋਰ ਕੂਕੇ ਸ਼ਬਦ ਕੀਰਤਨ ਸੁਣ ਕੇ ਨਾਲ ਰਲਦੇ ਗਏ ਤੇ ਦਰਬਾਰ ਸਾਹਿਬ ਤਕ ਪੁਜਦਿਆਂ ਕੂਕਿਆਂ ਦੀ ਗਿਣਤੀ ਤਿੰਨ ਸੌ ਤਕ ਪੁੱਜ ਗਈ। ਪੁਲੀਸ ਇੰਸਪੈਕਟਰ ਨਰਾਇਣ ਸਿੰਘ

---

*In Amritsar numerous small meetings were held under the Superintendence of Suba Burma Singh and Jota Singh. (Kuka papers page 62)

†ਨਾਮਧਾਰੀਆਂ ਦੀ ਇਹ ਗਿਣਤੀ ਸਰਕਾਰੀ ਰਪੋਰਟਾਂ ਦੇ ਅਧਾਰ ਤੇ ਦਿਤੀ ਗਈ ਹੈ। ਪਰਸਿਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ, ਅੰਮ੍ਰਿਤਸਰ ਦੀ ਇਸ ਦੀਵਾਲੀ ਤੇ ਕੂਕਿਆਂ ਦੀ ਗਿਣਤੀ ਵੀਹ ਹਜ਼ਾਰ ਲਿਖਦੇ ਹਨ।



Sri Satguru Jagjit Singh Ji Elibrary NamdhariElibrary@gmail.com

ਵੀ ਇਸ ਸਮੇਂ ਆਪ ਨਾਲ ਹੀ ਸੀ।

ਸ੍ਰੀ ਦਰਬਾਰ ਸਾਹਿਬ ਪੁੱਜ ਕੇ ਬਾਬਾ ਰਾਮ ਸਿੰਘ ਜੀ ਨੇ ਭੇਟਾ ਚੜ੍ਹਾਈ। ਅਰਦਾ ਸੋਧ ਦਿਤੀ ਗਈ ਤੇ ਪੁਜਾਰੀਆਂ ਵਲੋਂ ਇਕ ਦੁਸ਼ਾਲਾ ਤੇ ਇਕ ਦਸਤਾਰ ਸਿਰੋਪਾ ਵਜੋਂ ਭੇਟਾ ਕੀਤੇ ਗਏ*। ਇਸੇ ਤਰ੍ਹਾਂ ਝੰਡੇ ਬੁੰਗੇ ਤੋਂ ਦੁਪੱਟਾ ਤੇ ਦਸਤਾਰ, ਬਾਬਾ ਅਟੱ ਸਾਹਿਬ ਤੋਂ ਕੱਢੀ ਹੋਈ ਕਿਨਾਰੀ ਵਾਲਾ ਦੁਪੱਟਾ ਤੇ ਦਸਤਾਰ ਸਿਰੋਪਾ ਵਜੋਂ ਦਿਤੇ ਗਏ ਤੇ ਅਰਦਾਸੇ ਸੋਧੇ ਗਏ। ਜਦ ਆਪ ਅਕਾਲ ਤਖਤ ਪੁੱਜੇ ਤਾਂ ਪੁਜਾਰੀਆਂ ਨੇ ਇਹ ਕਹਿੰਦਿਆਂ ਹੋਇਆਂ ਅਰਦਾਸਾ ਸੋਧਣ ਤੋਂ ਨਾਂਹ ਕਰ ਦਿਤੀ ਕਿ ਏਥੇ ਕੇਵਲ ਗੁਰਮਤ ਅਨੁਸਾਰ ਰਹਿ ਬਹਿਤ ਵਿਚ ਪੂਰੇ ਸਿੰਘ ਦਾ ਅਰਦਾਸਾ ਹੀ ਸੋਧਿਆ ਜਾ ਸਕਦਾ ਹੈ। ਬਾਬਾ ਜੀ ਨੇ ਨਿਰਾਸ ਹੋ ਕੇ ਆਪ ਅਰਦਾਸਾ ਸੋਧਿਆ ਅਤੇ ਡੇਰੇ ਤੋਂ ਤਿਆਰ ਕਰਵਾ ਕੇ ਨਾਲ ਲਿਆਂਦਾ ਕੜਾਹ ਪ੍ਰਸ਼ਾਦ ਸੰਗਤ ਨੂੰ ਵਰਤਾਇਆ।

੨੮ ਅਕਤੂਬਰ ਨੂੰ ਸਵੇਰੇ ਬਾਬਾ ਜੀ ਆਪਣੇ ਸਾਥੀਆਂ ਸਮੇਤ ਦਰਬਾਰ ਸਾਹਿਬ ਗਏ। ਪਹਿਰੇ ਤੇ ਖੜੇ ਪੁਲੀਸ ਸਾਰਜੰਟ ਨੇ ਪੰਜਾਹ ਤੋਂ ਵੱਧ ਸਿੰਘਾਂ ਨੂੰ ਅੰਦਰ ਜਾਣ ਤੋਂ ਰੋਕ ਦਿਤਾ। ਇਸ ਤੇ ਸੂਬਾ ਲਖਾ ਸਿੰਘ ਜੋ ਜ਼ਰਾ ਤੇਜ਼ ਤਬੀਅਤ ਦਾ ਆਦਮੀ ਸੀ, ਸਾਰਜੰਟ ਨਾਲ ਝਗੜ ਪਿਆ ਤੇ ਵੱਧ ਘੱਟ ਕਹਿ ਸੁਣਾਈਆਂ, ਪਰੰਤੂ ਬਾਬਾ ਜੀ ਨੇ ਛੇਤੀ ਹੀ ਵਿਚ ਪੈ ਕੇ ਝਗੜੇ ਨੂੰ ਨਿਪਟਾ ਦਿਤਾ। ਦਰਬਾਰ ਸਾਹਿਬ ਤੋਂ ਮੁੜਦੇ ਹੋਏ ਕੁ ਚਿਰ ਵਾਸਤੇ ਆਪ ਰਾਜਾ ਸਾਂਸੀ ਵਾਲੇ ਬੁੰਗੇ ਠਹਿਰੇ, ਜਿਥੇ ਸਰਦਾਰ ਸ਼ਮਸ਼ੇਰ ਸਿੰਘ ਤੇ ਸਰਦਾਰ ਠਾਕਰ ਸਿੰਘ ਸੰਧਾਂਵਾਲੀਆਂ ਨੇ ਦਰਸ਼ਨ ਕੀਤੇ ਤੇ ਭੇਟਾ ਚੜ੍ਹਾਈਆਂ।

ਬਾਬਾ ਰਾਮ ਸਿੰਘ ਜੀ ਸਰਕਾਰੀ ਰਪੋਰਟਾਂ ਅਨੁਸਾਰ ਨੌਂ ਨਵੰਬਰ ਤੱਕ ਸ੍ਰੀ ਅੰਮ੍ਰਿਤਸਰ ਠਹਿਰੇ ਅਤੇ ਇਸ ਦੌਰਾਨ ਵਿਚ ਸ਼ਹਿਰ ਅਤੇ ਇਲਾਕੇ ਦੇ ਬਹੁਤ ਸਾਰੇ ਹਿੰਦੂ ਮੁਸਲਮਾਨ ਤੇ ਸਿਖ ਰਈਸ ਤੇ ਆਗੂ ਆਪ ਜੀ ਦੇ ਦਰਸ਼ਨਾਂ ਲਈ ਆਉਂਦੇ ਰਹੇ ਅੰਮ੍ਰਿਤਸਰ ਦਾ ਪਰਸਿਧ ਈਸਾਈ ਪਾਦਰੀ ਮਿਸਟਰ ਕਲਾਰਕ ਭੀ ਆਪ ਦੇ ਦਰਸ਼ਨ ਕਰਨ ਆਇਆ ਤੇ ਖਿਆਲਾਂ ਦਾ ਵਟਾਂਦਰਾ ਕੀਤਾ। ਇਸ ਸਮੇਂ ਦਰਸ਼ਨ ਅਭਿਲਾਸ਼ੀਆਂ ਵਲੋਂ ੭੦੦ ਰੁਪਏ ਅਤੇ ਵੀਹ ਥਾਨ ਕੀਮਤੀ ਕਪੜੇ ਦੇ ਭੇਟਾ ਚੜ੍ਹੇ। ਆਪ ਜੀ ਵਲੋਂ ਸਾਢੇ ਸੱਤ ਸੌ ਰੁਪਏ ਦੇ ਕੰਬਲ ਖਰੀਦ ਕੇ ਲੋੜਵੰਦਾਂ ਵਿਚ ਵੰਡੇ ਗਏ।

ਦੀਵਾਲੀ ਦੇ ਮੌਕੇ ਤੇ ਅੰਮ੍ਰਿਤ ਪਰਚਾਰ ਕੀਤਾ ਗਇਆ। ਦੋ ਹਜ਼ਾਰ ਦੇ ਲਗ ਪਗ ਨਵੇਂ ਨਾਮਧਾਰੀ ਸਿੰਘ ਸਜੇ ਜਿਨ੍ਹਾਂ ਵਿਚੋਂ ਕੁਝ ਗਿਣਤੀ ਇਸਤਰੀਆਂ ਅਤੇ ਬਚਿਆਂ ਦੀ ਵੀ ਸੀ। ਬਹੁਤ ਸਾਰੇ ਪਰਵਾਰਾਂ ਨੇ ਸਮੁਚੇ ਤੌਰ ਤੇ ਅੰਮ੍ਰਿਤ ਇਸ ਲਈ ਛਕਿਆ ਕਿ

---

*ਤਬ ਪੁਜਾਰੀਓਂ ਨਿੰਮ੍ਰਤ ਧਾਰਾ, ਏਕ ਦੁਸ਼ਾਲਾ ਇਕ ਦਸਤਾਰਾ।
ਬਹੁ ਮੋਲੇ ਦੋ ਬਸਤਰ ਮੰਗਾਏ, ਗੋਟੇ ਦਸ ਮਿਸਰੀ ਕੇ ਲਿਆਏ।
(ਸ੍ਰੀ ਸਤਿਗੁਰੂ ਬਿਲਾਸ, ਅਧਿਆਇ ੧੦, ਕ੍ਰਿਤ ਸੰਤ ਧਿਆਨ ਸਿੰਘ ਜੀ ਕਾਦਰਾ ਬਾਦ—ਮਿੰਟਗੁਮਰੀ, ਪੰਨਾ ੯੮)



Sri Satguru Jagjit Singh Ji Elibrary NamdhariElibrary@gmail.com

ਸਾਰੇ ਦਾ ਸਾਰਾ ਪਰਵਾਰ ਸ਼ੁਧ ਹੋ ਜਾਵੇ ਅਤੇ ਘਰ ਵਿਚ ਪਰਸ਼ਾਦ ਛਕਣ ਛਕਾਉਣ ਦੀ ਕੋਈ ਔਕੜ ਪੇਸ਼ ਨਾ ਆਵੇ। ਅੰਮ੍ਰਿਤਸਰ ਦੀ ਇਸ ਦੀਵਾਲੀ ਦੀ ਮਹਾਨਤਾ ਇਸ ਲਈ ਵੀ ਹੈ ਕਿ ਨਾਮਧਾਰੀ ਪੰਥ ਵਿਚ ਇਸਤਰੀ ਪਰਚਾਰ ਲਈ ਵਿਸ਼ੇਸ਼ ਤੌਰ ਤੇ ਪਰਬੰਧ ਕੀਤਾ ਗਇਆ। ਪਿੰਡ ਵਰਿਆਂਹ ਜ਼ਿਲਾ ਅੰਮ੍ਰਿਤਸਰ ਦੇ ਜ਼ਿਮੀਦਾਰ ਰਤਨ ਸਿੰਘ ਦੀ ਨੌਜਵਾਨ ਪੁਤਰੀ ਬੀਬੀ ਹੁਕਮੀ ਨੂੰ ਸੂਬਾ ਥਾਪਿਆ ਗਇਆ ਤਾਕਿ ਉਹ ਹੋਰ ਮਰਦ ਸੂਬਿਆਂ ਵਾਂਗ ਹੀ ਇਸਤਰੀਆਂ ਨੂੰ ਜਥੇਬੰਦ ਕਰੇ ਅਤੇ ਪਿੰਡੋ ਪਿੰਡ ਜਥੇ ਲੈ ਕੇ ਇਸਤਰੀਆਂ ਨੂੰ ਅੰਮ੍ਰਿਤਧਾਰੀ ਸਜਾਉਣ ਵਿਚ ਸਹਾਇਤਾ ਕਰੇ।

ਦੀਵਾਲੀ ਦੇ ਇਸ ਇਕੱਠ ਦੀ ਸਮਾਪਤੀ ਕਰ ਕੇ ਬਾਬਾ ਰਾਮ ਸਿੰਘ ਜੀ ਵਾਪਸ ਸ੍ਰੀ ਭੈਣੀ ਸਾਹਿਬ ਆ ਗਏ।





Sri Satguru Jagjit Singh Ji Elibrary NamdhariElibrary@gmail.com

# ਧਰਮ ਪਰਚਾਰ ਲਈ ਦੌਰੇ

## (੧੮੬੭ ਤੋਂ ੧੮੭੧ ਤੱਕ)

ਹੁਣ ਅੰਗਰੇਜ਼ ਸਰਕਾਰ, ਬਾਬਾ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸੇਵਕਾਂ ਦਾ ਵਧੇਰੇ ਡਰ ਨਹੀਂ ਸੀ ਮਹਿਸੂਸ ਕਰਦੀ। ਜਿਥੇ ਕਿਥੇ ਵੀ ਨਾਮਧਾਰੀ ਇਕੱਠ ਹੁੰਦਾ, ਸਰਸਰੀ ਤੌਰ ਤੇ ਪੁਲੀਸ ਆਦਿ ਦਾ ਪਰਬੰਧ ਕਰ ਦਿਤਾ ਜਾਂਦਾ ਤਾਂ ਜੋ ਮੇਲਾ ਅਮਨ ਚੈਨ ਨਾਲ ਖਤਮ ਹੋ ਜਾਵੇ। ਉਂਜ ਕੂਕਿਆਂ ਦੇ ਪਰੋਗਰਾਮ ਵਿਚ ਕਿਸੇ ਕਿਸਮ ਦਾ ਵਿਘਨ ਨਾ ਪਾਇਆ ਜਾਂਦਾ। ਪਾਬੰਦੀ ਲਗ ਪਗ ਖਤਮ ਹੋ ਚੁਕੀ ਸੀ। ਸੰਨ ੧੮੬੭ ਦੀ ਦੀਵਾਲੀ ਤੋਂ ਉਪਰੰਤ ਬਾਬਾ ਜੀ ਨੇ ਮੁੜ ਪਰਚਾਰ ਦੌਰੇ ਅਰੰਭ ਕਰ ਦਿਤੇ। ਪਰਚਾਰ ਦੌਰਿਆਂ ਦੇ ਇਨ੍ਹਾਂ ਤਿੰਨਾਂ ਚਹੁੰ ਸਾਲਾਂ ਵਿਚ ਆਪ ਜੀ ਨੇ ਸਾਰਾ ਪੰਜਾਬ ਗਾਹ ਮਾਰਿਆ ਤੇ ਥਾਂ ਥਾਂ ਨਾਮਧਾਰੀ ਪਰਚਾਰ ਦੇ ਕੇਂਦਰ ਕਾਇਮ ਕੀਤੇ। ਆਪ ਜਿਥੇ ਜਿਥੇ ਭੀ ਜਾਂਦੇ, ਦੂਰ ਨੇੜੇ ਤੋਂ ਸੰਗਤਾਂ ਢੋਲਕੀ ਛੈਣਿਆਂ ਨਾਲ ਸਰਲ ਧਾਰਨਾਂ ਰਾਹੀਂ ਸ਼ਬਦ ਕੀਰਤਨ ਕਰਦੀਆਂ ਪੁਜਦੀਆਂ। ਦੀਵਾਨ ਸਜਦੇ, ਅੰਮ੍ਰਿਤ ਪਰਚਾਰ ਹੁੰਦੇ, ਕਈ ਪਰਕਾਰ ਦੇ ਵਹਿਮ ਦੂਰ ਕਰ ਕੇ ਸਮਾਜਕ ਕੁਰੀਤੀਆਂ ਤੋਂ ਜਾਨ ਛੁਡਾਈ ਜਾਂਦੀ।

ਸੰਨ ੧੮੬੮ ਦੇ ਸ਼ੁਰੂ ਵਿਚ ਮਾਘੀ ਦਾ ਮੇਲਾ ਮੁਕਤਸਰ ਜਾ ਕੇ ਕਰਨ ਦਾ ਫੈਸਲਾ ਕੀਤਾ ਗਇਆ। ਆਪ ਆਪਣੇ ਜਥੇ ਸਮੇਤ ਪਿੰਡੋ ਪਿੰਡੀ ਹੁੰਦੇ ਹੋਏ ਮੁਕਤਸਰ ਪੁੱਜੇ। ਅੰਮ੍ਰਿਤ ਪਰਚਾਰ ਕੀਤਾ ਗਇਆ, ਦੀਵਾਨ ਸਜਾਏ ਗਏ। ਇਸ ਦੌਰੇ ਵਿਚ ਆਪ ਨੇ ਪਿੰਡ ਰੁਪਾਨਾ, ਝਾੜੀ ਵਾਲਾ, ਗਦੋਂ, ਡੋਬ, ਜੰਡ ਵਾਲਾ, ਕੁਰਾਈ ਵਾਲਾ, ਸੇਖਮ, ਬਾਜਾ ਕੋਠਾ, ਗੁਮਟੀ, ਧੂੜ ਕੋਟ, ਨੰਗਲ, ਲੱਖਾਂ ਬਾਸੀਆਂ, ਬੁਰਜ ਪਖੋਵਾਲ, ਲਤਾਲਾ, ਜੰਡ ਮਾਜਰੀ, ਰੁੜਕਾ ਖਟੜੇ ਆਦਿ ਨਗਰਾਂ ਵਿਚ ਸੰਗਤਾਂ ਨੂੰ ਨਿਹਾਲ ਕੀਤਾ ਤੇ ਮੁੜ ਭੈਣੀ ਸਾਹਿਬ ਆ ਗਏ। ਥਾਂ ਥਾਂ ਅੰਮ੍ਰਿਤ ਪਰਚਾਰ ਕੀਤਾ। ਬਹੁਤ ਸਾਰੀਆਂ ਇਸਤਰੀਆਂ ਨੇ ਗਹਿਣੇ ਗੱਟੇ ਲਾਹ ਦਿਤੇ ਤੇ ਅੰਮ੍ਰਿਤ ਛਕ ਕੇ ਨਾਮ ਦਾ ਗਹਿਣਾ ਪਾ ਲਇਆ। ਇਸ ਦੌਰੇ ਵਿਚ ਇਸਤਰੀਆਂ ਵਲੋਂ ਲਾਹੇ ਗਏ ਗਹਿਣਿਆਂ ਦਾ ਵਜ਼ਨ ਚਾਰ ਮਣ ਕੱਚੇ ਦੇ ਕਰੀਬ ਹੋਇਆ ਦਸਿਆ ਜਾਂਦਾ ਹੈ*।

ਵਿਸਾਖੀ ਦੇ ਮੌਕੇ ਤੇ ਆਪ ਸ੍ਰੀ ਦਮਦਮਾ ਸਾਹਿਬ ਪੁੱਜੇ। ਪੁਜਾਰੀਆਂ ਵਲੋਂ ਪਹਿਲਾਂ ਵਰਗਾ ਹੀ ਸਲੂਕ ਕੀਤਾ ਗਇਆ। ਆਪ ਜੀ ਕਾਹਨ ਸਿੰਘ ਵਾਲਾ, ਲਹਿਰਾ,

*ਵੇਖੋ ਸਤਿਜੁਗ ਦਾ ਬਸੰਤ ਅੰਕ ੨੨ ਮਾਘ ੧੯੯੬, ਪੰਨਾ ੪੬।



Sri Satguru Jagjit Singh Ji Elibrary NamdhariElibrary@gmail.com

ਕੋਟਲਾ, ਗੰਜੀ, ਸਮਾਧ ਆਦਿ ਥਾਵਾਂ ਤੋਂ ਹੁੰਦੇ ਹੋਏ ਵਾਪਸ ਭੈਣੀ ਸਾਹਿਬ ਆ ਗਏ।

ਸੰਨ ੧੮੬੮ ਵਿਚ ਪਰਚਾਰ ਕਰਦੇ ਹੋਏ ਬਾਬਾ ਰਾਮ ਸਿੰਘ ਜੀ ਦੀਵਾਲੀ ਦੇ ਮੌਕੇ ਤੇ ਸ੍ਰੀ ਅੰਮ੍ਰਿਤਸਰ ਪੁੱਜੇ। ਇਸੇ ਤਰ੍ਹਾਂ ਅੰਮ੍ਰਿਤ ਪਰਚਾਰ ਕਰਦੇ ਹੋਏ ਆਪ ਮਾਘੀ ਦੇ ਮੌਕੇ ਤੇ ਸਰਦਾਰ ਜਮੀਅਤ ਸਿੰਘ ਹੁਰਾਂ ਪਾਸ ਗਿੱਲੀਂ ਪਹੁੰਚ ਗਏ। ਮੁੜ ਹੋਲਾ ਮਾਨਾਂਵਾਲੇ ਵਿਚ ਸਰਦਾਰ ਹੀਰਾ ਸਿੰਘ ਬੁਧ ਸਿੰਘ ਹੁਰਾਂ ਪਾਸ ਜਾ ਕੀਤਾ। ਮਾਨਾਂਵਾਲੇ ਦਾ ਹੋਲਾ, ਨਾਮਧਾਰੀ ਇਤਿਹਾਸ ਵਿਚ ਵਿਸ਼ੇਸ਼ ਥਾਂ ਰਖਦਾ ਹੈ। ਇਸ ਹੋਲੇ ਨੇ ਬਾਬਾ ਜੀ ਦੇ ਸੰਬੰਧ ਪੰਜਾਬ ਦੇ ਮੰਨੇ ਪਰਮੰਨੇ ਸੂਰਬੀਰ ਸਰਦਾਰ ਹਰੀ ਸਿੰਘ ਨਲੂਏ ਦੇ ਘਰਾਣੇ ਨਾਲ ਜੋੜ ਦਿਤੇ। ਸਰਦਾਰ ਹਰੀ ਸਿੰਘ ਨਲੂਏ ਦਾ ਪੁਤਰ ਮੋਤੀ ਸਿੰਘ (ਜੋ ਉਸ ਸਮੇਂ ਨਿਪਾਲ ਦੀਆਂ ਫੌਜਾਂ ਵਿਚ ਐਡਜੂਟੈਂਟ ਸੀ) ਅਤੇ ਜਵਾਈ ਸਰਦਾਰ ਲਹਿਣਾ ਸਿੰਘ* ਜੀ ਵੀ ਨਾਮਧਾਰੀ ਸਜ ਗਏ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਪਿਸ਼ਾਵਰ ਦੇ ਗਵਰਨਰ ਸਰਦਾਰ ਮੀਹਾਂ ਸਿੰਘ ਦਾ ਭਤੀਜਾ ਤਾਰਾ ਸਿੰਘ ਪਿੰਡ ਮਿਸਰੀਵਾਲਾ ਵੀ ਨਾਮਧਾਰੀ ਸਜ ਗਇਆ। ਸਰਦਾਰ ਬੁੱਧ ਸਿੰਘ ਦਾ ਪੁਤਰ ਸਰਦਾਰ ਮਾਨ ਸਿੰਘ ਪਿੰਡ ਮਾਨਾਂਵਾਲੇ ਦਾ ਰਈਸ, ਚੂਹੜਕਾਣੇ ਦਾ ਜ਼ੈਲਦਾਰ ਅਨੋਖ ਸਿੰਘ ਤੇ ਨੰਬਰਦਾਰ ਅਮਰੀਕ ਸਿੰਘ ਅਤੇ ਹੋਰ ਬਹੁਤ ਸਾਰੇ ਸਿਖ ਸਰਦਾਰ ਨਾਮਧਾਰੀ ਸਜ ਗਏ। ਗੁਰਦੁਆਰਾ ਬਾਬੇ ਦੀ ਬੇਰ ਦਾ ਮਹੰਤ ਪ੍ਰੇਮ ਸਿੰਘ ਵੀ ਨਾਮਧਾਰੀ ਬਣ ਗਇਆ।

---

*ਬਾਬਾ ਲਹਿਣਾ ਸਿੰਘ ਜੀ ਦਾ ਜਨਮ ਸਰਦਾਰ ਕਾਹਨ ਸਿੰਘ ਪਿੰਡ ਘਰ ਜਾਖਾ ਜ਼ਿਲਾ ਗੁਜਰਾਂਵਾਲਾ ਵਿਚ ਹੋਇਆ। ਆਪ ਦਾ ਪਹਿਲਾ ਜੀਵਨ, ਲਾਹੌਰ ਸਿਖ ਫੌਜ ਵਿਚ ਬਤੀਤ ਹੋਇਆ। ਸਿਖ ਫੌਜਾਂ ਦੇ ਸਰਦਾਰ ਹਰੀ ਸਿੰਘ ਨਲੂਏ ਨੇ ਆਪ ਦੀ ਯੋਗਤਾ ਵੇਖ ਕੇ ਆਪਣੀ ਲੜਕੀ ਦਾ ਰਿਸ਼ਤਾ ਆਪ ਨਾਲ ਕਰ ਦਿਤਾ। ਇਕ ਦਿਨ ਆਪ ਲਾਹੌਰ ਕਿਲ੍ਹੇ ਤੋਂ ਬਾਹਰ ਨਿਕਲੇ ਸਨ ਕਿ ਆਪ ਦੀ ਨਜ਼ਰ ਇਕ ਸਾਈਂ ਰੰਗ ਰੱਤੀ ਫਕੀਰ ਇਸਤਰੀ ਤੇ ਪਈ ਜੋ ਅਲਫ ਨੰਗੀ ਫਿਰ ਰਹੀ ਸੀ। ਬਾਬਾ ਜੀ ਨੇ ਉਸ ਨਾਲ ਗੱਲ ਬਾਤ ਸ਼ੁਰੂ ਕਰ ਦਿਤੀ। ਮਾਈ ਨੇ ਕਹਿਆ ਕਿ ਮੈਂ ਸਾਈਂ ਰੱਤੇ ਪੁਰਸ਼ ਤੋਂ ਬਿਨਾਂ ਬਾਕੀ ਸਭ ਨਾਮਰਦ ਹੀ ਸਮਝਦੀ ਹਾਂ, ਇਸ ਲਈ ਪਰਦਾ ਕਰਨ ਦੀ ਲੋੜ ਨਹੀਂ ਮਹਿਸੂਸ ਕਰਦੀ। ਬਾਬਾ ਜੀ ਉਤੇ ਇਨ੍ਹਾਂ ਬਚਨਾਂ ਦਾ ਬੜਾ ਡੂੰਘਾ ਅਸਰ ਹੋਇਆ ਤੇ ਉਹ ਨੌਕਰੀ ਛੱਡ ਕੇ ਸਾਧੂ ਹੋ ਗਏ। ਗੁਜਰਾਂਵਾਲੇ ਦੇ ਬਾਬਾ ਰਤਨ ਸਿੰਘ ਜੀ ਤੋਂ ਨਾਮ ਲੈ ਕੇ ਭਜਨ ਬੰਦਗੀ ਵਿਚ ਜੁੱਟ ਗਏ। ਜਦ ਆਪ ਦਾ ਮੇਲ ਬਾਬਾ ਰਾਮ ਸਿੰਘ ਜੀ ਨਾਲ ਹੋਇਆ ਤਾਂ ਉਨ੍ਹਾਂ ਨੇ ਆਪ ਦੇ ਲੰਗਰ ਵਿਚੋਂ ਪ੍ਰਸ਼ਾਦਾ ਛਕਣਾ ਮੰਨ ਲਇਆ। ਨਾਮਧਾਰੀ ਸਿੰਘਾਂ ਨੇ ਹੈਰਾਨ ਹੋ ਕੇ ਬੇਨਤੀ ਕੀਤੀ ਕਿ ਆਪ ਸਾਨੂੰ ਤਾਂ ਸੁਚ-ਸੋਧ ਦਾ ਉਪਦੇਸ਼ ਕਰਦੇ ਹੋ ਪਰੰਤੂ ਹੁਣ ਇਕ ਲੰਗੋਟੀ ਵਾਲੇ ਪਾਸੋਂ ਪਰਸ਼ਾਦਾ ਛਕਣ ਲਈ ਤਿਆਰ ਹੋ ਗਏ ਹੋ। ਬਾਬਾ ਰਾਮ ਸਿੰਘ ਜੀ ਨੇ ਉਤਰ ਦਿਤਾ ਜੋ ਇਨ੍ਹਾਂ ਦੀ ਬਾਹਰਲੀ ਸੋਧ ਨਹੀਂ ਤਾਂ ਅੰਦਰਲੀ ਤਾਂ ਹੈ। ਬਾਬਾ ਰਾਮ ਸਿੰਘ ਜੀ ਨੇ ਆਪ ਨੂੰ ਬਹੁਤ ਸਤਿਕਾਰਿਆ ਤੇ ਮਾਨਾਂਵਾਲੇ ਦੇ ਹੋਲੇ ਦੇ ਮੌਕੇ ਤੇ ਭਾਈ ਸਿੱਖਾਂ ਵਿਚੋਂ ਪੂਰਾ ਸਿੱਖ ਹੋਣ ਦਾ ਮਾਣ ਬਖਸ਼ਿਆ।



Sri Satguru Jagjit Singh Ji Elibrary NamdhariElibrary@gmail.com

ਬਾਬਾ ਰਾਮ ਸਿੰਘ ਜੀ ਦੇ ਇਹ ਪਰਚਾਰ ਦੌਰੇ ਨਾਮਧਾਰੀ ਪੰਥ ਨੂੰ ਵਧੇਰੇ ਤਕੜਾ ਅਤੇ ਜਥੇਬੰਦ ਕਰਨ ਵਿਚ ਸਹਾਈ ਹੁੰਦੇ ਰਹੇ। ਪਿੰਡ ਪਿੰਡ ਵਿਚ ਨਾਮਧਾਰੀ ਧਰਮਸਾਲਾ ਤੇ ਨਾਮਧਾਰੀ ਗੁਰਦੁਆਰੇ ਬਣ ਗਏ। ਪਿਸ਼ਾਵਰ ਤੇ ਹਰੀਪੁਰ ਹਜ਼ਾਰੇ ਦੇ ਸਰਹੱਦੀ ਇਲਾਕੇ ਵਿਚ ਭਾਈ ਕਨ੍ਹੱਈਆ ਸਿੰਘ ਬੇਦੀ ਤੇ ਭਾਈ ਜਗਤ ਸਿੰਘ ਬੇਦੀ ਪਰਚਾਰ ਕਰਿਆ ਕਰਦੇ ਸਨ। ਰਾਵਲਪਿੰਡੀ ਵਿਚ ਭੀ ਬੜੀ ਤਕੜੀ ਨਾਮਧਾਰੀ ਧਰਮਸਾਲਾ ਬਣਾਈ ਗਈ ਜਿਸ ਦਾ ਪਰਬੰਧ ਭਾਈ ਕਾਹਨ ਸਿੰਘ ਜੀ ਕਰਿਆ ਕਰਦੇ ਸਨ। ਕਾਬਲ ਕੰਧਾਰ ਦੇ ਇਲਾਕੇ ਵਿਚ ਸਰਦਾਰ ਗੁਰਚਰਨ ਸਿੰਘ ਜੀ ਜੋ ਗੁਰੂ ਨਾਨਕ ਦੇਵ ਦੇ ਸਮਕਾਲੀ ਸੇਵਕ ਬਾਬਾ ਪੁਰਾਨਾਂ ਦੀ ਅੰਸ ਵਿਚੋਂ ਸਨ ਅਤੇ ਅਰਬੀ, ਫ਼ਾਰਸੀ ਤੇ ਪਸ਼ਤੋ ਚੰਗੀ ਤਰ੍ਹਾਂ ਜਾਣਦੇ ਸਨ, ਨੇ ਧਰਮ ਪਰਚਾਰ ਸ਼ੁਰੂ ਕੀਤਾ। ਸਰਦਾਰ ਗੁਰਚਰਨ ਸਿੰਘ ਜੀ ਬਾਬਾ ਰਾਮ ਸਿੰਘ ਹੁਰਾਂ ਨਾਲ ਪਲਟਨ ਵਿਚ ਵੀ ਨੌਕਰ ਰਹਿ ਚੁਕੇ ਸਨ ਤੇ ਉਦੋਂ ਤੋਂ ਹੀ ਆਪ ਦੇ ਪਰੇਮੀ ਚਲੇ ਆਉਂਦੇ ਸਨ। ਗੁਜਰਾਂਵਾਲੇ ਦੇ ਇਲਾਕੇ ਵਿਚ ਭਾਈ ਲਹਿਣਾ ਸਿੰਘ ਦਾ ਡੇਰਾ ਨਾਮਧਾਰੀ ਸਰਗਰਮੀਆਂ ਦਾ ਕੇਂਦਰ ਹੋਇਆ ਕਰਦਾ ਸੀ। ਇਸੇ ਤਰ੍ਹਾਂ ਜ਼ਿਲਾ ਸਿਆਲ-ਕੋਟ ਵਿਚ ਸਰਦਾਰ ਜਮੀਅਤ ਸਿੰਘ ਦਾ ਪਿੰਡ ਗਿੱਲ, ਨਾਮਧਾਰੀਆਂ ਦਾ ਗੜ੍ਹ ਬਣ ਚੁਕਾ ਸੀ। ਜ਼ਿਲਾ ਗੁਰਦਾਸਪੁਰ ਵਿਚ ਜ਼ੈਲਦਾਰ ਹਰੀ ਸਿੰਘ ਸਿੰਘਪੁਰੀਆਂ ਦਾ ਆਗੂ ਮੰਨਿਆ ਜਾਂਦਾ ਸੀ। ਜ਼ਿਲਾ ਅੰਮ੍ਰਿਤਸਰ ਵਿਚ ਬਾਬਾ ਨੈਣਾ ਸਿੰਘ ਪਿੰਡ ਵਰਿਆਂਹ ਵਾਲਾ ਨਾਮਧਾਰੀ ਆਗੂ ਮੰਨਿਆ ਜਾਂਦਾ ਸੀ।

ਸ਼ਹਿਰ ਲਾਹੌਰ ਵਿਚ ਦੀਵਾਨ ਬੂਟਾ ਸਿੰਘ* ਨਾਮਧਾਰੀਆਂ ਦਾ ਸਭ ਤੋਂ ਇਤਬਾਰੀ

---

*ਦੀਵਾਨ ਬੂਟਾ ਸਿੰਘ ਦਾ ਜਨਮ ਸਰਦਾਰ ਗੁਰਦਿਆਲ ਸਿੰਘ ਕਲਾਲ ਦੇ ਘਰ ਹੋਇਆ। ਸ਼ੁਰੂ ਸ਼ੁਰੂ ਵਿਚ ਇਹ ਮਹਾਰਾਜਾ ਦਲੀਪ ਸਿੰਘ ਤੇ ਰਾਣੀ ਜਿੰਦ ਕੌਰ ਦਾ ਨੌਕਰ ਹੁੰਦਾ ਸੀ। ਜਦ ਪੰਜਾਬ, ਅੰਗਰੇਜ਼ੀ ਰਾਜ ਵਿਚ ਮਿਲਾ ਲਿਆ ਗਇਆ ਤਾਂ ਇਸ ਨੂੰ ਅੰਗਰੇਜ਼ਾਂ ਦੇ ਵਿਰੁਧ ਜਨਤਾ ਨੂੰ ਚੁਕਣ ਦੇ ਦੋਸ਼ ਵਿਚ ੭ ਸਾਲ ਦੀ ਕੈਦ ਹੋ ਗਈ। ਕੈਦ ਇਲਾਹਬਾਦ ਦੇ ਕਿਲ੍ਹੇ ਵਿਚ ਕੱਟੀ। ਮੁੜ ਲਾਹੌਰ ਆ ਕੇ ਸੰਨ ੧੮੬੬ ਵਿਚ ਆਪਣਾ ਪ੍ਰੈਸ ਲਾਇਆ। ਇਸ ਦੇ ਪ੍ਰੈਸ ਦੀ ਇਕ ਸ਼ਾਖ ਪਿਸ਼ਾਵਰ ਅਤੇ ਦੂਸਰੀ ਅਜਮੇਰ ਵਿਚ ਵੀ ਸੀ। ਇਸ ਦਾ ਅਸਰ ਰਸੂਖ ਇੰਨਾ ਸੀ ਕਿ ਅੰਗਰੇਜ਼ ਸਰਕਾਰ ਇਸ ਪਾਸੋਂ ਡੈ ਖਾਂਦੀ ਸੀ ਅਤੇ ਕੂਕਿਆਂ ਦੇ ਸੰਬੰਧ ਵਿਚ ਕੋਈ ਵੀ ਸਰਕਾਰੀ ਲਿਖਤ ਲਾਹੌਰ ਕਿਸੇ ਪ੍ਰੈਸ ਵਿਚ ਵੀ ਛਪਣ ਵਾਸਤੇ ਨਹੀਂ ਸੀ ਦਿਤੀ ਜਾਂਦੀ ਤਾਕਿ ਦੀਵਾਨ ਬੂਟਾ ਸਿੰਘ ਆਪਣੇ ਅਸਰ ਰਸੂਖ ਨਾਲ ਪਤਾ ਕਰ ਕੇ ਬਾਬਾ ਰਾਮ ਸਿੰਘ ਨੂੰ ਨਾ ਦੱਸ ਦੇਵੇ। ਇਨ੍ਹਾਂ ਹੀ ਦਿਨਾਂ ਵਿਚ ਬਾਬਾ ਰਾਮ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਦੇ ਪ੍ਰੈਸ ਵਿਚੋਂ ਛਪਵਾਇਆ ਜਿਸ ਦੀ ਛਪਾਈ ਸੰਬੰਧੀ ਹਵਾਲਾ, ਬਾਬਾ ਜੀ ਦੀ ਨਿੱਜੀ ਵਹੀ ਵਿਚੋਂ ਮਿਲਦਾ ਹੈ ਜੋ ਅੱਜ ਤਕ ਭੈਣੀ ਸਾਹਿਬ ਸਾਂਭੀ ਪਈ ਹੈ। ਨਾਮਧਾਰੀ ਦੀਵਾਨ ਬੂਟਾ ਸਿੰਘ ਨੂੰ ਬਹੁਤ ਪਿਆਰ ਕਰਿਆ ਕਰਦੇ ਸਨ ਤੇ ਇਹ ਉਂਜ ਵੀ ਸਰਦਾ ਪੁਜਦਾ ਹੋਣ ਕਰ ਕੇ ਆਏ ਗਏ ਸਿੰਘਾਂ ਨੂੰ ਪ੍ਰਸ਼ਾਦ ਪਾਣੀ ਵੀ ਛਕਾਇਆ ਕਰਦਾ ਸੀ।



Sri Satguru Jagjit Singh Ji Elibrary NamdhariElibrary@gmail.com

ਬੰਦਾ ਸੀ ਤੇ ਉਸ ਦਾ ਪ੍ਰੈਸ ਨਾਮਧਾਰੀਆਂ ਦੇ ਆਉਣ ਜਾਣ ਦਾ ਕੇਂਦਰ ਬਣਿਆ ਹੋਇਆ ਸੀ। ਜ਼ਿਲਾ ਹੁਸ਼ਿਆਰਪੁਰ ਵਿਚ ਪਿੰਡ ਪੁਰਹੀਰਾਂ ਦਾ ਜਗੀਰਦਾਰ, ਸਰਦਾਰ ਮਾਨ ਸਿੰਘ ਤੇ ਜ਼ਿਲਾ ਜਲੰਧਰ ਵਿਚ ਦੁਰਗਾਪੁਰ ਦਾ ਬਾਬਾ ਕਾਹਨ ਸਿੰਘ ਨਾਮਧਾਰੀਆਂ ਦੇ ਹਰਮਨ ਪਿਆਰੇ ਆਗੂ ਮੰਨੇ ਜਾਂਦੇ ਸਨ।

ਬਾਬਾ ਰਾਮ ਸਿੰਘ ਜੀ ਦੇ ਇਨ੍ਹਾਂ ਪਰਚਾਰ ਦੌਰਿਆਂ ਦਾ ਸਦਕਾ ਹਜ਼ਾਰਾਂ ਦੀ ਗਿਣਤੀ ਵਿਚ ਨਵੇਂ ਕੂਕੇ ਬਣੇ, ਸਾਰੇ ਦਾ ਸਾਰਾ ਕੂਕਾ ਪੰਥ ਇਕ ਜਥੇਬੰਦੀ ਵਿਚ ਆ ਗਇਆ। ਅੰਮ੍ਰਿਤ ਪਰਚਾਰ ਦੇ ਨਾਲ ਨਾਲ ਪ੍ਰਭੂ ਸਿਮਰਨ ਦੀ ਦਾਤ, ਉੱਚ ਸਦਾਚਾਰਕ ਜੀਵਨ, ਪੁਰਾਤਨ ਰੀਤਾਂ ਤੇ ਫਜ਼ੂਲ ਰਸਮਾਂ ਦੇ ਤਿਆਗ ਨੇ ਪੰਜਾਬ ਵਿਚ ਇਕ ਨਵੀਂ ਜੀਵਨ ਰੌ ਤੋਰ ਦਿਤੀ ਜਿਸ ਦਾ ਸੋਮਾ ਸ੍ਰੀ ਭੈਣੀ ਸਾਹਿਬ ਸੀ ਤੇ ਸ਼ਾਖਾਂ ਥਾਂ ਥਾਂ ਸਨ। ਬਾਬਾ ਜੀ ਦੇ ਪਰਚਾਰ ਦੀ ਸੋਭਾ ਨਾ ਕੇਵਲ ਉਨ੍ਹਾਂ ਦੇ ਸੇਵਕਾਂ ਤੱਕ ਹੀ ਸੀਮਤ ਰਹੀ ਸਗੋਂ ਬਹੁਤ ਸਾਰੇ ਗੈਰ-ਮਤ ਵਾਲੇ ਵੀ ਪਰਭਾਵਤ ਹੋਏ। ਮੌਲਵੀ ਗੁਲਾਮ ਭੀਖ ਜਾਲੰਧਰੀ ਆਪਣੀ ਉਰਦੂ ਦੀ ਅਣਛਪੀ ਪੁਸਤਕ ਤਾਰੀਖ ਵਾਕਰੀ* ਵਿਚ ਲਿਖਦਾ ਹੈ :–

"ਨਾਨਕ ਸ਼ਾਹ ਕੀ ਤਰ੍ਹਾਂ ਰਾਮ ਸਿੰਘ ਭੀ ਹਰ ਕੌਮ ਔਰ ਹਰ ਜ਼ਾਤ ਕੇ ਆਦਮੀ ਕੋ ਆਪਣੇ ਮਜ਼੍ਹਬ ਵਾ ਫਿਰਕੇ ਮੇਂ ਮਿਲਾ ਲੇਤਾ ਰਹਾ। ਮੁਸਲਮਾਨੋਂ ਕੋ ਭੀ ਕੂਕਾ ਕਰ ਲੇਤਾ ਹੈ। ਇਨ ਕੂਕਿਓਂ ਮੇਂ ਅਕਸਰ ਨੀਚੀ ਜ਼ਾਤ ਕੇ ਲੋਗ ਮਿਸਲ ਪੰਜਾਬੀ ਜਾਟ ਔਰ ਚਮਾਰ ਵਗੈਰਾ ਕੇ ਹੈਂ। ਅਕਾਇਦ ਉਨ ਕੇ ਸਾਫ਼ ਔਰ ਆਸਾਨ ਹੈਂ, ਯਾਅਨੀ ਬੁੱਤ-ਪ੍ਰਸਤੀ ਕਿਸੀ ਤਰ੍ਹਾਂ ਕੀ ਜਾਇਜ਼ ਨਹੀਂ। ਕਿਸੀ ਜ਼ਾਤ ਕੀ ਕੈਦ ਨਹੀਂ ਹੈ। ਗੁਰੂ ਗੋਬਿੰਦ ਸਿੰਘ ਕੋ ਅਪਨਾ ਦੇਵਤਾ ਮਾਨਤੇ ਹੈਂ। ਹਰ ਕਿਸਮ ਕੀ ਬੁਰਾਈ ਕੋ ਗੁਨਾਹ ਜਾਨਤੇ ਹੈਂ। ਚੋਰੀ, ਜ਼ਨਾਕਾਰੀ, ਸ਼ਰਾਬਖੋਰੀ ਔਰ ਕੁਲ ਮੁਸਕਰਾਤੇ ਫਸਾਦ, ਗੋਸ਼ਤ ਔਰ ਝੂਟ ਉਨ ਕੇ ਕਤੱਈ ਗੁਨਾਹ ਹੈ। ਜੋ ਕੋਈ ਕੂਕਾ ਹੋਤਾ ਹੈ, ਔਰ ਯਿਹ ਮਜ਼੍ਹਬ ਅਖਤਿਆਰ ਕਰਤਾ ਹੈ, ਉਸ ਕੇ ਊਪਰ ਅਤਾਇਤ ਗੁਰੂ ਕੀ, ਔਰ ਪਾਬੰਦੀ ਅਕਾਇਦ ਕੀ, ਔਰ ਜਫ਼ਾਕਸ਼ੀ ਔਰ ਜਾਨਫਸ਼ਾਨੀ ਜਬਰਨ ਲਾਜ਼ਮ ਕਰਾਤੇ ਹੈਂ। ਬੜਾ ਮਕੂਲਾ ਉਨਕਾ ਯਿਹ ਹੈ 'ਮਰਨਾ ਕਬੂਲ ਕਰੋ, ਜੀਨੇ ਕੀ ਖਾਹਸ਼ ਛੋੜੋ, ਅਪਨੇ ਆਪ ਕੋ ਖਾਕ ਸਮਝੋ, ਤਬ ਕੂਕਾ ਬਨੋ'। ਕੂਕਿਓਂ ਕਾ ਰੋਜ਼ ਰਾਤ ਕੋ ਤੀਨ ਬਜੇ ਉਠ ਕਰ ਨਹਾਨਾ ਹੋਤਾ ਹੈ, ਔਰ ਨਹਾ ਧੋ ਕਰ ਗ੍ਰੰਥ ਕੇ ਅਸ਼ਲੋਕ ਪੜ੍ਹਤੇ ਹੈਂ। ਉਨ ਕੋ ਤਮਾਮ ਉਮਰ ਨੇਕੀ ਔਰ ਨੇਕਚਲਨੀ ਕੀ ਤਾਕੀਦ ਕੀ ਜਾਤੀ ਹੈ। ਕੂਕਾ ਕੇ ਫਿਰਕੇ ਮੇਂ ਕਿਸੀ ਨੇ ਮੱਕਾਰ ਔਰ ਬਦਇਖਲਾਕ ਕਮ ਦੇਖਾ ਹੋਗਾ। ਇਨ ਲੋਗੋਂ ਕੇ ਬੜੇ ਗਰੋਹ ਕੋ ਦੇਖ ਕਰ ਮਲੂਮ ਹੋਤਾ ਹੈ ਕਿ ਇਸ ਜਦੀਦ ਫਿਰਕੇ ਕੀ ਬੜੀ ਜਲਦ ਤਰੱਕੀ

---

*ਮੌਲਵੀ ਗੁਲਾਮ ਭੀਖ ਜਾਲੰਧਰੀ ਨੇ ਇਹ ਪੁਸਤਕ ਸੰਨ ੧੮੯੦-੯੨ ਦੇ ਕਰੀਬ ਲਿਖੀ ਹੈ ਅਤੇ ਉਨ੍ਹਾਂ ਦੀ ਆਪਣੀ ਲਿਖਤ ਤੋਂ ਜਾਪਦਾ ਹੈ ਕਿ ਉਹ ਪੁਸਤਕ ਲਿਖਣ ਤੋਂ ਪਹਿਲਾਂ ਕੂਕਾ ਸੰਪਰਦਾ ਬਾਬਤ ਬਹੁਤ ਕੁਝ ਆਪਣੀ ਅੱਖੀਂ ਸ੍ਰੀ ਭੈਣੀ ਸਾਹਿਬ ਜਾ ਕੇ ਵੇਖ ਆਏ ਸ।



Sri Satguru Jagjit Singh Ji Elibrary NamdhariElibrary@gmail.com

ਹੂਈ ਹੈ। ਗਾਓਂ ਕੇ ਗਾਓਂ ਔਰ ਮੌਜ਼ਿਆ ਕੇ ਮੌਜ਼ਿਆ ਕੂਕੇ ਹੋ ਗਏ। ਜਿਸ ਵਕਤ ਗੁਰੂ ਨਾਨਕ ਜੀ, ਜੋ ਮੂਜੰਦ ਥੇ, ਨੇ ਸਿਲਸਲਾ ਅਰਸ਼ਾਦ ਸ਼ੁਰੂ ਕੀਆ ਉਨ ਕੋ ਯੇਹ ਨਸੀਬ ਨਾ ਹੂਆ ਕਿ ਦਸ ਬਰਸ ਮੇਂ ਭੀ ਏਕ ਹਜ਼ਾਰ ਆਦਮੀ ਉਨ ਕੇ ਚੇਲੋਂ ਮੇਂ ਹੋਤਾ। ਉਸ ਕੇ ਮਜ਼ਬ ਕਾ ਅਰੂਜ਼ ਪਿਛਲੇ ਮਸਨਦ ਨਸ਼ੀਨੋਂ ਕੇ ਵਕਤ ਮੇਂ ਹੂਆ ਥਾ। ਇਸ ਮੂਜਦ ਕੀ ਜ਼ਿੰਦਗੀ ਮੇਂ ਲਾਖੋਂ ਕੂਕਾ ਹੋ ਗਿਆ।"

ਬਾਬਾ ਰਾਮ ਸਿੰਘ ਜੀ ਦੇ ਪਰਚਾਰ ਸਿਧਾਂਤ ਬਾਰੇ ਇਕ ਅੰਗਰੇਜ਼ ਹਾਕਮ ਦੀ ਰਪੋਰਟ ਪੜ੍ਹੋ :-

"Gobind Singh's Grantha is the only true one written by inspiration, and is the only sacred writing extant. Gobind Singh is the only Guru. Any person irrespective of caste or religion can be admitted a convert. Sodhis, Bedis, Mahantas, Brahmans and such like are importers, as none are Guru's except Gobind Singh. Devi Dwaras, Shib Dwaras and Mandirs are a means of ex-tortion, to be held in contempt and never visited. Idols and idol-worship are insulting to God and will not be forgiven. Converts are allowed to read Gobind Singh's Grantha and no other Book."*

(ਗੁਰੂ) ਗੋਬਿੰਦ ਸਿੰਘ ਦਾ ਰਚਿਤ ਗ੍ਰੰਥ ਹੀ ਸਭ ਤੋਂ ਪਵਿਤਰ ਤੇ ਉੱਤਮ ਚੀਜ਼ ਮੰਨੀ ਜਾਂਦੀ ਹੈ। ਕੇਵਲ (ਗੁਰੂ) ਗੋਬਿੰਦ ਸਿੰਘ ਹੀ ਗੁਰੂ ਹੈ। ਹਰ ਕੋਈ ਬਿਨਾਂ ਜ਼ਾਤ ਪਾਤ ਦੇ ਭੇਦ ਦੇ ਇਸ ਫਿਰਕੇ ਵਿਚ ਸ਼ਾਮਲ ਹੋ ਸਕਦਾ ਹੈ। ਸੋਢੀ, ਬੇਦੀ, ਮਹੰਤ, ਬ੍ਰਾਹਮਣ ਆਦਿ ਸਭ ਪਖੰਡੀ ਭੇਖਾਧਾਰੀ ਹਨ, ਕਿਉਂਕਿ ਗੋਬਿੰਦ ਸਿੰਘ ਤੋਂ ਬਿਨਾਂ ਹੋਰ ਕੋਈ ਗੁਰੂ ਨਹੀਂ ਹੈ। ਦੇਵੀ-ਦਵਾਰੇ, ਸ਼ਿਵ-ਦਵਾਰੇ ਅਤੇ ਹੋਰ ਮੰਦਰ ਕੇਵਲ ਲੁੱਟਣ ਵਾਸਤੇ ਹੀ ਹਨ ਜਿਨ੍ਹਾਂ ਦੀ ਪੂਜਾ ਤੇ ਯਾਤਰਾ ਵਿਅੱਰਥ ਹੈ। ਬੁੱਤ ਅਤੇ ਬੁੱਤ ਪੂਜਣੇ ਪਰਮਾਤਮਾ ਦਾ ਅਜਿਹਾ ਨਿਰਾਦਰ ਕਰਨਾ ਹੈ ਜੋ ਮੁਆਫ ਨਹੀਂ ਕੀਤਾ ਜਾ ਸਕੇਗਾ। ਸ਼ਰਧਾਲੂਆਂ ਨੂੰ ਕੇਵਲ (ਗੁਰੂ) ਗੋਬਿੰਦ ਸਿੰਘ ਦੇ ਰਚੇ ਹੋਏ ਗ੍ਰੰਥ ਨੂੰ ਪੜ੍ਹਣ ਦਾ ਹੁਕਮ ਹੈ, ਇਸ ਤੋਂ ਛੁੱਟ ਕਿਸੇ ਹੋਰ ਗ੍ਰੰਥ ਨੂੰ ਨਹੀਂ।

ਕਈ ਵੇਰ ਬੇਸਮਝੀ ਦੇ ਕਾਰਨ ਆਪ ਦੇ ਸ਼ਰਧਾਲੂ ਅਸਲੀਅਤ ਨੂੰ ਨਾ ਸਮਝਦੇ ਹੋਏ ਅੰਧ ਵਿਸ਼ਵਾਸ਼ ਵਿਚ ਆ ਕੇ ਕਈ ਆਪ-ਹੁਦਰੀਆਂ ਵੀ ਕਰਨ ਲਗ ਪੈਂਦੇ ਸਨ। ਬਾਬਾ ਜੀ

*Mr. Kinchant's description of the Kuka articles of belief 1863—papers relating to the Kuka Sect 1872.



Sri Satguru Jagjit Singh Ji Elibrary NamdhariElibrary@gmail.com

ਨੇ ਆਪਣੇ ਸੇਵਕਾਂ ਨੂੰ ਮੜ੍ਹੀ, ਮਸਾਨੀ, ਸ਼ਿਵਦੁਆਰੇ, ਗੁੱਗੇ, ਜਠੇਰੇ ਆਦਿ ਦੀ ਪੂਜਾ ਕਰਨੋਂ ਹਟਾ ਕੇ ਪੁਰਾਤਨ ਬ੍ਰਾਹਮਣੀ ਸੰਸਕਾਰਾਂ ਵਿਚੋਂ ਕਢਣਾ ਚਾਹਿਆ। ਭੋਲੇ ਭਾਲੇ ਸ਼ਰਧਾਲੂਆਂ ਨੇ ਮੜ੍ਹੀਆਂ, ਕਬਰਾਂ ਤੇ ਸਮਾਧਾਂ ਢਾਹੁਣੀਆਂ ਸ਼ੁਰੂ ਕਰ ਦਿਤੀਆਂ। ਇਕ ਪਿੰਡ ਵਿਚੋਂ ਮਨਚਲੇ ਨੌਜਵਾਨ ਉਠਦੇ ਤੇ ਨਾਲ ਦੇ ਪਿੰਡ ਦੀਆਂ ਕਬਰਾਂ ਢਾਹ ਆਉਂਦੇ, ਬੁੱਤ ਤੋੜ ਦਿੰਦੇ ਸਮਾਧਾਂ ਢਾਹ ਢੇਰੀ ਕਰ ਦਿੰਦੇ। ਸੰਨ ੧੮੬੫--੧੮੬੬ ਵਿਚ ਮੜ੍ਹੀ ਮਸਾਣੀ ਢਾਹੁਣ ਦੀ ਲਹਿਰ ਬੜੇ ਜ਼ੋਰ ਵਿਚ ਹੋ ਗਈ ਅਤੇ ਜੋਸ਼ ਵਿਚ ਆ ਕੇ ਕੂਕਿਆਂ ਨੇ ਗੁੱਗੇ ਦੀ ਮੜ੍ਹੀ ਛਪਾਰ, ਮਾਤਾ ਦਾ ਥਾਨ ਜਰਗ, ਗੁੱਗੇ ਦੀ ਮੜ੍ਹੀ ਬੀਕਾਨੇਰ, ਹੈਦਰ ਸ਼ੇਰ ਦੀ ਖਾਨਗਾਹ ਮਲੇਰਕੋਟਲਾ, ਜੋਗੀਆਂ ਦਾ ਡੇਰਾ ਸਰਹਾਲੀ (ਅੰਮ੍ਰਿਤਸਰ), ਸਤੀ ਦਾ ਸਥਾਨ ਰਾਇਪੁਰ ਗੁਜਰਵਾਲ ਆਦਿ ਵਧੇਰੇ ਮਹਾਨਤਾ ਰਖਣ ਵਾਲੇ ਸਥਾਨ ਵੀ ਢਾਹ ਢੇਰੀ ਕਰ ਦਿਤੇ ਗਏ। ਕਈ ਦੋਸ਼ੀ ਫੜੇ ਜਾਂਦੇ ਤੇ ਉਹਨਾਂ ਨੂੰ ਸਜ਼ਾਵਾਂ ਵੀ ਦਿਤੀਆਂ ਜਾਂਦੀਆਂ।

ਇਸ ਵਧ ਰਹੀ ਲਹਿਰ ਸੰਬੰਧੀ ਮਿਸਟਰ ਮੈਕਐਂਡਰੀਊ ਨੇ ਅਨੰਦਪੁਰ ਦੇ ਹੋਲੇ ਮਾਰਚ ੧੮੬੭ ਨੂੰ ਬਾਬਾ ਰਾਮ ਸਿੰਘ ਜੀ ਤੋਂ ਵੀ ਪੁਛਿਆ। ਬਾਬਾ ਜੀ ਨੇ ਸਪਸ਼ਟ ਤੌਰ ਤੇ ਕਹਿ ਦਿਤਾ ਕਿ ਉਹ ਆਪ ਇਸ ਚੀਜ਼ ਨੂੰ ਬਹੁਤ ਬੁਰਾ ਮੰਨਦੇ ਹਨ ਕਿਉਂਕਿ ਅਜਿਹਾ ਕਰਨ ਨਾਲ ਕਈ ਮਨੁੱਖ ਹਿਰਦਿਆਂ ਨੂੰ ਠੇਸ ਲਗਦੀ ਹੈ। ਉਹਨਾਂ ਨੇ ਕਹਿਆ ਕਿ ਉਹ ਆਪਣੇ ਸੇਵਕਾਂ ਨੂੰ ਇਸ ਸੰਬੰਧੀ ਕਰੜੀ ਤਾੜਨਾ ਕਰਨਗੇ ਅਤੇ ਜੇ ਕੋਈ ਵਰਜਿਆਂ ਵੀ ਨਾ ਵਰਜਿਆ ਰਹੇ ਤਾਂ ਸਰਕਾਰ ਨੂੰ ਪੂਰਾ ਪੂਰਾ ਹੱਕ ਹੈ ਕਿ ਉਹ ਦੋਸ਼ੀਆਂ ਉਤੇ ਮੁੱਕਦਮਾ ਚਲਾਏ ਤੇ ਸਜ਼ਾ ਦੇਵੇ। ਸੋ ਬਾਬਾ ਜੀ ਦੇ ਜਤਨਾਂ ਅਤੇ ਕੁਝ ਸਰਕਾਰੀ ਡਰ ਦੇ ਕਾਰਨ ਇਹ ਲਹਿਰ ੧੮੬੭ ਦੇ ਅੰਤ ਤਕ ਹੌਲੀ ਹੌਲੀ ਖਤਮ ਹੋ ਗਈ।

ਬਾਬਾ ਰਾਮ ਸਿੰਘ ਜੀ ਦੇ ਇਨ੍ਹਾਂ ਪਰਚਾਰ ਦੌਰਿਆਂ ਦਾ ਸਦਕਾ ਅਨੇਕਾਂ ਧਾਰਮਕ, ਭਾਈਚਾਰਕ ਤੇ ਸਮਾਜਕ ਸੁਧਾਰ ਹੋਏ। ਜਮਨਾ ਤੋਂ ਲੈ ਕੇ ਅਟਕ ਦੇ ਵਿਚਕਾਰਲਾ ਇਲਾਕਾ ਨਾਮਧਾਰੀ ਜੈਕਾਰਿਆਂ ਨਾਲ ਗੂੰਜ ਉਠਿਆ। ਪੰਥ ਦੇ ਪਰਸਿਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਇਉਂ ਲਿਖਦੇ ਹਨ–

ਦੈ ਕੇ ਉਪਦੇਸ ਨਾਮ ਤਾਰੇ ਹੈ ਬਸੇਸ ਜਨ, ਰਾਮ ਮਿਰਗੇਸ ਦੇਸ ਸਰਬ ਸੁਧਾਰਿਓ।<br>
ਚੋਰੀ ਯਾਰੀ ਤੈ ਸਰਾਬ ਫ਼ੀਮ ਭੰਗ ਰੰਗ ਨਾਨਾ, ਤਜਵਾਏ ਲਾਖੋਂ ਹੀ ਬਨਾਏ ਸਿੰਘ ਸਾਰਿਓ।<br>
ਦੇਸ ਦੇਸ ਧੂਮ ਮਾਚੀ ਸਾਚੀ ਸਬ ਭਾਂਤਿ ਤਾਂਹਿ ਰਾਚੀ ਬ੍ਰਿਤਿ ਸੇਵਕੋਂ ਕੀ ਪ੍ਰਭੁ ਮੈਂ ਅਪਾਰਿਓ।<br>
ਅਟਕ ਤੇ ਜਮਨਾ ਦਰਿਆਵਨ ਕੇ ਵੀਚ ਦੇਸ ਦੈ ਕੇ ਉਪਦੇਸ ਨਾਮ ਰਾਮ ਸਿੰਘ ਤਾਰਿਓ।

(ਪੰਥ ਪ੍ਰਕਾਸ਼ ਪੰਨਾ ੧੦੪੫)





Sri Satguru Jagjit Singh Ji Elibrary NamdhariElibrary@gmail.com

ਵੀਹਵਾਂ ਕਾਂਡ

# ਥਰਾਜਵਾਲੇ ਦੀ ਘਟਨਾ

## ( ਮਾਰਚ ੧੮੬੯ )

ਭਾਈ ਮਸਤਾਨ ਸਿੰਘ ਜੀ ਪਿੰਡ ਥਰਾਜ ਵਾਲਾ (ਮੁਕਤਸਰ ਤੋਂ ਤੀਹ ਕੁ ਮੀਲ ਦੀ ਵਿਥ ਤੇ ਹੈ) ਨਾਮਧਾਰੀ ਪੰਥ ਵਿਚ ਕਾਫ਼ੀ ਪਰਸਿੱਧਤਾ ਪਰਾਪਤ ਕਰ ਚੁਕੇ ਸਨ ਤੇ ਆਪਣੇ ਆਲੇ ਦੁਆਲੇ ਦੇ ਪਿੰਡਾਂ ਦੇ ਨਾਮਧਾਰੀਆਂ ਵਿਚ ਉਨ੍ਹਾਂ ਦੀ ਬਹੁਤ ਮਾਨਤਾ ਸੀ। ਉਨ੍ਹਾਂ ਨੇ ਇਸ ਸਾਲ ਹੋਲੇ ਮਹੱਲੇ ਤੇ ਆਪਣੇ ਪਿੰਡ ਥਰਾਜਵਾਲੇ ਵਿਚ ਨਾਮਧਾਰੀਆਂ ਦਾ ਇਕ ਵੱਡਾ ਜੋੜ ਮੇਲਾ ਕਰਨ ਦਾ ਪਰੋਗਰਾਮ ਬਣਾਇਆ ਤੇ ਸੰਗਤਾਂ ਨੂੰ ਪਿੰਡੋ ਪਿੰਡੀ ਸੱਦੇ ਪੱਤਰ ਭੇਜ ਦਿਤੇ ਗਏ। ਹੋਲੇ ਦੇ ਮੌਕੇ ਉਤੇ ਥਰਾਜਵਾਲੇ ਪਹੁੰਚਣ ਲਈ ਫਰਵਰੀ ਦੇ ਅਖੀਰ ਵਿਚ ਬਹੁਤ ਸਾਰੇ ਕੂਕੇ ਪਿੰਡ ਰੁਪਾਣਾ (ਮੁਕਤਸਰ ਤੋਂ ਚਾਰ ਕੁ ਮੀਲ ਦੀ ਵਿਥ ਤੇ ਹੈ) ਵਿਚ ਇਕੱਠੇ ਹੋਣੇ ਸ਼ੁਰੂ ਹੋ ਗਏ। ਜਦ ਇਹ ਜਥਾ ਰੁਪਾਣੇ ਤੋਂ ਥਰਾਜਵਾਲੇ ਨੂੰ ਤੁਰ ਪਇਆ ਤਾਂ ਇਸ ਇਲਾਕੇ ਦਾ ਡਿਪਟੀ ਇੰਸਪੈਕਟਰ ਪੁਲੀਸ ਦੀਵਾਨ ਬਖਸ਼ ਕੁਝ ਸਿਪਾਹੀ ਲੈ ਕੇ ਜਥੇ ਦੀ ਪੈਰਵੀ ਕਰਨ ਲਈ ਮਗਰ ਮਗਰ ਹੋ ਤੁਰਿਆ। ਹੋਲੇ ਦੇ ਮੇਲੇ ਤੇ ਜਾ ਰਹੇ ਕੂਕੇ ਬੜੇ ਜੋਸ਼ ਵਿਚ ਸਨ। ਉਨ੍ਹਾਂ ਨੂੰ ਇਕ ਮੁਸਲਮਾਨ ਹਾਕਮ ਦਾ ਬਿਨਾਂ ਕਿਸੇ ਕਾਰਨ ਦੇ ਪੈਰਵੀ ਕਰਨਾ ਚੰਗਾ ਨਾ ਲੱਗਾ ਤੇ ਉਹ ਦੀਵਾਨ ਬਖਸ਼ ਨਾਲ ਵੱਧ ਘੱਟ ਹੋ ਪਏ। ਦੀਵਾਨ ਬਖਸ਼ ਦੀ ਖੂਬ ਬੇਇਜ਼ਤੀ ਕੀਤੀ ਤੇ ਉਸ ਦੇ ਸਾਥੀ ਸਿਪਾਹੀਆਂ ਨੂੰ ਵੀ ਸੱਟਾਂ ਲੱਗੀਆਂ। ਦੀਵਾਨ ਬਖਸ਼ ਨੇ ਵਾਪਸ ਆਪਣੇ ਥਾਣੇ ਪੁੱਜ ਕੇ ਪੂਰੀ ਤਫਸੀਲ ਨਾਲ ਕੂਕਿਆਂ ਦੇ ਵਿਰੁਧ ਰਪੋਰਟ ਲਿਖ ਕੇ ਪੁਲਸ ਕਪਤਾਨ ਫਿਰੋਜ਼ਪੁਰ ਨੂੰ ਭੇਜੀ ਅਤੇ ਇਹ ਵੀ ਦਸਿਆ ਕਿ ਇਹ ਜਥਾ ਥਰਾਜਵਾਲੇ ਇਕ ਵੱਡੇ ਇਕੱਠ ਤੇ ਪੁੱਜ ਰਹਿਆ ਹੈ।

ਰਪੋਰਟ ਪੁੱਜਦਿਆਂ ਹੀ ਪੁਲਸ ਕਪਤਾਨ ਮਿਸਟਰ ਟਰਟਨ ਸਮਿਥ, ਅਸਿਸਟੈਂਟ ਕਮਿਸ਼ਨਰ ਮਿਸਟਰ ਵੇਕਫੀਲਡ, ਪੰਦਰਾਂ ਘੋੜ ਚੜ੍ਹੇ ਅਤੇ ਵੀਹ ਪਿਆਦੇ ਸਿਪਾਹੀ ਲੈ ਕੇ ਕੂਕਿਆਂ ਦੀ ਪੈਰਵੀ ਲਈ ਚਲ ਪਇਆ। ਇਹ ਪੁਲੀਸ ਪਾਰਟੀ ਪਹਿਲੀ ਮਾਰਚ ੧੮੬੯ ਨੂੰ ਸਵੇਰੇ ਦੋ ਵਜੇ ਮੁਕਤਸਰ ਪੁੱਜ ਗਈ ਤੇ ਮਿਸਟਰ ਟਰਟਨ ਨੇ ਸਥਾਨਕ ਸਰਕਾਰੀ ਕਰਮਚਾਰੀਆਂ ਰਾਹੀਂ ਸਾਰੇ ਹਾਲਾਤ ਦਾ ਜਾਇਜ਼ਾ ਲਇਆ। ਇਥੋਂ ਦਾ ਪੁਜਾਰੀ ਸੋਢੀ ਮਾਨ ਸਿੰਘ ਵੀ ਆ ਪੁੱਜਾ ਤੇ ਉਸ ਨੇ ਵੀ ਪੁਲੀਸ ਅਫਸਰਾਂ ਦੇ ਕੂਕਿਆਂ ਵਿਰੁਧ ਖੂਬ ਕੰਨ ਭਰੇ ਤੇ ਆਪਣੇ ਵਲੋਂ ਪੂਰਾ ਪੂਰਾ ਮਿਲਵਰਤਣ ਪੇਸ਼ ਕੀਤਾ। ਮੁਕਤਸਰ ਦਾ ਤਹਿਸੀਲਦਾਰ



Sri Satguru Jagjit Singh Ji Elibrary NamdhariElibrary@gmail.com

ਆਲਮ ਸ਼ਾਹ ਵੀ ਪਾਰਟੀ ਦੇ ਨਾਲ ਆ ਸ਼ਾਮਲ ਹੋਇਆ।

ਕੁਝ ਘੰਟੇ ਮੁਕਤਸਰ ਆਰਾਮ ਕਰਨ ਤੋਂ ਬਾਅਦ ਇਹ ਪੁਲੀਸ ਪਾਰਟੀ ਦੋ ਵਜੇ ਦੁਪਹਿਰ ਤਕ ਪਿੰਡ ਬਰਾਜਵਾਲੇ ਪੁੱਜ ਗਈ। ਪੁਲੀਸ ਇੰਸਪੈਕਟਰ ਕੁਤਬ ਸ਼ਾਹ ਅੱਠ ਸਿਪਾਹੀਆਂ ਸਮੇਤ ਪਹਿਲਾਂ ਹੀ ਬਰਾਜਵਾਲੇ ਪੁੱਜ ਚੁਕਾ ਸੀ ਤੇ ਪੁਲਸ ਕਪਤਾਨ ਦੀ ਉਡੀਕ ਕਰ ਰਹਿਆ ਸੀ। ਕੁਤਬ ਸ਼ਾਹ ਨੇ ਪਿਛਲੀ ਕਾਰਗੁਜ਼ਾਰੀ ਸੁਣਾਉਂਦਿਆਂ ਹੋਇਆਂ ਦਸਿਆ ਕਿ ਉਹ ਕੂਕਿਆਂ ਦੇ ਆਗੂ ਮਸਤਾਨ ਸਿੰਘ ਨੂੰ ਮਿਲਿਆ ਹੈ ਤੇ ਮੌਕੇ ਨੂੰ ਸੰਭਾਲਣ ਲਈ ਬੇਨਤੀ ਕੀਤੀ ਹੈ। ਮਸਤਾਨ ਸਿੰਘ ਨੇ ਉਸ ਦੀ ਕੋਈ ਪਰਵਾਹ ਨਹੀਂ ਕੀਤੀ ਸਗੋਂ ਸਾਡੇ ਸਿਪਾਹੀਆਂ ਨੂੰ ਵੀ ਅੰਗਰੇਜ਼ੀ ਸਰਕਾਰ ਵਿਰੁਧ ਉਕਸਾਉਣਾ ਸ਼ੁਰੂ ਕਰ ਦਿਤਾ।

ਪੁਲਸ ਕਪਤਾਨ ਨੇ ਸੋਢੀ ਮਾਨ ਸਿੰਘ ਤੇ ਤਹਿਸੀਲਦਾਰ ਆਲਮ ਸ਼ਾਹ ਨੂੰ ਕੂਕਿਆਂ ਵੱਲ ਇਸ ਨੀਤ ਨਾਲ ਭੇਜਿਆ ਕਿ ਉਨ੍ਹਾਂ ਨੂੰ ਪੁਲੀਸ ਪਾਰਟੀ ਦੇ ਆਉਣ ਦੀ ਖਬਰ ਪੁੱਜ ਜਾਵੇ ਤੇ ਉਹ ਆਪਣੇ ਆਪ ਨੂੰ ਪੁਲੀਸ ਦੇ ਹਵਾਲੇ ਕਰ ਦੇਣ। ਪਹਿਲਾਂ ਤਾਂ ਕੂਕੇ ਜੋਸ਼ ਵਿਚ ਭੜਕੇ ਪਰੰਤੂ ਮਸਤਾਨ ਸਿੰਘ ਦੇ ਸਮਝਾਉਣ ਤੇ ਚੁਪ ਚਾਪ ਗਰਿਫਤਾਰ ਹੋ ਗਏ। ਇਸ ਸਮੇਂ ਪੁਲੀਸ ਨੇ ੪੪ ਆਦਮੀ ਗਰਿਫ਼ਤਾਰ ਕਰ ਕੇ ਮਲੋਟ ਦੇ ਥਾਣੇ ਭੇਜ ਦਿਤੇ ਜਿਥੋਂ ਅਗਲੇ ਦਿਨ ਮੁਕਤਸਰ ਦੇ ਰਾਹ ਫਿਰੋਜ਼ਪੁਰ ਭੇਜ ਦਿਤੇ ਗਏ। ਇਸ ਸਮੇਂ ਨਾਮਧਾਰੀਆਂ ਦੀ ਬਹੁਤ ਸਾਰੀ ਨਕਦੀ ਤੇ ਗਹਿਣੇ, ਜਿਨ੍ਹਾਂ ਦੀ ਕੀਮਤ ਦਾ ਵੇਰਵਾ ਸਰਕਾਰੀ ਰਪੋਰਟਾਂ ਅਨੁਸਾਰ ੫੦੦੦ ਰੁਪਏ ਦਸਿਆ ਗਇਆ ਹੈ, ਸਰਕਾਰ ਦੇ ਹੱਥ ਆਇਆ।

ਗਰਿਫਤਾਰ ਕੀਤੇ ਗਏ ਕੂਕਿਆਂ ਨੂੰ ਮਿਸਟਰ ਨੌਕਸ ਡਿਪਟੀ ਕਮਿਸ਼ਨਰ ਫਿਰੋਜ਼ਪੁਰ ਦੀ ਅਦਾਲਤ ਵਿਚ ਮੁਕੱਦਮਾ ਚਲਾਉਣ ਲਈ ਪੇਸ਼ ਕੀਤਾ ਗਇਆ। ਮਿਸਟਰ ਕਰਾਕਰੌਫਟ ਕਮਿਸ਼ਨਰ ਲਾਹੌਰ ਨੇ ਡਿਪਟੀ ਕਮਿਸ਼ਨਰ ਫਿਰੋਜ਼ਪੁਰ ਨੂੰ ਉਚੇਚੀਆਂ ਹਦਾਇਤਾਂ ਭੇਜੀਆਂ ਕਿ ਗਰਿਫਤਾਰ ਕੀਤੇ ਹੋਏ ਦੋਸ਼ੀਆਂ ਉਤੇ ਬਗਾਵਤ ਦਾ ਮੁਕੱਦਮਾ ਨਾ ਚਲਾਇਆ ਜਾਵੇ ਸਗੋਂ ਕੇਵਲ ਫਸਾਦ ਕਰਨ ਦਾ ਮੁਕੱਦਮਾ ਚਲਾ ਕੇ ਥੋੜ੍ਹੀਆਂ ਥੋੜ੍ਹੀਆਂ ਸਜ਼ਾਵਾਂ ਦਿਤੀਆਂ ਜਾਣ। ਸਰਕਾਰ ਦੀ ਨੀਤੀ ਉਤੇ ਅਮਲ ਕਰਦਿਆਂ ਹੋਇਆਂ ਡਿਪਟੀ ਕਮਿਸ਼ਨਰ ਨੇ ਕੇਵਲ ਸੱਤਾਂ ਕੂਕਿਆਂ ਨੂੰ ਹੀ ਹੇਠ ਲਿਖੇ ਅਨੁਸਾਰ ਸਜ਼ਾਵਾਂ ਦਿਤੀਆਂ, ਬਾਕੀ ਦੇ ੩੭ ਆਦਮੀਆਂ ਨੂੰ ਰਸਮੀ ਜਿਹੀ ਤਾੜਨਾ ਕਰ ਕੇ ਮੁਕੱਦਮਾ ਚਲਾਉਣ ਤੋਂ ਬਿਨਾਂ ਹੀ ਛੱਡ ਦਿਤਾ। ਸਜ਼ਾਵਾਂ ਦਾ ਵੇਰਵਾ ਇਸ ਤਰ੍ਹਾਂ ਹੈ :—

੧. ਮਸਤਾਨ ਸਿੰਘ ਬਰਾਜ ਵਾਲਾ—ਡੇਢ ਸਾਲ ਸਖਤ ਕੈਦ ਤੇ ਪੰਜਾਹ ਰੁਪਏ ਜੁਰਮਨਾ ਜਾਂ ਛੇ ਮਹੀਨੇ ਹੋਰ ਕੈਦ।

੨. ਮੰਨਾ ਸਿੰਘ ਪਿੰਡ ਚੰਨੂੰ—ਇਕ ਸਾਲ ਸਖਤ ਕੈਦ ਤੇ ਪੰਝੀ ਰੁਪਏ ਜੁਰਮਾਨਾ ਜਾਂ ਤਿੰਨ ਮਹੀਨੇ ਹੋਰ ਕੈਦ।

੩. ਹਰਨਾਮ ਸਿੰਘ ਪਿੰਡ ਔਲਖ }
੪. ਸਰਮੁਖ ਸਿੰਘ } — ਇਕ ਸਾਲ ਕੈਦ ਤੇ ਪੰਝੀ ਰੁਪਏ ਜੁਰਮਾਨਾ ਜਾਂ ਤਿੰਨ ਮਹੀਨੇ ਹੋਰ ਕੈਦ।



Sri Satguru Jagjit Singh Ji Elibrary NamdhariElibrary@gmail.com

੫. ਬਚਿਤਰ ਸਿੰਘ ਪਿੰਡ ਕਰਾਂਈਵਾਲਾ—ਛੇ ਮਹੀਨੇ ਕੈਦ ।

੬. ਬੇਲੀ ਸਿੰਘ ਬਰਾਜ ਵਾਲਾ ⎫
੭. ਸਰਮੁੱਖ ਸਿੰਘ ਫੂਲੇ ਵਾਲਾ ⎭ —ਦਸ ਰੁਪਏ ਜੁਰਮਾਨਾ ਜਾਂ ਤਿੰਨ ਮਹੀਨੇ ਕੈਦ ।

ਇਸ ਦੇ ਉਲਟ ਸਰਕਾਰੀ ਸਹਾਇਤਾ ਦੇ ਬਦਲੇ ਸੋਢੀ ਮਾਨ ਸਿੰਘ ਨੂੰ ਆਨਰੇਰੀ ਮੈਜਿਸਟਰੇਟ ਬਣਾ ਦਿਤਾ ਗਇਆ ਤੇ ਹੋਰ ਭੀ ਬਹੁਤ ਸਾਰੇ ਇਨਾਮ ਸਰਕਾਰੀ ਟੋਡੀਆਂ ਵਿਚ ਵੰਡੇ ਗਏ ।





Sri Satguru Jagjit Singh Ji Elibrary NamdhariElibrary@gmail.com

ਇੱਕੀਵਾਂ ਕਾਂਡ

# ਨਾਮਧਾਰੀ ਸਿੱਖ-ਸਦਾਚਾਰ

ਬਾਬਾ ਰਾਮ ਸਿੰਘ ਜੀ ਆਪ ਨਾਮ ਅਭਿਆਸੀ ਸਨ ਅਤੇ ਆਪਣੇ ਸੇਵਕਾਂ ਨੂੰ ਭੀ ਇਸੇ ਪਾਸੇ ਲਾਉਂਦੇ ਰਹਿੰਦੇ ਸਨ। ਨਾਮ ਸਿਮਰਨ ਰਾਹੀਂ ਆਤਮਕ ਉੱਚਤਾ ਪ੍ਰਾਪਤ ਕਰਨ ਦੀ ਸਿਖਿਆ ਦਿੰਦੇ ਸਨ। ਉਨ੍ਹਾਂ ਦਾ ਆਪਣਾ ਜੀਵਨ ਗੁਰਮਤ ਗੁੱਧਾ ਸੀ ਤੇ ਆਪ ਨੇ ਇਕ ਆਦਰਸ਼ਕ ਗੁਰਸਿੱਖ ਦਾ ਜੀਵਨ ਜੀਅ ਕੇ ਆਪਣੇ ਸੇਵਕਾਂ ਲਈ ਸੋਹਣੇ ਪੂਰਨੇ ਪਾਏ ਹਨ। ਆਪ ਜੀ ਦਾ ਅਕਾਲ ਪੁਰਖ ਉਤੇ ਅਟੱਲ ਵਿਸ਼ਵਾਸ਼ ਸੀ ਅਤੇ ਉਸੇ ਦੇ ਸਿਮਰਨ ਵਿਚ ਜੁੱਟੇ ਰਹਿੰਦੇ ਸਨ। ਆਪ ਜੀ ਪਹਿਲਾਂ ਵੀ ਅਤੇ ਦੇਸ਼ ਨਿਕਾਲੇ ਸਮੇਂ ਵੀ ਆਪਣੀਆਂ ਅਰਦਾਸਾਂ ਰਾਹੀਂ ਆਪਣੇ ਸੇਵਕਾਂ ਨੂੰ ਨਾਮ, ਬਾਣੀ ਪੜ੍ਹਣ ਦੀ ਪਰੇਰਨਾ ਕਰਦੇ ਰਹਿੰਦੇ ਸਨ। ਆਪ ਸਮਝਦੇ ਸਨ ਕਿ ਨਾਮ ਹੀ ਸਾਰੇ ਸੁਖਾਂ ਦਾ ਭੰਡਾਰ ਹੈ ਤੇ ਇਸ ਨਾਲ ਮਨੁੱਖ ਮਾਤਰ ਦੇ ਸਾਰੇ ਐਬ ਢੱਕੇ ਜਾਂਦੇ ਹਨ। ਆਪਣੇ ਆਪ ਵਿਚੋਂ ਹਉਮੈ ਦੂਰ ਕਰਨੀ, ਨਾਮ ਰਸੀਏ ਲਈ ਬੜੀ ਜ਼ਰੂਰੀ ਹੈ। ਨਿਮਰਤਾ ਆਪ ਜੀ ਵਿਚ ਪੁੱਜ ਕੇ ਸੀ। ਐਨੀ ਮਾਨਤਾ ਹੁੰਦਿਆਂ ਹੋਇਆਂ ਭੀ ਆਪ ਆਪਣੇ ਆਪ ਨੂੰ ਗੁਰੂ ਘਰ ਦਾ ਕੂਕਰ ਤੇ ਰਪਟੀਆ ਹੀ ਕਹਿੰਦੇ। ਆਪਣੇ ਸੇਵਕਾਂ ਵਿਚ ਨਿਮਰਤਾ ਲਿਆਉਣ ਲਈ ਆਪ ਨੇ ਹੁਕਮ ਦਿਤਾ ਕਿ ਜਦ ਇਕ ਸਿੱਖ ਦੂਸਰੇ ਨੂੰ ਮਿਲੇ ਤਾਂ ਝੁੱਕ ਕੇ ਗੁਰਸਿੱਖ ਦੇ ਚਰਨਾਂ ਨੂੰ ਹੱਥ ਲਾਵੇ।

ਗੁਰਮਤ ਵਿਚ ਹੱਥੀਂ ਕਿਰਤ ਕਰਨ ਅਤੇ ਸੇਵਾ ਭਾਵ ਨੂੰ ਬਹੁਤ ਉੱਚਾ ਸਥਾਨ ਪਰਾਪਤ ਹੈ। ਆਪ ਜੀ ਨੇ ਆਪਣੇ ਸੇਵਕਾਂ ਰਾਹੀਂ ਅਮਲੀ ਰੂਪ ਵਿਚ 'ਹੱਥ ਕਾਰ ਵੱਲ ਤੇ ਦਿਲ ਯਾਰ ਵੱਲ' ਵਾਲਾ ਸਿਧਾਂਤ ਦ੍ਰਿੜ ਕਰਵਾਇਆ। ਉਹ ਨਹੀਂ ਸਨ ਚਾਹੁੰਦੇ ਕਿ ਉਨ੍ਹਾਂ ਦੇ ਸੇਵਕ ਆਮ ਵਿਹਲੜ ਸਾਧੂਆਂ ਵਾਂਗ ਹਰਲ ਹਰਲ ਕਰਦੇ ਫਿਰਨ ਤੇ ਸਮਾਜ ਉਤੇ ਇਕ ਵਾਧੂ ਭਾਰ ਬਣੇ ਰਹਿਣ। ਜੋ ਸਿਖ ਆਪਣੇ ਘਰੋਗੀ ਕੰਮਾਂ ਕਾਰਾਂ ਵਲੋਂ ਨਿਰਾਸ ਹੋ ਕੇ ਪੱਕੇ ਤੌਰ ਤੇ ਭੈਣੀ ਸਾਹਿਬ ਟਿਕਣਾ ਲੋੜਦਾ ਸੀ, ਉਸ ਨੂੰ ਵੀ ਆਪ ਕਿਸੇ ਨਾ ਕਿਸੇ ਆਹਰ ਤੇ ਲਾ ਛਡਦੇ। ਇਥੇ ਆਪ ਦਾ ਇਕ ਸੇਵਕ ਸਰਦਾਰ ਮਲੂਕ ਸਿੰਘ ਸੀ ਜੋ ਨਹਿਰਾਂ ਦੇ ਠੇਕੇ ਲਇਆ ਕਰਦਾ ਸੀ। ਬਹੁਤ ਸਾਰੇ ਬੰਦਿਆਂ ਨੂੰ ਉਸ ਦੇ ਅਧੀਨ ਕੰਮ ਮਿਲ ਜਾਂਦਾ ਸੀ। ਕੁਝ ਬੰਦਿਆਂ ਨੂੰ ਗਊਆਂ, ਮੱਝਾਂ, ਬਲਦ, ਘੋੜੇ ਆਦਿ ਪਾਲਣ ਦਾ ਕੰਮ ਸੌਂਪਿਆ ਹੋਇਆ ਸੀ। ਡੇਰੇ ਵਲੋਂ ਬਹੁਤ ਸਾਰੇ ਪਸ਼ੂ ਡੰਗਰ ਰਖੇ ਜਾਂਦੇ ਸਨ ਤੇ ਉਹਨਾਂ ਦੀ ਚੰਗੀ ਪਾਲਣਾ ਪੋਸਣਾ ਕਰ ਕੇ ਵਪਾਰ ਕੀਤਾ ਜਾਂਦਾ ਸੀ। ਇਸ ਰਵਾਇਤ ਨੂੰ ਅੱਜ ਤਕ ਵੀ ਨਾਮਧਾਰੀ ਡੇਰੇ ਵਿਚ ਨਿਬਾਹਿਆ ਜਾਂਦਾ ਹੈ। ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ (ਜ਼ਿਲਾ



Sri Satguru Jagjit Singh Ji Elibrary NamdhariElibrary@gmail.com

ਹਿਸਾਰ) ਵਿਖੇ ਚੰਗੀ ਨਸਲ ਦੀਆਂ ਗਊਆਂ, ਮੱਝਾਂ, ਘੋੜੇ ਆਦਿ ਪਸ਼ੂ ਰਖੇ ਜਾਂਦੇ ਹਨ ਤੇ ਉਨ੍ਹਾਂ ਦੀ ਪਾਲਣਾ ਪੋਸਣਾ ਨਵੀਨ ਵਿਗਿਆਨਕ ਢੰਗਾਂ ਨਾਲ ਕਰ ਕੇ ਨਸਲ ਦੀ ਉੱਨਤੀ ਲਈ ਜਤਨ ਕੀਤੇ ਜਾਂਦੇ ਹਨ।

ਹੋਰ ਗੁਰਮਤ ਉਪਦੇਸ਼ਾਂ ਦੇ ਨਾਲ ਨਾਲ ਬਾਬਾ ਜੀ ਆਪਣੇ ਸੇਵਕਾਂ ਵਿਚ 'ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ' ਦੇ ਸਿਧਾਂਤ ਨੂੰ ਵੀ ਦ੍ਰਿੜ ਕਰਵਾਉਂਦੇ ਸਨ। ਚੋਰੀ ਦੀ ਚੀਜ਼ ਅਤੇ ਚੋਰੀ ਕਰਨ ਵਾਲਾ ਆਪ ਨੂੰ ਜ਼ਰਾ ਨਹੀਂ ਸੀ ਭਾਉਂਦਾ। ਫੌਜੀ ਨੌਕਰੀ ਤੋਂ ਬਾਅਦ ਜਦ ਆਪ ਪਿੰਡ ਵਾਹੀ ਕਰਦੇ ਸਨ ਤਾਂ ਇਕ ਦਿਨ ਭੁੱਲ ਭੁਲੇਖੇ ਆਪ ਜੀ ਦੀ ਪਤਨੀ ਕਿਸੇ ਹੋਰਸ ਦੀ ਪੈਲੀ ਵਿਚੋਂ ਸਾਗ ਤੋੜ ਲਿਆਈ ਅਤੇ ਜਦ ਆਪ ਜੀ ਨੂੰ ਪਤਾ ਲੱਗਾ ਤਾਂ ਆਪ ਨੇ ਉਸੇ ਵੇਲੇ ਮੁੜਵਾ ਦਿਤਾ।

ਇਕ ਵੇਰ ਆਪ ਸ੍ਰੀ ਅਨੰਦਪੁਰ ਜਾਂਦੇ ਹੋਏ ਕੀਰਤਪੁਰ ਠਹਿਰੇ ਹੋਏ ਸਨ। ਦੀਵਾਨ ਸਜਿਆ ਹੋਇਆ ਸੀ। ਦੂਰ ਨੇੜੇ ਤੋਂ ਸੰਗਤਾਂ ਹੁਮ ਹੁਮਾ ਕੇ ਜੁੜੀਆਂ ਹੋਈਆਂ ਸਨ। ਕੁਝ ਸਿੰਘ ਮਾਝੇ ਤੋਂ ਭੀ ਭਜਨ ਲੈਣ ਲਈ ਆਏ ਹਏ ਸਨ। ਉਨ੍ਹਾਂ ਵਿਚੋਂ ਇਕ ਸਿਖ ਅਜਿਹਾ ਸੀ ਜੋ ਥੋੜ੍ਹੇ ਦਿਨ ਪਹਿਲਾਂ ਹੀ ਛੇ ਸੌ ਰੁਪਏ ਦੀ ਇਕ ਘੋੜੀ ਚੋਰੀ ਕਰ ਕੇ ਲਿਆਇਆ ਸੀ। ਜਦ ਆਪ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਕਹਿਣ ਲੱਗੇ, "ਭਲਿਆ ਲੋਕਾ, ਪਹਿਲਾਂ ਚੋਰੀ ਦੀ ਘੋੜੀ ਮੋੜ ਕੇ ਆ, ਫੇਰ ਤੈਨੂੰ ਭਜਨ ਦੇਵਾਂਗੇ।"

ਆਪ ਪਰਦੇਸ ਬੈਠੇ ਵੀ ਆਪਣੀਆਂ ਅਰਦਾਸਾਂ ਰਾਹੀਂ ਸਿੱਖਾਂ ਨੂੰ ਇਹੋ ਉਪਦੇਸ਼ ਦਿੰਦੇ ਰਹਿੰਦੇ ਸਨ। ਇਕ ਥਾਂ ਆਪ ਲਿਖਦੇ ਹਨ :—

"ਹੋਰ ਬਗਾਨੀ ਅੰਸ ਕਿਸੇ ਨਹੀਂ ਖਾਣੀ, ਨਾ ਲੈਣੀ, ਨਾ ਚੁਰਾ ਕੇ ਨਾ ਠੱਗੀ ਕਰ ਕੇ, ਜੇ ਡਿੱਗੀ ਪਈ ਭੀ ਲੱਭੇ ਤਾਂ ਜਿਸ ਦੀ ਹੋਵੇ ਉਸ ਨੂੰ ਹੋਕਾ ਦੇ ਕੇ ਦੇ ਦੇਵੇ। ਕਰਜ਼ਾ ਲੈਣਾ, ਲੈ ਕੇ ਨਾ ਦੇਣਾ, ਚੋਰੀ ਧਾੜੇ ਤੇ ਭੀ ਬੱਡਾ ਪਾਪ ਹੈ। ਸੋ ਖਾਲਸਾ ਜੀ, ਬਗਾਨੀ ਅੰਸ ਦਾ ਤਿਆਗ ਕਰਨਾ ਬੱਡਾ ਧਰਮ ਹੈ। ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ ॥੪੭॥"

ਝੂਠ ਬੋਲਣ ਨੂੰ ਭੀ ਬੱਜਰ ਪਾਪ ਸਮਝਿਆ ਜਾਂਦਾ ਹੈ। ਅਜਿਹਾ ਕਰਨ ਵਾਲੇ ਨੂੰ ਸੰਗਤ ਚੋਂ ਕੱਢ ਦਿਤਾ ਜਾਂਦਾ ਹੈ। ਇਕ ਵੇਰ ਦੀ ਗੱਲ ਹੈ ਕਿ ਪਿੰਡ ਚੁਗਾਵਾਂ (ਜ਼ਿਲਾ ਅੰਮ੍ਰਿਤਸਰ) ਦੇ ਨਿਹਾਲ ਸਿੰਘ ਨਾਮਧਾਰੀਏ ਨੇ ਕਿਸੇ ਦੇ ਪੈਸੇ ਦੇਣੇ ਸਨ ਤੇ ਇਸ ਸਿਲਸਿਲੇ ਵਿਚ ਮੁਕੱਦਮੇ ਦੀ ਪੈਰਵੀ ਲਈ ਉਹ ਅੰਮ੍ਰਿਤਸਰ ਕਚਹਿਰੀ ਪੁੱਜਾ ਹੋਇਆ ਸੀ। ਕਚਹਿਰੀ ਵਿਚ ਮੈਜਿਸਟਰੇਟ ਦੇ ਸਾਹਮਣੇ ਉਸ ਨੇ ਝੂਠੀ ਸਹੁੰ ਖਾ ਲਈ ਤੇ ਪੈਸੇ ਦੇਣ ਤੋਂ ਬਚ ਗਇਆ। ਕੁਦਰਤ ਵਲੋਂ ਹੀ ਉਸ ਦਿਨ ਬਾਬਾ ਹਰੀ ਸਿੰਘ ਜੀ ਦੌਰਾ ਕਰਦੇ ਕਰਦੇ ਸ੍ਰੀ ਅੰਮ੍ਰਿਤਸਰ ਪੁੱਜੇ ਹੋਏ ਸਨ ਤੇ ਸ਼ਾਮ ਨੂੰ ਦੀਵਾਨ ਸਜਿਆ ਹੋਇਆ ਸੀ। ਨਿਹਾਲ ਸਿੰਘ ਭੀ ਕਚਹਿਰੀ ਵਲੋਂ ਵਿਹਲਾ ਹੋ ਕੇ ਦੀਵਾਨ ਵਿਚ ਪੁੱਜ ਗਇਆ। ਜਦ ਬਾਬਾ ਜੀ ਨੂੰ ਉਸ ਦੀ ਕਰਤੂਤ ਦਾ ਪਤਾ ਲੱਗਾ ਤਾਂ ਉਸ ਨੂੰ ਸੰਗਤ ਚੋਂ ਬਾਹਰ ਕੱਢ ਦਿਤਾ



Sri Satguru Jagjit Singh Ji Elibrary NamdhariElibrary@gmail.com

ਅਤੇ ਕਹਿਆ ਕਿ ਜਦ ਤਕ ਤੂੰ ਆਪਣਾ ਮੂੰਹ ਕਾਲਾ ਕਰ ਕੇ ਉਸੇ ਕਚਹਿਰੀ ਵਿਚ ਜਾ ਕੇ ਮਾਫੀ ਮੰਗ ਕੇ ਪੈਸੇ ਵਾਪਸ ਨਾ ਕਰੇਂਗਾ ਤਾਂ ਸੰਗਤ ਤੈਨੂੰ ਮੂੰਹ ਨਹੀਂ ਲਾਵੇਗੀ। ਅਗਲੇ ਦਿਨ ਨਿਹਾਲ ਸਿੰਘ ਨੇ ਉਸੇ ਤਰ੍ਹਾਂ ਕੀਤਾ ਤੇ ਆਪਣੀ ਭੁਲ ਬਖਸ਼ਾਈ।

ਨਾਮਧਾਰੀਆਂ ਦੇ ਆਚਰਨ ਵਿਚ ਵੇਖੀ ਗਈ ਅਜਿਹੀ ਉੱਚਤਾ ਨੇ ਵੈਰੀ ਹਿਰ-ਦਿਆਂ ਵਿਚ ਵੀ ਉਨ੍ਹਾਂ ਲਈ ਸਤਿਕਾਰ ਤੇ ਆਦਰ ਭਰ ਦਿਤਾ ਹੋਇਆ ਸੀ। ਭਾਵੇਂ ਕੂਕੇ ਅਤੇ ਅੰਗਰੇਜ਼ਾਂ ਵਿਚ ਕਿੰਨੇ ਭੀ ਵਖੇਵੇਂ ਕਿਉਂ ਨਾ ਹੋਣ, ਇਕ ਕੂਕੇ ਦੀ ਗਵਾਹੀ ਝੂਠ ਸੱਚ ਦਾ ਨਿਤਾਰਾ ਕਰਨ ਵਾਲੀ ਸਮਝੀ ਜਾਂਦੀ ਸੀ। ਕੋਈ ਭੁੱਲ ਹੋ ਜਾਣ ਤੇ ਮਾਫੀ ਮੰਗ ਲੈਣੀ, ਕੋਈ ਗੁਨਾਹ ਕਰ ਕੇ ਇਕਬਾਲ ਕਰ ਲੈਣਾ ਤੇ ਕਰੜੇ ਤੋਂ ਕਰੜਾ ਦੰਡ ਖਿੜੇ ਮੱਥੇ ਝੱਲਣ ਲਈ ਤਿਆਰ ਹੋ ਜਾਣਾ ਆਦਿ ਸ਼ੁਭ ਗੁਣਾਂ ਨੇ ਕੂਕਿਆਂ ਦੇ ਆਦਰ ਮਾਣ ਵਿਚ ਬਹੁਤ ਵਾਧਾ ਕੀਤਾ। ਬਾਬਾ ਰਾਮ ਸਿੰਘ ਜੀ ਆਪਣੇ ਸੇਵਕਾਂ ਨੂੰ ਹਮੇਸ਼ਾ ਮਿੱਠਾ ਬੋਲਣ ਦਾ ਉਪਦੇਸ਼ ਦਿਆ ਕਰਦੇ ਸਨ। ਇਕ ਅਰਦਾਸ ਵਿਚ ਆਪ ਲਿਖਦੇ ਹਨ :–

"ਹੋਰ ਕਿਸੇ ਨੇ ਮੰਦਾ ਫਿਕਾ ਨਹੀਂ ਬੋਲਣਾ। ਖਿਮਾਂ ਕਰਨੀ ਬੋਲ ਕਬੋਲ ਸਹਿ ਜਾਣਾ, ਸਭ ਦਾ॥ ਜੇ ਕੋਈ ਮਾਰੇ ਕੁਛ ਤਾਂ ਭੀ ਖਿਮਾਂ ਕਰਨੀ। ਤੁਸਾਂ ਦਾ ਰਛਕ ਗੁਰੂ ਹੈ" ॥੧੩॥

ਬਾਬਾ ਜੀ ਆਪਣੇ ਸੇਵਕਾਂ ਨੂੰ ਇਖਲਾਕੀ ਤੌਰ ਤੇ ਬਹੁਤ ਉੱਚਾ ਚੁਕਣਾ ਚਾਹੁੰਦੇ ਸਨ। ਪਰਦੇਸ ਵਿਚ ਬੈਠੇ ਹੋਏ ਵੀ ਆਪਣੇ ਸੇਵਕਾਂ ਦੇ ਨਿੱਜੀ ਆਚਰਨ ਨੂੰ ਕਿੰਨਾ ਉੱਚਾ ਸੁੱਚਾ ਵੇਖਣ ਦੇ ਚਾਹਵਾਨ ਹਨ ਤੇ ਵਿਭਚਾਰੀਆਂ ਨੂੰ ਸਖਤ ਤਾੜਨਾ ਕਰਦੇ ਹਨ। ਭਾਈ ਮੀਹਾਂ ਸਿੰਘ* ਨੂੰ ਤਾੜਨਾ ਭਰੀ ਚਿੱਠੀ ਲਿਖਦੇ ਹਨ ਤੇ ਨਫਾ ਨੁਕਸਾਨ ਦਸਦੇ ਹੋਏ ਸਮਝਾਉਂਦੇ ਹਨ :

"..........ਹੋਰ ਭਾਈ ਮੀਹਾਂ ਸਿੰਘ, ਤੈਂ ਇਹ ਬਾਤ ਅੱਛੀ ਨਹੀਂ ਕੀਤੀ ਜੋ ਰੰਡੀ ਦਾ ਸੰਗ ਕੀਤਾ........ਰੰਡੀ ਦੇ ਸੰਗ ਤੇਂ ਇਕ ਤਾਂ ਸਰੀਰ ਨੂੰ ਦੁੱਖ ਲਗ ਜਾਂਦਾ ਹੈ, ਇਕ ਪੈਸਾ ਬਰਬਾਦ ਹੋਇ ਜਾਂਦਾ ਹੈ, ਇਕ ਧਰਮ ਜਾਂਦਾ ਹੈ, ਇਕ ਲੋਕਾਂ ਮੈਂ ਬਹੁਤ ਭੰਡੀ ਹੁੰਦੀ ਹੈ........ਅਰ ਜੇ ਤੂੰ ਘਰ ਗਇਆ........ਤਾਂ ਉਸ (ਘਰ ਦੀ ਸਿਖਣੀ) ਨੂੰ ਬਿਮਾਰੀ ਹੋਇ ਗਈ ਤਾਂ ਭੀ ਬੜਾ ਗਜ਼ਬ ਹੈ। ਤੈਂ ਬੱਡੀ ਗਾਫਲੀ ਕੀਤੀ ਏਸ ਬਾਤਿ ਦੀ" ॥੩੪॥

ਫਿਰ ਉਸੇ ਅਰਦਾਸ ਵਿਚ ਅੱਗੇ ਜਾ ਕੇ ਲਿਖਦੇ ਹਨ :–

"ਭਾਈ ਮੀਹਾਂ ਸਿੰਘ ਹੁਣ ਬਾਣੀ ਕੰਠ ਕਰਨੀ ਅਰ ਭਜਨ ਕਰਨਾ। ਰੰਡੀਂ ਮੁੰਡੀਂ ਤੇ ਬਹੁਤ ਕਰ ਕੈ ਬਚਨਾ। ਇਹ ਤਾਂ ਨਿਰਾ ਘਾਟੇ ਦਾ ਹੀ ਥਾਂਉ ਹੈ, ਨਫਾ ਕੋਈ

---

*ਭਾਈ ਮੀਹਾਂ ਸਿੰਘ ਪਿੰਡ ਸਰਹਾਲੀ ਜ਼ਿਲਾ ਅੰਮ੍ਰਿਤਸਰ ਦਾ ਰਹਿਣ ਵਾਲਾ ਸੀ ਅਤੇ ਬੜਾ ਦਲੇਰ ਸੀ। ਬਾਬਾ ਜੀ ਦੇ ਦੇਸ਼ ਨਿਕਾਲੇ ਦੇ ਸਮੇਂ ਵਿਚ ਇਸ ਨੇ ਤਿੰਨ ਵੇਰ ਜਾ ਕੇ ਦਰਸ਼ਨ ਕੀਤੇ। ਇਕ ਵੇਰ ਤਾਂ ਮਰਗੋਈ ਦੇ ਬੰਗਲੇ ਲੱਗੇ ਹੋਏ ਸਖਤ ਪਹਿਰੇ ਦੇ ਹੁੰਦਿਆਂ ਪਿਛਲੇ ਪਾਸਿਉਂ ਕੰਧ ਟੱਪ ਕੇ ਬਾਬਾ ਜੀ ਨੂੰ ਜਾ ਮਿਲਿਆ ਸੀ।



Sri Satguru Jagjit Singh Ji Elibrary NamdhariElibrary@gmail.com

ਭੀ ਨਹੀਂ ।। ਭਲਾ, ਭੁਲਾ ਸੋ ਭੁਲਾ, ਅਗੇ ਤਗੜਾ ਰਹਿਣਾ ਅਰ ਗੁਰੂ ਜੀ ਅੱਗੇ ਬੇਨਤੀ ਕਰ ਕੇ ਬਖਸਾਉਣਾ ਗੁਰੂ ਜੀ ਪਾਸੋ ਤੇ" ॥੩੪॥

ਬਾਬਾ ਰਾਮ ਸਿੰਘ ਜੀ ਹਰ ਪਰਕਾਰ ਦੇ ਪਖੰਡ ਦੇ ਸਖਤ ਵਿਰੋਧੀ ਸਨ। ਕਈ ਨਾਮਧਾਰੀਏ ਸ਼ਬਦ ਕੀਰਤਨ ਕਰਦੇ ਹੋਏ, ਨਾਮ ਰਸ ਨੂੰ ਮਾਣਦੇ ਹੋਏ ਮਸਤਾਨੇ ਹੋ ਜਾਂਦੇ ਹਨ। ਉਨ੍ਹਾਂ ਨੂੰ ਆਪਣੇ ਸਰੀਰ ਦੀ ਕੋਈ ਸੁੱਧ ਬੁੱਧ ਨਹੀਂ ਰਹਿੰਦੀ ਤੇ ਉੱਚੀ ਉੱਚੀ ਕਿਲਕਾਂ ਤੇ ਕੂਕਾਂ ਮਾਰਨ ਲੱਗ ਪੈਂਦੇ ਹਨ। ਇਸ ਅਵਸਥਾ ਨੂੰ 'ਸੂਤਰ ਪੈਣਾ' ਕਹਿਆ ਜਾਂਦਾ ਹੈ। ਕਈ ਸਜਣ ਕੇਵਲ ਆਪਣੀ ਨਾਮ ਲਿਵਲੀਨਤਾ ਦਾ ਪਰਭਾਵ ਪਾਉਣ ਲਈ ਹੀ ਅਜਿਹਾ ਸਾਂਗ ਰਚ ਲੈਂਦੇ ਹਨ, ਉਂਜ ਅਸਲੀਅਤ ਜ਼ਰਾ ਵੀ ਨਹੀਂ ਹੁੰਦੀ। ਅਜਿਹੇ ਪਖੰਡ ਦੀ ਬਾਬਾ ਜੀ ਨੇ ਸਖਤ ਨਖੇਧੀ ਕੀਤੀ ਹੈ। ਇਕ ਅਰਦਾਸ ਵਿਚ ਆਪਣੇ ਸੇਵਕਾਂ ਨੂੰ ਉਪਦੇਸ਼ ਕਰਦੇ ਹੋਏ ਆਪਣੇ ਵਿਚਾਰ ਪਰਗਟ ਕਰਦੇ ਹਨ।

"ਹੋਰ ਭਾਈ ਹਰੀ ਸਿੰਘ ਜੀ, ਤੁਸੀਂ ਸੂਤ੍ਰੀਆਂ ਕੋ ਇਹ ਬਾਤ ਬੋਲ ਦੇਣੀ, ਭਾਈ ਜੋ ਜਾਣ ਕੇ ਭੜਥੂ ਪਾਊ, ਸੂਤ੍ਰ ਕਢੂਗਾ, ਗੁਰੂ ਸਾਹਿਬ ਕਾ ਚੋਰ ਹੋਊਗਾ। ਉਸ ਦਾ ਭਜਨ ਬਾਣੀ ਨਿਹਫਲ ਜਾਊਗਾ, ਪਖੰਡ ਨਹੀਂ ਕਿਸੇ ਕਰਨਾ, ਜੇ ਬੇਵਸ ਕੋ ਅਮਲ ਚੜ੍ਹ ਜਾਏ ਤੋ ਚੜ੍ਹ ਜਾਏ, ਪਖੰਡ ਨਹੀਂ ਕਿਸੇ ਕਰਨਾ, ਪਖੰਡ ਕੀਤੇ ਤੇ ਮੂੰਹ ਕਾਲਾ ਹੁੰਦਾ ਹੈ ਦੀਨ ਦੁਨੀ ਮੈਂ ॥ ੪੮ ॥

ਨਾਮਧਾਰੀ ਮਤ ਵਿਚ ਨਸ਼ੇ, ਸ਼ਰਾਬ, ਮਾਸ ਦੀ ਵਰਤੋਂ ਬੜੀ ਸਖ਼ਤੀ ਨਾਲ ਵਰਜੀ ਗਈ ਹੈ। ਕੱਟੜ ਵੈਸ਼ਨੂੰ ਤੇ ਅਹਿੰਸਾਵਾਦੀ ਹਨ। ਸ਼ਿਕਾਰ ਖੇਡਣਾ ਤੇ ਜਾਨਵਰਾਂ ਨੂੰ ਦੁਖ ਦੇਣਾ ਚੰਗਾ ਨਹੀਂ ਸਮਝਿਆ ਜਾਂਦਾ ਅਤੇ ਨਾ ਹੀ ਅਜਿਹਾ ਕਰਨ ਵਾਲੇ ਨਾਲ ਮੇਲ ਵਰਤੋਂ ਹੀ ਰਖੀ ਜਾਂਦੀ ਹੈ। ਇਕ ਵੇਰ ਦੀ ਗੱਲ ਹੈ ਕਿ ਬਾਬਾ ਰਾਮ ਸਿੰਘ ਜੀ ਸਿਆਲਕੋਟ ਦੇ ਦੌਰੇ ਤੋਂ ਵਾਪਸ ਆਉਂਦੇ ਹੋਏ ਕੱਕੜਾਂ ਦਾ ਪੱਤਣ ਲੰਘ ਕੇ ਅੰਮ੍ਰਿਤਸਰ ਵੱਲ ਆ ਰਹੇ ਸਨ। ਰਾਹ ਵਿਚ ਸੰਧਾਂਵਾਲੀਆ ਸਰਦਾਰ ਬਖ਼ਸ਼ੀਸ਼ ਸਿੰਘ ਸ਼ਿਕਾਰ ਖੇਡਦਾ ਹੋਇਆ ਮਿਲ ਗਇਆ। ਸੰਧਾਂਵਾਲੀਏ ਸਰਦਾਰ ਨੇ ਬਾਬਾ ਜੀ ਦੀ ਘੋੜੀ ਦੀ ਲਗਾਮ ਫੜ ਲਈ ਅਤੇ ਬੇਨਤੀ ਕੀਤੀ ਕਿ ਅੱਜ ਦੀ ਰਾਤ ਸਾਡੇ ਪਿੰਡ ਪੜਾਅ ਕੀਤਾ ਜਾਵੇ ਤੇ ਲੰਗਰ ਕੀਤਾ ਜਾਵੇ। ਬਾਬਾ ਜੀ ਨੇ ਸਪਸ਼ਟ ਸ਼ਬਦਾਂ ਵਿਚ ਨਾਂਹ ਕਰਦਿਆਂ ਹੋਇਆਂ ਕਹਿਆ ਕਿ ਪਹਿਲਾਂ ਸ਼ਿਕਾਰ ਖੇਡਣਾ ਬੰਦ ਕਰ, ਫਿਰ ਤੇਰੇ ਪਿੰਡ ਚੱਲ ਕੇ ਲੰਗਰ ਕਰਾਂਗੇ।

ਬਾਬਾ ਰਾਮ ਸਿੰਘ ਜੀ 'A sound mind in a sound body' ਅਰਥਾਤ ਨਰੋਏ ਸਰੀਰ ਵਾਲੇ ਦਾ ਹੀ ਨਰੋਆ ਮਨ ਹੋ ਸਕਦਾ ਹੈ, ਦੇ ਪੱਕੇ ਧਾਰਨੀ ਸਨ ਅਤੇ ਆਪਣੇ ਸੇਵਕਾਂ ਨੂੰ ਸਰੀਰ ਅਤੇ ਕਪੜਿਆਂ ਨੂੰ ਸਾਫ਼ ਰਖਣਾ, ਅੰਮ੍ਰਿਤ ਵੇਲੇ ਉੱਠ ਕੇ ਸਣ ਕੇਸੀਂ ਇਸ਼ਨਾਨ ਕਰਨਾ, ਦੂਰ ਜੰਗਲ ਪਾਣੀ ਜਾਣਾ, ਹਰ ਰੋਜ਼ ਦਾਤਣ ਕਰਨੀ, ਸੁਭਾ ਵਿਚ ਉੱਦਮ ਤੇ ਬਾਕਾਇਦਗੀ ਭਰਨ ਬਾਰੇ ਆਮ ਉਪਦੇਸ਼ ਕਰਦੇ ਰਹਿੰਦੇ ਸਨ। ਸਰੀਰ ਨੂੰ ਕਸਰਤੀ, ਤੰਦਰੁਸਤ ਤੇ ਚੁਸਤ ਰੱਖਣ ਲਈ ਘੁੜ-ਸਵਾਰੀ, ਗਤਕੇ ਬਾਜ਼ੀ,



Sri Satguru Jagjit Singh Ji Elibrary NamdhariElibrary@gmail.com

ਪਲੱਥੇ ਬਾਜ਼ੀ ਆਦਿ ਦੀ ਰੀਤ ਆਪਣੇ ਸੇਵਕਾਂ ਵਿਚ ਪਰਚਲਤ ਕੀਤੀ ਹੋਈ ਸੀ। ਸਰੀਰ ਦੇ ਇਕ ਇਕ ਅੰਗ ਵੱਲ ਉਚੇਚਾ ਧਿਆਨ ਦਿਵਾਇਆ ਕਰਦੇ ਸਨ। ਲੁਧਿਆਣੇ ਦਾ ਭਾਈ ਅਤਰ ਸਿੰਘ (ਨਾਈ ਸਿੰਘ) ਭੈਣੀ ਸਾਹਿਬ ਵਿਆਹਿਆ ਹੋਇਆ ਸੀ ਤੇ ਬਾਬਾ ਜੀ ਦੇ ਚੰਗੇ ਸ਼ਰਧਾਲੂਆਂ ਵਿਚੋਂ ਸੀ। ਬਾਬਾ ਜੀ ਨੇ ਉਸ ਨੂੰ ਆਪਣੇ ਪਾਸ ਹੀ ਰਖਿਆ ਹੋਇਆ ਸੀ ਤੇ ਇਕ ਨਹੇਰਨਾ ਦੇ ਕੇ ਦੰਦਾਂ ਦਾ ਕਰੇੜਾ ਲਾਹੁਣ ਦੀ ਸੇਵਾ ਬਖਸ਼ੀ ਹੋਈ ਸੀ। ਜਿਹੜਾ ਵੀ ਸਿੰਘ ਅੰਮ੍ਰਿਤ ਛਕਣ ਲਈ ਆਉਂਦਾ, ਉਸ ਨੂੰ ਹੁਕਮ ਸੀ ਕਿ ਪਹਿਲਾਂ ਭਾਈ ਅਤਰ ਸਿੰਘ ਪਾਸੋਂ ਦੰਦ ਸਾਫ਼ ਕਰਵਾ ਆਵੇ ਫਿਰ ਅੰਮ੍ਰਿਤ ਛਕਾਇਆ ਜਾਵੇਗਾ।





Sri Satguru Jagjit Singh Ji Elibrary NamdhariElibrary@gmail.com

# ਬਾਬਾ ਰਾਮ ਸਿੰਘ ਜੀ ਤੇ ਸਮਾਜ ਸੁਧਾਰ

ਬਾਬਾ ਰਾਮ ਸਿੰਘ ਜੀ ਦਾ ਨਾਂ ਭਾਰਤ ਦੇ ਵਡੇ ਸਮਾਜ ਸੁਧਾਰਕਾਂ ਵਿਚ ਗਿਣਿਆ ਜਾ ਸਕਦਾ ਹੈ। ਆਪ ਨੇ ਆਪਣੇ ਸੇਵਕਾਂ ਨੂੰ ਜਿਥੇ ਆਤਮਕ ਅਤੇ ਸਰੀਰਕ ਤੌਰ ਤੇ ਬਲਵਾਨ ਕਰਨ ਦਾ ਉਪਰਾਲਾ ਕੀਤਾ, ਉਥੇ ਨਾਲ ਨਾਲ ਉਨ੍ਹਾਂ ਨੂੰ ਸਮਾਜ ਦਾ ਨਰੋਆ ਅੰਗ ਵੀ ਬਣਾਇਆ। ਆਪ ਪੰਜਾਬੀ ਸਮਾਜ ਵਿਚ ਪਰਚਲਤ ਪੁਰਾਣੀਆਂ ਤੇ ਬੋਦਾ ਕੀਮਤਾਂ ਦੀ ਥਾਂ ਨਵੀਆਂ ਤੇ ਵਿਗਿਆਨਕ ਲੀਹਾਂ ਤੋਰਨੀਆਂ ਚਾਹੁੰਦੇ ਸਨ। ਇਕ ਨਾਮਧਾਰੀ ਦਾ ਜੀਵਨ, ਆਦਰਸ਼ਕ ਸਮਾਜਕ ਜੀਵਨ ਹੈ ਜਿਸ ਦੀਆਂ ਨੀਹਾਂ ਬਾਬਾ ਰਾਮ ਸਿੰਘ ਜੀ ਨੇ ਪੰਚਾਇਤੀ ਢੰਗ ਤੇ ਰਖੀਆਂ ਸਨ। ਛੋਟੇ ਵਡੇ ਦਾ, ਉਚ ਨੀਚ ਦਾ ਕੋਈ ਵਿਤਕਰਾ ਨਹੀਂ ਸੀ। ਉੱਚਾ ਉਹ ਹੈ ਜੋ ਉਚਿਆਂ ਵਾਲੇ ਕੰਮ ਕਰਦਾ ਹੈ ਨਾ ਕਿ ਉਹ ਜੋ ਉੱਚ ਘਰਾਣੇ ਵਿਚ ਪੈਦਾ ਹੋਇਆ ਹੈ। ਆਮ ਅਜਿਹੇ ਉਪਦੇਸ਼ ਦਿੰਦੇ ਹੋਏ ਕਈ ਵੇਰ ਆਪਣੇ ਸੇਵਕਾਂ ਨੂੰ ਕਹਿਆ ਕਰਦੇ ਸਨ ਕਿ ਨਾਮ ਤੇ ਪ੍ਰਭੂ ਸਿਮਰਨ ਹੀ ਮਨੁੱਖ-ਮਾਤਰ ਨੂੰ ਉਚਿਆਂਦਾ ਹੈ, ਨਹੀਂ ਤਾਂ ਮੇਰੇ ਵਰਗੇ ਮਮੂਲੀ ਤਰਖਾਨ ਨੂੰ ਕੌਣ ਪੁਛਦਾ ਹੈ। ਆਪ ਜੀ ਦੀ ਸਮਾਜ, ਸਚਾਈ ਅਤੇ ਪ੍ਰਭੂ-ਸਿਮਰਨ ਦੀਆਂ ਨੀਹਾਂ ਤੇ ਖੜੀ ਦਿਸਦੀ ਹੈ। ਆਪ ਜੀ ਦੇ ਬੁਨਿਆਦੀ ਸਮਾਜਕ ਅਸੂਲਾਂ ਬਾਰੇ ਸਰਕਾਰੀ ਕਾਗਜ਼ਾਂ ਵਿਚੋਂ ਹੇਠ ਲਿਖੀ ਲਿਖਤ ਮਿਲਦੀ ਹੈ :—

"He abolishes all distinctions of easte among Sikhs; advocates indis-criminate marriage of all classes; enjoins the marriages of widows; enjoins abstinance from liquor and drugs; but advocates much too free intercourse between the sexes; men and women rave together at his meetings; and thousands of women and young girls have joined the Sect; he exports his disciples to be clearly and truth telling."*

ਅਰਥਾਤ :—ਉਹ (ਬਾਬਾ ਰਾਮ ਸਿੰਘ) ਸਿੱਖਾਂ ਵਿਚੋਂ ਜ਼ਾਤ ਪਾਤ ਦਾ ਮਤ-ਭੇਦ

*A brief account of the Kuka Sect from Papers relating to the Kuka Sect, Page 12.



Sri Satguru Jagjit Singh Ji Elibrary NamdhariElibrary@gmail.com

ਮਿਟਾਂਦਾ ਹੈ, ਸਭ ਜ਼ਾਤਾਂ ਵਿਚ ਪ੍ਰਸਪਰ ਖੁਲ੍ਹੀਆਂ ਵਿਆਹ ਸ਼ਾਦੀਆਂ ਦਾ ਪਰਚਾਰ ਕਰਦਾ ਹੈ, ਵਿਧਵਾ-ਵਿਆਹ ਦੀ ਆਗਿਆ ਦਿੰਦਾ ਹੈ, ਸ਼ਰਾਬ ਅਤੇ ਹੋਰ ਨਸ਼ਿਆਂ ਤੋਂ ਵਰਜਦਾ ਹੈ। ਪੁਰਸ਼ ਅਤੇ ਇਸਤਰੀਆਂ ਦੇ ਖੁਲ੍ਹੇ ਮੇਲ ਜੋਲ ਨੂੰ ਪਰਚਾਰਦਾ ਹੈ ਅਤੇ ਉਸ ਦੇ ਦੀਵਾਨਾਂ ਵਿਚ ਪੁਰਸ਼ ਇਸਤਰੀਆਂ ਇਕੱਠੇ ਵਿਚਰਦੇ ਹਨ। ਹਜ਼ਾਰਾਂ ਦੀ ਗਿਣਤੀ ਵਿਚ ਇਸਤਰੀਆਂ ਅਤੇ ਜਵਾਨ ਲੜਕੀਆਂ ਉਸ ਦੇ ਪੰਥ ਵਿਚ ਆ ਚੁਕੀਆਂ ਹਨ। ਉਹ ਆਪਣੇ ਸੇਵਕਾਂ ਨੂੰ ਸੱਚ ਬੋਲਣ ਅਤੇ ਸਵੱਛ ਰਹਿਣੀ ਬਹਿਣੀ ਦਾ ਉਪਦੇਸ਼ ਕਰਦਾ ਹੈ।'

ਛੋਟੀ ਉਮਰ ਦੇ ਬੱਚਿਆਂ ਦਾ ਵਿਆਹ ਕਰ ਦੇਣ ਦੀ ਰੀਤ ਬੜੇ ਚਿਰ ਤੋਂ ਭਾਰਤਵਰਸ਼ ਵਿਚ ਚਲੀ ਆਉਂਦੀ ਹੈ। ਆਪ ਜੀ ਦੀ ਸ਼ਾਦੀ ਵੀ ਸੱਤ ਸਾਲ ਦੀ ਆਯੂ ਵਿਚ ਹੀ ਹੋ ਗਈ ਸੀ। ਆਪ ਛੋਟੀ ਉਮਰ ਦੀ ਸ਼ਾਦੀ ਦੇ ਔਗੁਣਾਂ ਨੂੰ ਚੰਗੀ ਤਰ੍ਹਾਂ ਸਮਝਦੇ ਸਨ ਤੇ ਉਸ ਨੂੰ ਕੋਸਦੇ ਹੋਏ ਆਪਣੇ ਸੇਵਕਾਂ ਨੂੰ ਇਸ ਪਾਸੋਂ ਛੁਟਕਾਰਾ ਪਾਉਣ ਦੀ ਪਰੇਰਨਾ ਕਰਦੇ ਸਨ। ਆਪ ਜੀ ਦਾ ਹੁਕਮ ਸੀ ਕਿ ਕੋਈ ਸ਼ਾਦੀ ਵੀ ਛੋਟੀ ਆਯੂ ਵਿਚ ਨਾ ਕੀਤੀ ਜਾਵੇ ਅਤੇ ਆਪ ਪਰਦੇਸ ਬੈਠੇ ਹੋਏ ਵੀ ਆਪਣੇ ਸੇਵਕਾਂ ਨੂੰ ਇਸ ਗੱਲ ਦੀ ਚਿਤਾਵਨੀ ਕਰਾਉਂਦੇ ਹਨ :-

"..........ਗੁਰੂ ਜੀ ਦਾ ਭੀ ਏਹੋ ਹੁਕਮ ਹੈ, ਅਜੋ ਠਾਰਾਂ ਬਰਸ ਦੀ ਲੜਕੀ ਬੀਸ ਬਰਸ ਦਾ ਲੜਕਾ ਹੋਵੇ ਤਾਂ ਬਿਆਹ ਕਰਨਾਂ, ਉਰੇ ਨਹੀਂ ਕਰਨਾਂ" ॥੪੧॥

ਆਪ ਜੀ ਨੇ ਆਮ ਭਾਈਚਾਰਕ ਵਰਤੋਂ ਵਿਹਾਰ ਦੇ ਭੀ ਬਹੁਤ ਸਾਰੇ ਨਿਯਮ ਆਪਣੇ ਸੇਵਕਾਂ ਵਿਚ ਪਰਚਲਤ ਕਰਵਾਏ। ਪੈਸੇ ਬਿਆਜੀ ਦੇਣ ਜਾਂ ਬਿਆਜ ਲੈਣ, ਜਿਨਸ ਦੇ ਕੇ ਸਵਾਈ ਜਾਂ ਡਿਉਢੀ ਲੈਣ ਆਦਿ ਨੂੰ ਆਪ ਬਹੁਤ ਬੁਰਾ ਮੰਨਦੇ ਸਨ। ਆਪ ਦਾ ਖਿਆਲ ਸੀ ਕਿ ਮਨੁੱਖਤਾ ਵਿਚ ਭਰਾਤਰੀ-ਭਾਵ ਤੇ ਭਾਈਚਾਰਕ ਪੱਧਰ ਕਾਇਮ ਰੱਖਣ ਲਈ ਇਨ੍ਹਾਂ ਚੀਜ਼ਾਂ ਦਾ ਤਿਆਗ ਜ਼ਰੂਰੀ ਹੈ। ਜਿਸ ਕਿਸੇ ਪਾਸ ਬਹੁਤਾ ਹੈ ਉਸ ਦਾ ਇਖ਼ਲਾਕੀ ਫਰਜ਼ ਬਣਦਾ ਹੈ ਕਿ ਆਪਣੇ ਗੁਆਂਢੀ ਦੀਆਂ ਲੋੜਾਂ ਪੂਰੀਆਂ ਕਰਨ ਲਈ ਉਸ ਦਾ ਹੱਥ ਵਟਾਏ, ਨਾ ਕਿ ਕਿਸੇ ਲੋੜਵੰਦ ਨੂੰ ਮੁਸ਼ਕਲ ਵਿਚ ਫਸਿਆਂ ਵੇਖ ਕੇ ਵੱਧ ਤੋਂ ਵੱਧ ਬਿਆਜ ਲੈ ਕੇ ਪੈਸੇ ਵਰਤਣ ਲਈ ਦਿਤੇ ਜਾਣ। ਅਜਿਹਾ ਕਰਨ ਵਾਲੇ ਨੂੰ ਨਾਮਧਾਰੀ ਬਰਾਦਰੀ ਵਿਚ ਕੋਈ ਥਾਂ ਨਹੀਂ। ਆਪ ਆਪਣੀ ਇਕ ਅਰਦਾਸ ਵਿਚ ਲਿਖਦੇ ਹਨ :--

"..........ਜੋ ਕੋਈ ਬਟਾ ਕਰੂਗਾ, ਬਿਆਜ ਲਿਊਗਾ, ਕੰਨਿਆ ਦਾ ਪੈਸਾ ਲਊਗਾ, ਕੰਨਿਆ ਮਾਰੂਗਾ, ਉਸ ਦੇ ਨਾਲ ਨਹੀਂ ਵਰਤਣਾ" ॥੧੧॥

ਆਪ ਜੀ ਦੇ ਪਰਚਲਤ ਕੀਤੇ ਭਾਈਚਾਰਕ ਨਿਜ਼ਾਮ ਵਿਚ ਝੂਠ, ਚੋਰੀ ਯਾਰੀ, ਵਿਭਚਾਰ, ਜਾਦੂ, ਟੂਣੇ, ਤਵੀਤਾਂ ਆਦਿ ਦੇ ਵਹਿਮਾਂ ਨੂੰ ਕੋਈ ਥਾਂ ਨਹੀਂ।

ਕੂਕਾ ਪੰਥ ਬਾਰੇ ਇਕ ਸਰਕਾਰੀ ਟ੍ਰੈਕਟ, ਜੋ ਉਸ ਸਮੇਂ ਪੰਜਾਬ ਸਰਕਾਰ ਨੇ ਆਪਣੇ ਕਰਮਚਾਰੀਆਂ ਵਿਚ ਵੰਡਿਆ, ਵਿਚ ਲਿਖਿਆ ਹੈ :--



Sri Satguru Jagjit Singh Ji Elibrary NamdhariElibrary@gmail.com

"ਉਹ (ਕੂਕੇ) ਉੱਚੇ ਸਦਾਚਾਰ ਦਾ ਉਪਦੇਸ਼ ਕਰਦੇ ਹਨ, ਚੋਰੀ ਯਾਰੀ ਅਤੇ ਵਿਭਚਾਰ ਦੀ ਬੜੇ ਜ਼ੋਰ ਨਾਲ ਨਿਖੇਧੀ ਕਰਦੇ ਹਨ। ਉਹ ਉਨ੍ਹਾਂ ਸਾਰੀਆਂ ਬੁਰਾਈਆਂ ਨੂੰ ਦੂਰ ਕਰਨਾ ਚਾਹੁੰਦੇ ਹਨ ਜਿਨ੍ਹਾਂ ਨੇ ਸਿੱਖ ਪੰਥ ਨੂੰ ਭ੍ਰਿਸ਼ਟ ਕਰ ਦਿਤਾ ਹੈ।"*

ਆਪ ਨੇ ਗੁਰੂ ਸਾਹਿਬਾਂ ਦੇ ਪਾਏ ਹੋਏ ਪੂਰਨਿਆਂ ਤੇ ਚਲਦਿਆਂ ਹੋਇਆਂ ਪੰਜਾਬੀ ਸਮਾਜ ਵਿਚ ਇਸਤਰੀ ਨੂੰ ਹਰ ਪਹਿਲੂ ਤੋਂ ਪੁਰਸ਼ ਦੇ ਬਰਾਬਰ ਲਿਆਉਣ ਦਾ ਜਤਨ ਕੀਤਾ। ਆਪ ਜੀ ਨੇ ਇਹ ਚੰਗੀ ਤਰ੍ਹਾਂ ਅਨੁਭਵ ਕਰ ਲਇਆ ਸੀ ਕਿ ਇਸਤਰੀ ਤੇ ਪੁਰਸ਼ ਦੋਵੇਂ ਸਮਾਜਕ ਪਹੀਏ ਇਕੋ ਜਿਹੀ ਮਹਾਨਤਾ ਰਖਦੇ ਹਨ ਅਤੇ ਇਨ੍ਹਾਂ ਦਾ ਅਰੋਗ ਰਹਿਣਾ ਹੀ ਸਮਾਜਕ ਉਨਤੀ ਦਾ ਸਾਧਨ ਬਣ ਸਕਦਾ ਹੈ। ਆਪ ਨੇ ਇਸਤਰੀ ਤੇ ਪੁਰਸ਼ ਦੋਹਾਂ ਦੀ ਆਤਮਕ ਪਰਫੁੱਲਤਾ ਜ਼ਰੂਰੀ ਦੱਸੀ, ਇਕੋ ਪੱਧਰ ਤੇ ਲਿਆ ਕੇ ਖੰਡੇ ਦੀ ਧਾਰ ਦਾ ਅੰਮ੍ਰਿਤ ਛਕਾਇਆ ਤੇ ਨਾਮ ਜਪਣ ਵਲ ਲਾਇਆ। ਬਾਬਾ ਰਾਮ ਸਿੰਘ ਜੀ ਨੇ ਇਸਤਰੀਆਂ ਵਿਚੋਂ ਸਭ ਤੋਂ ਪਹਿਲਾਂ ਪਿੰਡ ਸਿਆਹੜ (ਜ਼ਿਲਾ ਲੁਧਿਆਨਾ) ਦੀ ਮਾਈ ਖੇਮੋ ਨੂੰ ਸੰਮਤ ੧੯੧੫ ਬਿਕ੍ਰਮੀ ਅਰਥਾਤ ਸੰਨ ੧੮੫੮ ਵਿਚ ਅੰਮ੍ਰਿਤ ਦੀ ਦਾਤ ਬਖਸ਼ੀ। ਇਸਤਰੀਆਂ ਨੂੰ ਵੀ ਪੁਰਸ਼ਾਂ ਵਾਂਗ ਹੀ ਦੀਵਾਨ ਵਿਚ ਆ ਕੇ ਧਾਰਨਾ ਨਾਲ ਸ਼ਬਦ ਪੜ੍ਹਨ, ਨਿਤਨੇਮ ਕਰਨ, ਲੰਗਰ ਵਿਚ ਸੇਵਾ ਕਰਨ ਦੇ ਉਪਦੇਸ਼ ਦਿਤੇ। ਧਰਮ ਪਰਚਾਰ ਕਰਨ ਸਮੇਂ ਭੀ ਪੁਰਸ਼ਾਂ ਦੇ ਨਾਲ ਨਾਲ, ਇਸਤਰੀਆਂ ਨੂੰ ਪਰਚਾਰਕ ਨੀਅਤ ਕੀਤਾ ਗਇਆ। ਉਪਰ ਦਸਿਆ ਜਾ ਚੁਕਾ ਹੈ ਕਿ ਪਿੰਡ ਵਰਿਆਂਹ ਜ਼ਿਲਾ ਅੰਮ੍ਰਿਤਸਰ ਦੀ ਬੀਬੀ ਹੁਕਮੀ ਨੂੰ ਸੂਬੇ ਦੀ ਪਦਵੀ ਵੀ ਦਿਤੀ ਗਈ। ਖੁਲ੍ਹੇ ਦੀਵਾਨਾਂ ਵਿਚ ਵਿਵਾਹ ਕਰਨ ਦੀ ਰੀਤ ਤੋਰ ਕੇ ਪਰਦੇ ਤੋਂ ਛੁਟਕਾਰਾ ਦਿਵਾਇਆ।

ਕਈ ਸਦੀਆਂ ਤੋਂ ਪੰਜਾਬ, ਭਾਰਤ ਉਤੇ ਹਮਲਾ ਕਰਨ ਵਾਲਿਆਂ ਦਾ ਰਾਹ ਬਣਿਆ ਹੋਇਆ ਸੀ ਤੇ ਅਜਿਹੇ ਸਮੇਂ ਸਭ ਤੋਂ ਵਧੇਰੇ ਕਸ਼ਟ ਪੰਜਾਬੀਆਂ ਨੂੰ ਹੀ ਸਹਿਣੇ ਪੈਂਦੇ ਸਨ। ਇਸਤਰੀਆਂ ਦੀ ਬੇਪਤੀ ਹੁੰਦੀ ਸੀ ਜਿਸ ਕਰ ਕੇ ਲੋਕ ਲੜਕੀਆਂ ਨੂੰ ਜੰਮਦਿਆਂ ਹੀ ਮਾਰ ਦਿਆ ਕਰਦੇ ਸਨ। ਇਸ ਬੁਰੇ ਰਿਵਾਜ ਨੂੰ ਸਿੱਖ ਗੁਰੂਆਂ ਨੇ ਆਪਣੇ ਉਪਦੇਸ਼ਾਂ ਰਾਹੀਂ ਦੂਰ ਕਰਨ ਦਾ ਜਤਨ ਕੀਤਾ। ਸਿੱਖ ਰਹਿਤਨਾਮਿਆਂ ਵਿਚ ਵੀ ਕੁੜੀਮਾਰ ਨਾਲ ਵਰਤੋਂ ਵਿਹਾਰ ਦੀ ਮਨਾਹੀ ਕੀਤੀ ਗਈ ਹੈ। ਇੰਨਾ ਕੁਝ ਹੋਣ ਦੇ ਬਾਵਜੂਦ ਵੀ ਇਹ ਬੀਮਾਰੀ ਪੂਰੇ ਤੌਰ ਤੇ ਸਿੱਖਾਂ ਵਿਚੋਂ ਖਤਮ ਨਹੀਂ ਸੀ ਹੋਈ ਜਾਂ ਪਰਚਾਰ ਦੀ ਥੁੜ ਦੇ ਕਾਰਨ ਕਈ ਘਰਾਣਿਆਂ ਵਿਚ ਮੁੜ ਸ਼ੁਰੂ ਹੋ ਗਈ ਸੀ। ਬਾਬਾ ਰਾਮ ਸਿੰਘ ਜੀ ਨੇ ਆਪਣੇ ਸੇਵਕਾਂ ਦਾ ਧਿਆਨ ਉਚੇਚਾ ਇਸ ਪਾਸੇ ਵੱਲ ਦਿਵਾਇਆ। ਆਪ ਦੇ ਪਰਚਾਰ ਦਾ ਸਦਕਾ, ਇਲਾਕਾ ਗੁਜਰਵਾਲ (ਜ਼ਿਲਾ ਲੁਧਿਆਨਾ) ਦੇ ਗਰੇਵਾਲ ਤੇ ਇਲਾਕਾ ਸਰਹਾਲੀ (ਜ਼ਿਲਾ ਅੰਮ੍ਰਿਤਸਰ) ਦੇ ਸੰਧੂ ਸਰਦਾਰ ਘਰਾਣਿਆਂ ਨੇ ਇਸ ਬੀਮਾਰੀ ਤੋਂ ਛੁਟਕਾਰਾ ਪਾਇਆ।

---

*ਕੂਕਾ ਪੰਥ ਦੀ ਸੰਖੇਪ ਵਿਥਿਆ ਪੰਨਾ ੪੭।



Sri Satguru Jagjit Singh Ji Elibrary NamdhariElibrary@gmail.com

ਆਪ ਨੇ ਕੁੜੀਆਂ ਨੂੰ ਵੀ ਮੁੰਡਿਆਂ ਵਾਂਗ ਹੀ ਪਾਲਣ ਪੋਸਣ ਤੇ ਵਿਦਿਆ ਦੇਣ ਦੀਆਂ ਹਦਾਇਤਾਂ ਕੀਤੀਆਂ। ਭਾਵੇਂ ਨਾਮਧਾਰੀ ਨਾ-ਮਿਲਵਰਤਣ ਲਹਿਰ ਹੇਠ ਸਰਕਾਰੀ ਸਕੂਲਾਂ ਕਾਲਜਾਂ ਦਾ ਬਾਈਕਾਟ ਕੀਤਾ ਗਇਆ ਸੀ ਪਰੰਤੂ ਫਿਰ ਵੀ ਸੰਗਤ ਦੇ ਆਪਣੇ ਜਤਨਾਂ ਨਾਲ ਮੁੰਡਿਆਂ ਦੇ ਨਾਲ ਨਾਲ ਇਸਤਰੀਆਂ ਨੂੰ ਵੀ ਲੋੜੀਂਦੀ ਵਿਦਿਆ ਦਿਤੀ ਜਾਂਦੀ ਰਹੀ ਹੈ। ਘਟੋ ਘੱਟ ਗੁਰਮੁਖੀ ਪੜ੍ਹਨੀ ਤੇ ਲਿਖਣੀ, ਪੰਜ ਗ੍ਰੰਥੀ ਤੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨਾ, ਨਿਤਨੇਮ ਕੰਠ ਕਰਨਾ ਆਦਿ ਹਰੇਕ ਇਸਤਰੀ ਪੁਰਸ਼ ਲਈ ਜ਼ਰੂਰੀ ਮੰਨਿਆ ਜਾਂਦਾ ਹੈ। ਬਾਬਾ ਜੀ ਦੇਸ਼ ਨਿਕਾਲੇ ਦੇ ਸਮੇਂ ਭੀ ਆਪਣੇ ਸੇਵਕਾਂ ਨੂੰ ਅਜਿਹੀਆਂ ਸਿਖਿਆਵਾਂ ਅਰਦਾਸਾਂ ਰਾਹੀਂ ਭੇਜਦੇ ਰਹਿੰਦੇ ਸਨ, ਜਿਵੇਂ :--

"..........ਹੋਰ ਭਾਈ ਸਿਆਮ ਸਿੰਘ ਜੀ ਸਾਰੀ ਸੰਗਤ ਨੂੰ ਇਹ ਹੁਕਮ ਦੇਣਾ, ਭੋਗ ਗੁਰੂ ਗ੍ਰੰਥ ਦੇ ਤੇ ਬਾਣੀ ਕੰਠ ਕਰਨ ਸਰਬ ਬੁਢੇ, ਬਾਲੇ, ਮਾਈ, ਬੀਬੀ, ਪਿਛਲ ਰਾਤ ਅਸ਼ਨਾਨ, ਤੇ ਲੜਕੇ ਲੜਕੀਆਂ ਨੂੰ ਅੱਖਰ ਪੜ੍ਹਾ ਦੇਣੇ" ॥੪੬॥

"..........ਬੀਬੀ ਨੰਦਾਂ ਲਟਕੀਆਂ ਨੂੰ ਬਹੂਆਂ ਨੂੰ ਬੀ ਅਖਰ ਪੜ੍ਹਾ ਦੇਨੇ ਗੁਰਮੁਖੀ, ਬਾਣੀ ਕੰਠ ਕਰਾਏ ਦੇਨੀ" ॥੯॥

ਜਵਾਨ ਲੜਕੀਆਂ ਦਾ ਵੇਚ ਦੇਣਾ, ਵੱਟੇ ਦੀ ਸ਼ਾਦੀ ਕਰਨੀ ਜਾਂ ਪੈਸੇ ਲੈ ਕੇ ਲੜਕੀ ਨੂੰ ਕਿਸੇ ਬੁਢੇ ਠੇਰੇ ਦੇ ਲੜ ਲਾ ਦੇਣਾ ਆਦਿ ਕੁਰੀਤੀਆਂ ਜੋ ਸਿਖ-ਰਹਿਤਨਾਮਿਆਂ* ਅਨੁਸਾਰ ਵਿਵਰਜਤ ਹਨ, ਨੂੰ ਬਾਬਾ ਜੀ ਨੇ ਹਟਾਇਆ ਤੇ ਇਸਤਰੀ ਦਾ ਸਿੱਖ ਸਮਾਜ ਵਿਚ ਯੋਗ ਸਥਾਨ ਸਥਾਪਤ ਕੀਤਾ। ਆਪਣੀਆਂ ਅਰਦਾਸਾਂ ਰਾਹੀਂ ਭੀ ਆਪਣੇ ਸਿੱਖਾਂ ਨੂੰ ਸਖਤ ਤਾੜਨਾ ਕਰਦੇ ਹਨ ਤੇ ਇਸਤਰੀ ਦਾ ਮਾਣ ਕਰਾਉਂਦੇ ਹਨ, ਜਿਵੇਂ :–

"..........ਇਕ ਹੋਰ ਭੀ ਬਾਤ ਸਭ ਨੂੰ ਸੁਣਾ ਦੇਣੀ, ਜੋ ਨਾ ਕੋਈ ਕੁੜੀ ਮਾਰੇ, ਨਾ ਬੇਚੇ, ਨਾ ਬਟਾ ਕਰੇ। ਜੋ ਇਹ ਬਾਤ ਨਾ ਮੰਨੇ ਤਾਂ ਉਸ ਨੂੰ ਸੰਗਤ ਮੈ ਨਾ ਬੜਨ ਦੇਣਾ। ਜੇ ਨਾ ਮੰਨੇ ਤਾਂ ਆਖਣਾ ਫੇਰ ਨਾ ਆਈਂ, ਨਾ ਹਟੇ ਜੁਤੀਆਂ ਮਾਰ ਕੇ ਕੱਢ ਦੇਣਾ, ਕੂੜ ਕਰਦਾ ਫਿਰੇ" ॥੧੦॥

ਕੁੜੀਆਂ ਵੇਚਣ ਦੇ ਨਫੇ ਨੁਕਸਾਨ ਦੀ ਚਰਚਾ ਕਰਦੇ ਹੋਏ ਆਪਣੇ ਸੇਵਕਾਂ ਨੂੰ ਸਮਝਾਉਂਦੇ ਹਨ। ਇਸਤਰੀ ਜਾਤੀ ਲਈ ਆਪ ਦੇ ਹਿਰਦੇ ਵਿਚ ਕਿੰਨਾ ਸਤਿਕਾਰ ਹੈ, ਹੇਠ ਲਿਖੀ ਅਰਦਾਸ ਤੋਂ ਪਤਾ ਲਗਦਾ ਹੈ :–

"..........ਅਗੇ ਜੋ ਲੜਕੀ ਮਾਰੇ, ਤੇ ਲਟਕੀ ਬੇਚ ਦੇਨੇ ਦਾ ਬਡਾ ਪਾਪ ਹੈ, ਕਿਉਂਕਿ ਲਟਕੀਆਂ ਮੈ ਬਡੇ ਗੁਣ ਹੈ, ਅਨੇਕ ਤਰ੍ਹਾਂ ਦੇ ਸੁਖ ਦੇਂਦੀਆਂ ਹੈ। ਇਸਤਰੀਆਂ ਦੇ

---

*ਧੀ ਭੈਣ ਕਾ ਪੈਸਾ ਖਾਇ, ਗੋਬਿੰਦ ਸਿੰਘ ਧੱਕੇ ਯਮ ਲਾਇ।

(ਭਾਈ ਨੰਦ ਲਾਲ)

ਵੇਖੋ ਗੁਰਮਤ ਨਿਰਣਯ ਕਿਰਤ ਭਾਈ ਸਾਹਿਬ ਭਾਈ ਜੋਧ ਸਿੰਘ ਜੀ ਕਾਂਡ 'ਖਾਲਸਾ'।



Sri Satguru Jagjit Singh Ji Elibrary NamdhariElibrary@gmail.com

ਗੁਣ ਕਹੇ ਨਹੀਂ ਜਾਂਦੇ ਮੇਰੇ ਪਾਸ ਤੇ। ਕੁੜੀਆਂ ਦਾ ਮਾਰਨਾਂ ਗਊ ਤੋਂ ਭੀ ਬਡਾ ਪਾਪ
ਬੱਟਾ ਕਰਨਾਂ ਤੇ ਦੰਮ ਲੈਣੇ ਦਾ ਏਕ ਤੋ ਬਰ ਅਛਾ ਨਹੀਂ ਮਿਲਦਾ, ਕਸੋਹ
ਮਿਲਦਾ ਹੈ, ਦੰਮ ਲੈਣ ਤੇ ਕੁੜੀ ਦੇ ਘਰ ਕੁਛ ਨਹੀਂ ਰਹਿੰਦਾ ਹੈ, ਕੁੜੀ ਬਹੁਤ ਦੁ
ਰਹਿੰਦੀ ਹੈ, ਨਾਲੇ ਕੁੜੀ ਬਿਭਚਾਰਨ ਹੋਇ ਜਾਂਦੀ ਹੈ, ਬਹੁਤ ਥਾਇ ਖਰਾਬ ਹੁੰਦੀ
ਇਹ ਸਾਰੇ ਪਾਪ ਮਾਪਿਆਂ ਨੂੰ ਲਗਦਾ ਹੈ। ਮਾਪਿਆਂ ਦੇ ਬੁਰੇ ਹਾਲ ਹੋ ਜਾਂਦੇ ਹਨ।
ਆਪਣੀ ਅੱਖੀਂ ਦੇਖੀ ਹੈਨ ਇਹ ਬਾਤ, ਸਤਿ ਪ੍ਰਤੀਤ ਜਾਨਣੀ। ਖਾਲਸਾ ਜੀ, ਲੜ
ਜੋ ਲਿਖੀ ਹੈ ਲੜਕੀ ਮਾਰੇ ਯਾ ਬੇਚੇ, ਬੱਟਾ ਕਰੇ, ਉਸ ਦੇ ਨਾਲ ਨਹੀਂ ਸੰਗਤ ਨੇ ਬਰਤਨ
ਨਾ ਉਸ ਦੇ ਹੱਥ ਦਾ ਜਲ ਪਾਨ ਕਰਨਾਂ, ਇਦੂੰ ਪਿਛੇ ਹੋਈ ਸੋ ਹੋਈ ਹੁਣ ਅਗੇ ਸਮਝ
ਬਰਤਣਾਂ" ॥੪੭॥

ਉਪਰੋਕਤ ਚਿੱਠੀਆਂ ਤੋਂ ਭਲੀ ਪਰਕਾਰ ਸਪੱਸ਼ਟ ਹੋ ਜਾਂਦਾ ਹੈ ਕਿ ਬਾਬਾ
ਇਸਤਰੀ ਜਾਤੀ ਨੂੰ ਉੱਚ ਸਮਾਜਕ ਪੱਧਰ ਤੇ ਲਿਆਉਣ ਲਈ ਕਿੰਨੀ ਸਖਤੀ ਨਾ
ਆਪਣੇ ਸੇਵਕਾਂ ਵਿਚ ਨਵੀਨ ਸਮਾਜਕ ਕੀਮਤਾਂ ਦਾ ਪਰਵੇਸ਼ ਕਰਨਾ ਚਾਹੁੰਦੇ ਸਨ
ਜਾਪਦਾ ਹੈ, ਉਹ ਹਰ ਹੀਲੇ ਪੁਰਾਤਨ ਬੁਰੀਆਂ ਰਸਮਾਂ ਨੂੰ ਖਤਮ ਕਰਨਾ ਚਾਹੁੰਦੇ ਸਨ
ਪਿਆਰ ਨਾਲ, ਸਮਝਾ ਬੁਝਾ ਕੇ ਤੇ ਅੰਤ ਸਖਤੀ ਨਾਲ ਵੀ। ਉਹ ਕਦੇ ਵੀ ਅਜਿ
ਸਮਾਜ ਨੂੰ ਪਰਵਾਨ ਕਰਨ ਨੂੰ ਤਿਆਰ ਨਹੀਂ ਸਨ ਜਿਸ ਵਿਚ ਇਸਤਰੀ ਨਿਰਬਲ
ਕਮਜ਼ੋਰ ਸਮਝੀ ਜਾਂਦੀ ਹੈ, ਪਸ਼ੂਆਂ ਹਾਰ ਵਟਾਈ ਤੇ ਵੇਚੀ ਜਾਂਦੀ ਹੈ।

ਬਾਬਾ ਜੀ ਦੇ ਇਸਤਰੀ ਜਾਤੀ ਲਈ ਕੀਤੇ ਹੋਏ ਕੰਮਾਂ ਦਾ ਜਾਇਜ਼ਾ ਲਾਉਂਦੇ ਹੋ
ਸਰਦਾਰ ਕਪੂਰ ਸਿੰਘ ਜੀ ਆਈ. ਸੀ. ਐਸ. ਲਿਖਦੇ ਹਨ :--

"ਸਿਖ ਗੁਰੂਆਂ, ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਪਿਛੋਂ, ਬਾਬਾ ਰਾਮ ਸਿੰ
ਹਿੰਦੁਸਤਾਨ ਵਿਚ ਇਕ ਮਹਾਨ ਸੁਧਾਰਕ ਤੇ ਰਾਹਨੁਮਾ ਹੋਏ ਹਨ ਜਿਨ੍ਹਾਂ ਨੇ ਸਮਾਜ ਵਿ
ਮਰਦ ਤੇ ਇਸਤਰੀ ਦੀ ਸੰਪੂਰਨ ਤੇ ਮੁਕੰਮਲ ਏਕਤਾ ਦਾ ਪਰਚਾਰ ਕੀਤਾ ਤੇ ਆਪਣੇ
ਪਰਚਾਰ ਵਿਚ ਸਫਲ ਹੋਏ। ਜੇ ਉਨ੍ਹਾਂ ਨੇ ਦੇਸ਼ ਤੇ ਜਾਤੀ ਲਈ ਜੋ ਮਹਾਨ ਕੰਮ ਕੀਤੇ ਹਨ
ਉਹ ਛੱਡ ਭੀ ਦੇਈਏ ਤਾਂ ਉਨ੍ਹਾਂ ਦਾ ਇਕ ਇਹ ਪਰਚਾਰ ਕਿ ਇਸਤਰੀ ਤੇ ਮਰਦ ਸਮਾਜ
ਵਿਚ ਬਰਾਬਰ ਦੇ ਹੱਕਦਾਰ ਹਨ, ਹੀ ਉਨ੍ਹਾਂ ਨੂੰ ਸੰਸਾਰ ਭਰ ਦੇ ਸ਼ਿਰੋਮਣੀ ਸੁਧਾਰਕਾਂ ਦੀ
ਸਫ਼ ਵਿਚ ਖੜਾ ਕਰ ਦੇਂਦਾ ਹੈ।"*

ਸਤੀ ਦੀ ਰਸਮ ਬਾਕੀ ਭਾਰਤ ਵਰਸ਼ ਦੇ ਨਾਲ ਨਾਲ ਪੰਜਾਬ ਦੇ ਸਿਖ ਘਰਾਣਿਆਂ
ਵਿਚ ਵੀ ਪਰਵੇਸ਼ ਕਰ ਚੁਕੀ ਸੀ। ਕਿਸੇ ਪੁਰਸ਼ ਦੀ ਮੌਤ ਸਮੇਂ ਉਸ ਦੀ ਪਤਨੀ ਨੂੰ ਦੂਸਰੀ
ਸ਼ਾਦੀ ਦੀ ਆਗਿਆ ਨਾ ਦਿੰਦਿਆਂ ਹੋਇਆਂ ਪਤੀ ਦੀ ਚਿਤਾ ਦੇ ਨਾਲ ਹੀ ਸੜ ਜਾਣ

*ਵੇਖੋ ਸੱਪਤ ਸ੍ਰਿੰਗ ਕ੍ਰਿਤ ਸਰਦਾਰ ਕਪੂਰ ਸਿੰਘ ਆਈ. ਸੀ. ਐਸ. ਪੰਨਾ ੧੧।



Sri Satguru Jagjit Singh Ji Elibrary NamdhariElibrary@gmail.com

ਲਈ ਮਜਬੂਰ ਕੀਤਾ ਜਾਂਦਾ ਸੀ* ਤੇ ਕਈ ਹਾਲਤਾਂ ਵਿਚ ਤਾਂ ਬਦੋਬਦੀ ਫੜ ਕੇ ਚਿਤਾ ਵਿਚ ਸੁਟਿਆ ਜਾਂਦਾ ਸੀ। ਬਾਬਾ ਜੀ ਨੇ ਇਹ ਰਸਮ ਬੰਦ ਕਰਵਾਈ ਤੇ ਵਿਧਵਾ ਨੂੰ ਦੂਜਾ ਵਿਆਹ ਕਰਾਉਣ ਦੀ ਖੁਲ੍ਹ ਦਿਤੀ। ਬਾਬਾ ਜੀ ਦੇ ਇਸ ਉਪਦੇਸ਼ ਦੀ ਪਾਲਣਾ ਇਥੋਂ ਤਕ ਕੀਤੀ ਗਈ ਕਿ ਕਈ ਵਡੇਰੀ ਉਮਰ ਦੀਆਂ ਵਿਧਵਾ ਇਸਤਰੀਆਂ ਨੇ ਵੀ ਰਸਮੀ ਤੌਰ ਤੇ ਸ਼ਾਦੀਆਂ ਇਸ ਲਈ ਕਰਵਾ ਲਈਆਂ ਸਨ ਕਿਉਂਕਿ ਇਹ ਬਾਬਾ ਜੀ ਦਾ ਹੁਕਮ ਸੀ।

ਬਾਬਾ ਜੀ ਦੇ ਅਜਿਹੇ ਸੁਧਾਰਾਂ ਬਾਰੇ ਇਕ ਮੁਸਲਮਾਨ ਇਤਿਹਾਸਕਾਰ ਦੇ ਸ਼ਬਦਾਂ ਦਾ ਉਲਥਾ ਪੜ੍ਹੋ :—

"ਉਨ੍ਹਾਂ (ਕੂਕਿਆਂ) ਵਿਚ ਵਿਧਵਾ ਵਿਆਹ ਦੀ ਰੋਕ ਨਹੀਂ ਹੈ। ਉਨ੍ਹਾਂ ਵਿਚ ਲੜਕੀ ਤੇ ਭੈਣ ਦੇ ਬਦਲੇ ਪੈਸੇ ਲੈਣ ਨੂੰ ਚੰਗਾ ਨਹੀਂ ਸਮਝਿਆ ਜਾਂਦਾ। ਉਹ ਪਵਿੱਤਰ ਸਦਾਚਾਰਕ ਜੀਵਨ ਦੀ ਤਾਕੀਦ ਕਰਦੇ ਹਨ ਤੇ ਨਸ਼ਿਆਂ ਤੋਂ ਦੂਰ ਰਹਿੰਦੇ ਹਨ।"†



*ਮਹਾਰਾਜਾ ਖੜਕ ਸਿੰਘ ਦੇ ਅੰਤਮ ਸੰਸਕਾਰ ਵੇਲੇ ਮਹਾਰਾਣੀ ਤੋਂ ਬਿਨਾਂ ਬਾਕੀ ਸਭ ਰਾਣੀਆਂ ਨੂੰ ਵਜ਼ੀਰ ਧਿਆਨ ਸਿੰਘ ਨੇ ਜ਼ੋਰ ਨਾਲ ਸਤੀ ਕੀਤਾ। ਭਾਵੇਂ ਇਹ ਸਭ ਕੁਝ ਉਸ ਨੇ ਆਪਣੀਆਂ ਰਾਜਸੀ ਚਾਲਾਂ ਨੂੰ ਮੁਖ ਰੱਖ ਕੇ ਕੀਤਾ ਸੀ ਪਰੰਤੂ ਇਸੇ ਸਮਾਜਕ ਰੀਤ ਦੀ ਆੜ ਹੇਠ ਕੀਤਾ ਗਇਆ ਸੀ।

(ਵੇਖੋ ਡੋਗਰਾ ਗਰਦੀ ਦੇ ਗੁੱਝੇ ਭੇਤ ਲਿਖਤ ਪ੍ਰੋ: ਗੰਡਾ ਸਿੰਘ)
'ਫੁਲਵਾੜੀ' ਦਾ ਸਿੱਖ ਇਤਿਹਾਸ ਨੰਬਰ ੧੯੩੦, ਪੰਨਾ ੨੨੮।
ਜਵਾਹਰ ਸਿੰਘ ਵਜ਼ੀਰ ਦੀ ਮੌਤ ਵੇਲੇ ਸੱਤ ਔਰਤਾਂ ਉਸ ਨਾਲ ਸਤੀ ਹੋਈਆਂ ਸਨ।
(ਪੜ੍ਹੋ ਲੇਖ ਬਿਰਧਾਂ ਦੇ ਬਿਆਨ ਲਿਖਤ ਕਰਮ ਸਿੰਘ ਹਿਸਟੋਰੀਅਨ)
'ਫੁਲਵਾੜੀ' ਦਾ ਸਿੱਖ ਇਤਿਹਾਸ ਨੰਬਰ ੧੯੩੦, ਪੰਨਾ ੨੧੧।

†ਵੇਖੋ 'ਹਿਸਟਰੀ ਆਫ਼ ਦੀ ਪੰਜਾਬ' ਕ੍ਰਿਤ ਸੱਯਦ ਮੁਹੰਮਦ ਲਤੀਫ਼, ਪੰਨਾ ੫੯੪।



Sri Satguru Jagjit Singh Ji Elibrary NamdhariElibrary@gmail.com

# ਬਾਬਾ ਜੀ ਦੇ ਬਦੇਸ਼ੀ ਸੰਬੰਧ

## ਕਾਬਲ ਮਿਸ਼ਨ

ਇਸ ਵਿਚ ਕੋਈ ਸੰਦੇਹ ਨਹੀਂ ਕਿ ਬਾਬਾ ਰਾਮ ਸਿੰਘ ਜੀ ਅੰਗਰੇਜ਼ੀ ਸਰਕਾਰ ਦੇ ਸਖਤ ਵਿਰੋਧੀ ਸਨ ਤੇ ਵਕਤ ਆਉਣ ਤੇ ਆਪਣੇ ਨਾਮਧਾਰੀ ਸਿੰਘਾਂ ਨੂੰ ਉਸ ਦੇ ਵਿਰੁਧ ਜਥੇਬੰਦ ਕਰ ਕੇ ਆਪਣੀ ਕੌਮ ਅਤੇ ਦੇਸ਼ ਨੂੰ ਬਦੇਸ਼ੀ ਹਕੂਮਤ ਤੋਂ ਆਜ਼ਾਦ ਕਰਾਉਣਾ ਚਾਹੁੰਦੇ ਸਨ। ਉਨ੍ਹਾਂ ਦੇ ਇਹ ਵਿਚਾਰ ਲਾਗੇ ਬੰਨੇ ਦੇ ਗੁਆਂਢੀ ਦੇਸ਼ਾਂ ਵਿਚ ਵੀ ਪਹੁੰਚਦੇ ਰਹਿੰਦੇ ਸਨ ਤੇ ਅੰਗਰੇਜ਼ਾਂ ਨਾਲ ਵਿਰੋਧ ਰਖਣ ਵਾਲੀਆਂ ਸਾਰੀਆਂ ਤਾਕਤਾਂ ਆਪਣੇ ਆਪ ਨੂੰ ਬਾਬਾ ਜੀ ਦੇ ਵੱਡੇ ਹਮਾਇਤੀ ਜਿਤਾਉਂਦੀਆਂ ਸਨ। ਸੱਚੀ ਗੱਲ ਤਾਂ ਇਹ ਹੈ ਕਿ ੧੮੫੭ ਦੇ ਰਾਜ ਵਿਦ੍ਰੋਹ ਤੋਂ ਬਾਅਦ ਪੰਜਾਬ ਵਿਚ ਤਾਂ ਕੀ ਸਾਰੇ ਭਾਰਤਵਰਸ਼ ਵਿਚ ਕੇਵਲ ਇਕੋ ਇਕ ਬਾਬਾ ਜੀ ਦੀ ਸ਼ਖਸੀਅਤ ਹੀ ਸੀ ਜੋ ਅੰਗਰੇਜ਼ੀ ਸਾਮਰਾਜ ਦੀ ਵਿਰੋਧਤਾ ਕਰਨ ਵਿਚ ਡਟੀ ਹੋਈ ਸੀ। ਇਨ੍ਹਾਂ ਹੀ ਦਿਨਾਂ ਵਿਚ ਕਾਬਲ ਦੇ ਸ਼ਾਹੀ ਘਰਾਣੇ ਨਾਲ ਸੰਬੰਧ ਰੱਖਣ ਵਾਲੇ ਦੋ ਸ਼ਹਿਜ਼ਾਦੇ ਬਾਬਾ ਜੀ ਪਾਸ ਭੈਣੀ ਸਾਹਿਬ ਪਹੁੰਚੇ। ਪੰਜਾਬ ਸਰਕਾਰ ਦੀ ਗੁਪਤ ਪੁਲੀਸ ਪੂਰੇ ਪੂਰੇ ਜਤਨ ਕਰਨ ਦੇ ਬਾਵਜੂਦ ਵੀ ਇਹ ਪਤਾ ਨਹੀਂ ਲਾ ਸਕੀ ਕਿ ਇਹ ਕਾਬਲ ਮਿਸ਼ਨ ਕਿਸ ਮਨੋਰਥ ਲਈ ਭੈਣੀ ਸਾਹਿਬ ਆਇਆ ਸੀ। ਇਸ ਘਟਨਾ ਸੰਬੰਧੀ ਕਪਤਾਨ ਬੇਲੀ ਡੀ. ਆਈ. ਜੀ. ਪੁਲੀਸ ਨੇ ਫਰਵਰੀ ੧੮੬੭ ਵਿਚ ਜੋ ਰਪੋਰਟ ਸਰਕਾਰ ਨੂੰ ਭੇਜੀ ਉਸ ਵਿਚ ਲਿਖਦਾ ਹੈ :-

"ਉਨ੍ਹਾਂ (ਕਾਬਲ ਦੇ ਸ਼ਹਿਜ਼ਾਦਿਆਂ) ਦੇ ਇਸ ਸਫਰ ਸੰਬੰਧੀ ਠੀਕ ਉਦੇਸ਼ ਦਾ ਪਤਾ ਨਹੀਂ ਲਗ ਸਕਿਆ ਪਰੰਤੂ ਇਹ ਗੱਲ ਬੜੀ ਹੈਰਾਨੀ ਵਾਲੀ ਹੈ ਕਿ ਇਕ ਪੇਂਡੂ ਤਰਖਾਣ ਦੀ ਸ਼ੁਹਰਤ ਕਿਥੋਂ ਕਿਥੋਂ ਤਕ ਪੁੱਜ ਚੁਕੀ ਹੈ।"*

## ਕਸ਼ਮੀਰ ਵਿਚ ਕੂਕਾ ਰਜਮੈਂਟ

ਕਸ਼ਮੀਰ ਦਾ ਮਹਾਰਾਜਾ ਰਣਬੀਰ ਸਿੰਘ ਅੰਗਰੇਜ਼ਾਂ ਨਾਲ ਕੀਤੇ ਗਏ ਸੰਧੀਨਾਮੇ ਨਾਲੋਂ ਵਧੇਰੇ ਅੰਗਰੇਜ਼ੀ ਦਖਲ ਨੂੰ ਬੁਰਾ ਮਨਾਉਂਦਾ ਸੀ ਅਤੇ ਕਸ਼ਮੀਰ ਨੂੰ ਅੰਗਰੇਜ਼ਾਂ ਦੇ ਅਸਰ ਰਸੂਖ ਤੋਂ ਬਚਾ ਕੇ ਰਖਣਾ ਚਾਹੁੰਦਾ ਸੀ ਪਰੰਤੂ ਅੰਗਰੇਜ਼ ਅੰਤਰਾਸ਼ਟਰੀ ਹਾਲਾਤ ਨੂੰ

*Kuka Papers Page 16.



Sri Satguru Jagjit Singh Ji Elibrary NamdhariElibrary@gmail.com

ਵੇਖਦੇ ਹੋਏ ਕਸ਼ਮੀਰ ਨੂੰ ਆਪਣੇ ਹੱਥਾਂ ਵਿਚ ਰੱਖਣਾ ਚਾਹੁੰਦੇ ਸਨ। ਅੰਗਰੇਜ਼ਾਂ ਨੇ ਆਪਣੇ ਰੈਜ਼ੀਡੈਂਟ ਰਾਹੀਂ ਰਿਆਸਤ ਦੇ ਵਡੇ ਵਜ਼ੀਰ ਦੀਵਾਨ ਕਿਰਪਾ ਰਾਮ ਨੂੰ ਆਪਣੇ ਪੱਖ ਵਿਚ ਕੀਤਾ ਹੋਇਆ ਸੀ ਤੇ ਉਹ ਮਹਾਰਾਜੇ ਦੀ ਕੋਈ ਪੇਸ਼ ਨਹੀਂ ਸੀ ਜਾਣ ਦਿੰਦਾ। ਦੂਸਰੇ ਪਾਸੇ ਮਹਾਰਾਜਾ ਗੁਲਾਬ ਸਿੰਘ ਦੇ ਗੁਰੂ ਵੇਦਾਂਤੀ ਜੀ, ਮਹਾਰਾਜਾ ਰਣਬੀਰ ਸਿੰਘ ਦੇ ਨਿੱਜੀ ਸਲਾਹਕਾਰ ਸਨ। ਆਪ ਜੀ ਨੇ ਮਹਾਰਾਜਾ ਦੀ ਸਹਾਇਤਾ ਨਾਲ ਇਕ ਵਿਦਿਆਲਾ ਖੋਲ੍ਹਿਆ ਹੋਇਆ ਸੀ। ਵੇਦਾਂਤੀ ਜੀ ਸੁਤੰਤਰ ਖਿਆਲਾਂ ਦੇ ਸਨ ਤੇ ਅੰਗਰੇਜ਼ ਨੀਤੀ ਤੇ ਕਰੜੀ ਟੀਕਾ ਟਿਪਣੀ ਕਰਨ ਵਾਲੇ ਸਨ। ਕੌਮੀ ਵਿਚਾਰ ਤੇ ਦੇਸ਼-ਭਗਤੀ ਦੇ ਜਜ਼ਬਿਆਂ ਨਾਲ ਪਿਆਰ ਕਰਨ ਵਾਲੇ ਵੇਦਾਂਤੀ ਜੀ, ਬਾਬਾ ਰਾਮ ਸਿੰਘ ਜੀ ਦੀ ਸ਼ਖਸੀਅਤ ਦਾ ਬੜਾ ਸਤਿਕਾਰ ਕਰਦੇ ਸਨ। ਵੇਦਾਂਤੀ ਜੀ ਦੀਆਂ ਸ਼ੁਭ-ਇਛਾਵਾਂ ਦਾ ਸਦਕਾ ਸੰਨ ੧੮੬੯ ਦੀਆਂ ਗਰਮੀਆਂ ਵਿਚ ਤੀਹ ਪੈਂਤੀ ਕੂਕੇ, ਸਰਦਾਰ ਹੀਰਾ ਸਿੰਘ ਸਢੌਰਾ (ਜ਼ਿਲਾ ਅੰਬਾਲਾ) ਦੀ ਅਗਵਾਈ ਹੇਠ ਜੰਮੂ ਪਹੁੰਚ ਕੇ ਮਹਾਰਾਜਾ ਰਣਬੀਰ ਸਿੰਘ ਨੂੰ ਮਿਲੇ ਤੇ ਡੋਗਰਾ ਫੌਜ ਵਿਚ ਭਰਤੀ ਹੋਣ ਦੀ ਇੱਛਾ ਪਰਗਟ ਕੀਤੀ* । ਮਹਾਰਾਜਾ ਨੇ ਸ਼ਹਿਰੋਂ ਬਾਹਰ ਇਨ੍ਹਾਂ ਦੀ ਰਿਹਾਇਸ਼ ਦਾ ਪਰਬੰਧ ਕਰ ਦਿਤਾ ਤੇ ਕਹਿਆ ਕਿ ਡੋਗਰਾ ਪਲਟਨ ਵਿਚ ਭਰਤੀ ਹੋ ਕੇ ਤੁਹਾਨੂੰ ਆਪਣੀ ਸੁੱਧ ਸੋਧ ਰੱਖਣ ਲਈ ਔਕੜਾਂ ਪੇਸ਼ ਆਉਣਗੀਆਂ। ਹਾਂ, ਜੇਕਰ ਤੁਸੀਂ ਇਕ ਪਲਟਨ ਦੀ ਨਫਰੀ ਕਰ ਲਉ ਤਾਂ ਕੂਕਿਆਂ ਦੀ ਇਕ ਵੱਖਰੀ ਪਲਟਨ ਬਣਾ ਦਿਤੀ ਜਾਵੇਗੀ। ਭਰਤੀ ਖੁਲ੍ਹੀ ਸੁਣ ਕੇ ਬਹੁਤ ਸਾਰੇ ਕੂਕੇ ਜੰਮੂ ਪਹੁੰਚਣ ਲਗ ਗਏ ਤੇ ਮਹਾਰਾਜਾ ਨੇ ਸਰਦਾਰ ਹੀਰਾ ਸਿੰਘ ਦੀ ਕਮਾਨ ਹੇਠ ਇਕ ਵੱਖਰੀ 'ਕੂਕਾ ਪਲਟਨ' ਖੜੀ ਕਰ ਦਿਤੀ। ਭਰਤੀ ਹੋਣ ਸਮੇਂ ਹਰੇਕ ਕੂਕੇ ਨੂੰ ਆਪਣੇ ਆਚਰਨ ਤੇ ਚੰਗੀ ਰਹਿਤ ਬਹਿਤ ਸੰਬੰਧੀ ਬਾਬਾ ਰਾਮ ਸਿੰਘ ਜੀ ਪਾਸੋਂ ਇਕ ਸਰਟੀਫੀਕੇਟ ਲਿਆਉਣਾ ਪੈਂਦਾ ਸੀ†।

ਕੂਕਾ ਸਿਪਾਹੀ ਦੀ ਤਨਖਾਹ ਦਸ ਚਿਲਕੀ (ਰੁਪਏ) ਮਹੀਨਾ ਸੀ ਤੇ ਕਸ਼ਮੀਰ ਫੌਜ ਵਿਚ ਬਾਕੀ ਸਿਪਾਹੀਆਂ ਦੀ ਨੌਂ ਚਿਲਕੀ ਹੋਇਆ ਕਰਦੀ ਸੀ। ਤਨਖਾਹ ਦਾ ਕੁਝ ਹਿੱਸਾ ਆਟੇ ਦੀ ਸ਼ਕਲ ਵਿਚ ਤੇ ਬਾਕੀ ਨਕਦ ਮਿਲਦਾ ਸੀ। ਕੁਝ ਸਮੇਂ ਬਾਅਦ ਕੂਕਾ ਪਲਟਨ ਦਾ ਹੈਡਕੁਆਰਟਰ ਜੰਮੂ ਤੋਂ ਸ੍ਰੀ ਨਗਰ ਬਦਲ ਦਿਤਾ ਗਇਆ। ਇਸ ਸਮੇਂ ਇਨ੍ਹਾਂ ਦੀ ਗਿਣਤੀ ਢਾਈ ਸੌ ਤੱਕ ਪੁੱਜ ਚੁਕੀ ਸੀ ਤੇ ਦੋ ਸਿਪਾਹੀ ਮੁਸਲਮਾਨਾਂ ਤੋਂ ਕੂਕੇ ਬਣੇ ਹੋਏ ਸਨ‡। ਆਮ ਤੌਰ ਤੇ ਕੂਕਾ ਸਿਪਾਹੀਆਂ ਦੀਆਂ ਡਿਊਟੀਆਂ ਕਸ਼ਮੀਰ ਦੀਆਂ

---

*ਸਰਦਾਰ ਕਪੂਰ ਸਿੰਘ ਜੀ ਲਿਖਦੇ ਹਨ ਕਿ ਬਾਬਾ ਰਾਮ ਸਿੰਘ ਜੀ ਨੇ ੧੮੬੯ ਵਿਚ ਆਪਣੇ ਦੋ ਗੁਪਤ ਦੂਤ ਜੰਮੂ ਤੇ ਕਸ਼ਮੀਰ ਦੇ ਮਹਾਰਾਜਾ ਰਣਬੀਰ ਸਿੰਘ ਪਾਸ ਭੇਜੇ। (ਵੇਖੋ ਸਪਤ ਸ੍ਰਿੰਗ ਪੰਨਾ ੪੧)।

†ਵੇਖੋ **Kuka Records Page 97.**

‡ਵੇਖੋ ਨਾਮਧਾਰੀ ਇਤਿਹਾਸ ਪਹਿਲਾ ਹਿੱਸਾ ਕ੍ਰਿਤ ਸਰਦਾਰ ਨਾਹਰ ਸਿੰਘ ਐਮ.ਏ. ਪੰਨਾ ੨੫੮।



Sri Satguru Jagjit Singh Ji Elibrary NamdhariElibrary@gmail.com

ਸਰਹੱਦੀ ਚੌਕੀਆਂ ਤੇ ਲਾਈਆਂ ਜਾਂਦੀਆਂ ਸਨ। ਪੰਜਾਬ ਸਰਕਾਰ ਇਹ ਕਦੇ ਵੀ ਬਰਦਾਸ਼ਤ ਨਹੀਂ ਸੀ ਕਰ ਸਕਦੀ ਕਿ ਕੂਕੇ, ਗੁਆਂਢੀ ਰਿਆਸਤਾਂ ਵਿਚ ਜਾ ਕੇ ਫ਼ੌਜੀ ਸਿਖਲਾਈ ਲੈਣ ਤੇ ਕਿਸੇ ਦਿਨ ਨੂੰ ਉਨ੍ਹਾਂ ਲਈ ਆਫਤ ਬਣ ਜਾਣ। ਕਸ਼ਮੀਰ ਰਿਆਸਤ ਵਿਚ ਨਾਮਧਾਰੀਆਂ ਦੀਆਂ ਸਰਗਰਮੀਆਂ ਦਾ ਪਤਾ ਕਰਨ ਲਈ ਬਹੁਤ ਸਾਰੇ ਸੂਹੀਏ ਛੱਡੇ ਗਏ। ਸੰਨ ੧੮੬੯ ਦੇ ਅਖੀਰ ਵਿਚ ਇਕ ਡਿਪਟੀ ਇੰਸਪੈਕਟਰ ਉਚੇਚਾ ਇਸ ਕੰਮ ਲਈ ਜੰਮੂ ਭੇਜਿਆ ਗਇਆ ਜਿਸ ਨੇ ਚਾਰ ਮਹੀਨੇ ਪਿਛੋਂ ਵਾਪਸ ਆ ਕੇ ਹੇਠ ਲਿਖੇ ਅਨੁਸਾਰ ਰਪੋਰਟ ਦਿਤੀ :--

"ਛੇ ਸੱਤ ਮਹੀਨੇ ਹੋਏ ਹੀਰਾ ਸਿੰਘ ਅੰਬਾਲਾ, ਤਾਰਾ ਸਿੰਘ ਅੰਮ੍ਰਿਤਸਰ, ਲਾਲ ਸਿੰਘ ਪਟਿਆਲਾ, ਚੰਦਾ ਸਿੰਘ ਅੰਮ੍ਰਿਤਸਰ ਅਤੇ ਲਗ ਪਗ ਤੀਹ ਹੋਰ ਕੂਕੇ, ਮਹਾਰਾਜਾ ਕਸ਼ਮੀਰ ਪਾਸ ਗਏ ਅਤੇ ਨੌਕਰੀ ਲਈ ਬੇਨਤੀ ਕੀਤੀ। ਮਹਾਰਾਜਾ ਨੇ ਉਨ੍ਹਾਂ ਲਈ ਸ਼ਹਿਰੋਂ ਬਾਹਰ ਇਕ ਛਾਉਣੀ ਪਾ ਦਿਤੀ ਤੇ ਇਕ ਵੱਖਰੀ ਪਲਟਨ ਬੰਨ੍ਹਣ ਲਈ ਇਕਰਾਰ ਦਿਤਾ। ਭਰਤੀ ਸ਼ੁਰੂ ਹੋ ਗਈ। ਜਦ ਮੈਂ ਉਥੇ ਗਇਆ ਸਾਂ ਕੁਲ ੧੫੦ ਕੂਕੇ ਭਰਤੀ ਹੋ ਚੁਕੇ ਸਨ ਜਿਨ੍ਹਾਂ ਵਿਚੋਂ ੭੧ ਉਸ ਸਮੇਂ ਹਾਜ਼ਰ ਸਨ। ਹੀਰਾ ਸਿੰਘ ਨੂੰ 'ਕੂਕਾ ਪਲਟਨ' ਦਾ ਕਮਾਂਡਰ ਥਾਪਿਆ ਗਇਆ ਸੀ ਪਰੰਤੂ ਉਹ ਵੀ ਉਸ ਸਮੇਂ ਹਾਜ਼ਰ ਨਹੀਂ ਸੀ ਤੇ ਉਸ ਦੀ ਥਾਂ ਰਾਮ ਸਿੰਘ ਕਮਾਂਡ ਕਰ ਰਹਿਆ ਸੀ*।

ਇਹ ਰਪੋਰਟ ਪੜ੍ਹ ਕੇ ਅੰਗਰੇਜ਼ਾਂ ਨੂੰ ਹੋਰ ਵੀ ਚਿੰਤਾ ਹੋਈ ਤੇ ਉਨ੍ਹਾਂ ਨੇ ਆਪਣੇ ਰੈਜ਼ੀਡੈਂਟ ਅਤੇ ਦੀਵਾਨ ਕਿਰਪਾ ਰਾਮ ਰਾਹੀਂ ਮਹਾਰਾਜਾ ਰਣਬੀਰ ਸਿੰਘ ਉਤੇ ਜ਼ੋਰ ਪਾ ਕੇ ੧੮੭੧ ਵਿਚ 'ਕੂਕਾ ਪਲਟਨ' ਤੁੜਵਾ ਦਿਤੀ ਤੇ ਸਾਰੇ ਨਾਮਧਾਰੀਏ ਘਰੋ ਘਰ ਆ ਗਏ।

ਨਾਮਧਾਰੀਆਂ ਦੀਆਂ ਅਜਿਹੀਆਂ ਸਰਗਰਮੀਆਂ ਨੂੰ ਅੰਗਰੇਜ਼ ਸਰਕਾਰ ਕਿਨ੍ਹਾਂ ਅੱਖਾਂ ਨਾਲ ਵੇਖਦੀ ਸੀ, ਇਸ ਦਾ ਪਤਾ ਇੰਸਪੈਕਟਰ ਜਨਰਲ ਪੁਲੀਸ, ਪੰਜਾਬ ਦੀ ੩੦ ਜਨਵਰੀ ੧੮੭੧ ਦੀ ਲਿਖੀ ਹੋਈ ਰਪੋਰਟ ਤੋਂ ਲਗ ਸਕਦਾ ਹੈ। ਉਹ ਲਿਖਦਾ ਹੈ :--

"ਕੂਕਿਆਂ ਦੇ ਪਿਛਲੇ ਸਾਲ ਦੇ ਰਾਜਸੀ ਪਰੋਗਰਾਮ ਵਿਚ ਇਹ ਚੀਜ਼ ਪਰਤੱਖ ਦਿਸਦੀ ਹੈ ਕਿ ਉਨ੍ਹਾਂ ਨੇ ਹਿੰਦੁਸਤਾਨੀ ਰਿਆਸਤਾਂ ਦੀਆਂ ਫ਼ੌਜਾਂ ਵਿਚ ਭਰਤੀ ਹੋਣਾ ਸ਼ੁਰੂ ਕਰ ਦਿਤਾ ਹੈ।"

ਫਿਰ ਅੱਗੇ ਜਾ ਕੇ ਲਿਖਦਾ ਹੈ :--

"ਇਸ ਭਰਤੀ ਬਾਰੇ ਸਾਨੂੰ ਕਾਫ਼ੀ ਚੌਕੰਨੇ ਹੋ ਕੇ ਰਹਿਣਾ ਚਾਹੀਦਾ ਹੈ। ਅਮਨ ਰਵ੍ਹੇ ਜਾਂ ਲੜਾਈ, ਇਕ ਧਾਰਮਕ ਨੇਤਾ ਨੂੰ ਦਿਤਾ ਗਇਆ ਇਹ ਮੌਕਾ ਕਿਸੇ ਸਮੇਂ ਵੀ, ਕਿਸੇ ਸਰਕਾਰ ਨੂੰ ਵੀ ਲਾਭਦਾਇਕ ਨਹੀਂ ਹੋ ਸਕਦਾ। ਭਰਤੀ ਹੋਏ ਚੇਲਿਆਂ ਨੂੰ ਉਨ੍ਹਾਂ ਦਾ

---

*Kuka Papers Page 92-93.



Sri Satguru Jagjit Singh Ji Elibrary NamdhariElibrary@gmail.com

ਧਾਰਮਕ ਆਗੂ ਜਦ ਚਾਹੇ ਰਾਜਸੀ ਪਰੋਗਰਾਮ ਲਈ ਵਰਤ ਸਕਦਾ ਹੈ।"*

## ਨਿਪਾਲ ਨਾਲ ਸੰਬੰਧ

ਨਿਪਾਲ ਸੁਤੰਤਰ ਰਾਜ ਸੀ ਤੇ ਇਥੋਂ ਦੇ ਰਾਜ-ਪਾਠ ਦੀ ਸਾਰੀ ਤਾਕਤ ਇਥੋਂ ਦੇ ਮੁਖ ਮੰਤਰੀ ਰਾਣਾ ਜੰਗ ਬਹਾਦਰ ਦੇ ਹੱਥਾਂ ਵਿਚ ਸੀ। ਜੰਗ ਬਹਾਦਰ ਡੂੰਘਾ ਸਿਆਸਤ-ਦਾਨ ਸੀ ਤੇ ਅੰਗਰੇਜ਼ਾਂ ਦੀਆਂ ਚਾਲਾਂ ਨੂੰ ਭਲੀ ਪਰਕਾਰ ਸਮਝਦਾ ਸੀ। ਉਹ ਆਪਣੇ ਮਾਮੇ ਜਨਰਲ ਮਾਤਾਬਰ ਸਿੰਘ ਥਾਪਾ ਨਾਲ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿਚ ਲਾਹੌਰ ਰਹਿ ਚੁਕਾ ਸੀ ਤੇ ਪੰਜਾਬ ਦੇ ਰਾਜਸੀ ਹਾਲਾਤ ਨਾਲ ਵਿਸ਼ੇਸ਼ ਤੌਰ ਤੇ ਦਿਲਚਸਪੀ ਰਖਦਾ ਸੀ। ਲਾਹੌਰ ਦਰਬਾਰ ਨਾਲ ਉਸ ਦੇ ਨਿੱਜੀ ਸੰਬੰਧ ਸਨ, ਇਹੋ ਕਾਰਨ ਸੀ ਕਿ ਮਹਾਰਾਣੀ ਜਿੰਦਾਂ ਚੁਨਾਰ ਦੇ ਕਿਲ੍ਹੇ ਚੋਂ ਭੇਸ ਬਦਲ ਕੇ ਸਿੱਧੀ ਜੰਗ ਬਹਾਦਰ ਪਾਸ ਨਿਪਾਲ ਪੁੱਜੀ ਸੀ ਤੇ ਰਾਣਾ ਨੇ ਉਸ ਨੂੰ ਇਕ ਵੱਖਰਾ ਮਹਿੱਲ ਦੇ ਕੇ ਰਿਆਸਤ ਵਲੋਂ ਚੋਖੀ ਰਕਮ ਉਸ ਦੇ ਗੁਜ਼ਾਰੇ ਲਈ ਭੀ ਲਾ ਦਿਤੀ ਸੀ।

ਰਾਣਾ ਜੰਗ ਬਹਾਦਰ ਉਪਰੋਂ ਉਪਰੋਂ ਅੰਗਰੇਜ਼ਾਂ ਨਾਲ ਬਣਾ ਕੇ ਰਖਦਾ ਸੀ ਪਰੰਤੂ ਵਿਚੋਂ ਉਨ੍ਹਾਂ ਦਾ ਕੱਟੜ ਵੈਰੀ ਸੀ। ਸੰਨ ੧੮੫੭ ਵਿਚ ਅੰਗਰੇਜ਼ਾਂ ਦੇ ਵਿਰੁਧ ਰਾਜਸੀ ਅੰਦੋਲਨ ਵਿਚ ਭਾਗ ਲੈਣ ਵਾਲੇ ਕਈ ਆਗੂ ਨਾਨਾ ਸਾਹਿਬ, ਤਾਂਤੀਆਂ ਟੋਪੀ, ਨਵਾਬ ਅਬਦੁਲ ਮਜੀਦ ਖਾਂ ਲਖਨਊ ਵਾਲਾ, ਹਵਾਲਦਾਰ ਨੰਦ ਰਾਮ, ਕੰਵਰ ਸਿੰਘ ਆਦਿ ਹਾਰ ਖਾਣ ਤੋਂ ਪਿਛੋਂ ਨਿਪਾਲ ਵਿਚ ਜਾ ਟਿਕੇ ਸਨ। ਇਸੇ ਤਰ੍ਹਾਂ ਪੰਜਾਬ ਵਿਚ ਨਾਮਧਾਰੀਆਂ ਉਤੇ ਸਖਤੀਆਂ ਹੋਣ ਨਾਲ ਕਈ ਨਾਮਧਾਰੀਏ ਨਿਪਾਲ ਵਿਚ ਜਾ ਕੇ ਦਿਨ ਕੱਟਦੇ ਸਨ। ਅੰਗਰੇਜ਼ਾਂ ਨੇ ਕਈ ਵੇਰ ਜੰਗ ਬਹਾਦਰ ਨੂੰ ਚਿਤਾਵਨੀ ਕਰਾਈ ਕਿ ਉਨ੍ਹਾਂ ਦੇ ਵੈਰੀ ਭਗੌੜਿਆਂ ਨੂੰ ਉਨ੍ਹਾਂ ਦੇ ਹਵਾਲੇ ਕੀਤਾ ਜਾਵੇ ਪਰੰਤੂ ਇਹ ਜ਼ਰਾ ਭਰ ਪਰਵਾਹ ਨਹੀਂ ਸੀ ਕਰਦਾ।

ਇਨ੍ਹਾਂ ਹੀ ਦਿਨਾਂ ਵਿਚ ਪੰਜਾਬ ਵਿਚੋਂ ਨਿਕਲ ਕੇ ਕਈ ਕੂਕੇ ਸਰਦਾਰ ਮੋਤੀ ਸਿੰਘ ਐਡਜੂਟੈਂਟ† ਦੇ ਰਸੂਖ ਨਾਲ ਨਿਪਾਲ ਫੌਜ ਵਿਚ ਭਰਤੀ ਹੋ ਗਏ ਸਨ ਤੇ ਇਉਂ ਸਿੱਖਾਂ ਦੀ ਆਵਾਜਾਈ ਪੰਜਾਬ ਨਾਲ ਬਣੀ ਰਹਿੰਦੀ ਸੀ। ਪਿੰਡ ਗੂੰਥ ਗੜ੍ਹ ਤਹਿਸੀਲ ਅਜਨਾਲਾ

---

*Kuka Papers Page 95–96.

†ਸਰਦਾਰ ਮੋਤੀ ਸਿੰਘ, ਖਾਲਸਾ ਫੌਜ ਦੇ ਪਰਸਿੱਧ ਜਰਨੈਲ ਸਰਦਾਰ ਹਰੀ ਸਿੰਘ ਨਲੂਏ ਦਾ ਪੁੱਤਰ ਸੀ ਤੇ ਪੰਜਾਬ ਵਿਚ ਅੰਗਰੇਜ਼ੀ ਰਾਜ ਕਾਇਮ ਹੋ ਜਾਣ ਸਮੇਂ ਨਿਪਾਲ ਦੀਆਂ ਫੌਜਾਂ ਵਿਚ ਉੱਚੇ ਅਹੁਦੇ ਤੇ ਲੱਗਾ ਹੋਇਆ ਸੀ। ਬਾਬਾ ਜੀ ਦੇ ਕੌਮੀ ਵਿਚਾਰਾਂ ਤੋਂ ਪਰਭਾਵਤ ਹੋ ਕੇ ਇਹ ਵੀ ਆਪਣੇ ਭਣਵਈਏ ਸਰਦਾਰ ਲਹਿਣਾ ਸਿੰਘ ਘਰਜਾਖਾ ਦੇ ਨਾਲ ਸੰਨ ੧੮੬੯ ਨੂੰ ਪਿੰਡ ਮਾਨਾਂਵਾਲਾ ਵਿਖੇ ਮਨਾਏ ਗਏ ਹੋਲੇ ਦੇ ਸਮਾਗਮ ਤੇ ਨਾਮਧਾਰੀ ਸਜ ਗਏ ਸਨ।



Sri Satguru Jagjit Singh Ji Elibrary NamdhariElibrary@gmail.com

(ਜ਼ਿਲਾ ਅੰਮ੍ਰਿਤਸਰ) ਦਾ ਨਾਮਧਾਰੀਆ ਕਿਸ਼ਨ ਸਿੰਘ ਚੰਗਾ ਮਾਲੀ (Gardener) ਸੀ ਤੇ ਪੰਜਾਬ ਵਿਚ ਨਾਮਧਾਰੀਆਂ ਉਤੇ ਸਖਤੀ ਦੇ ਸਮੇਂ ਨਿਪਾਲ ਦਰਬਾਰ ਵਿਚ ਨੌਕਰ ਹੋ ਗਇਆ ਸੀ। ਇਨ੍ਹਾਂ ਕੂਕਿਆਂ ਰਾਹੀਂ ਰਾਣਾ ਜੰਗ ਬਹਾਦਰ ਨੂੰ ਬਾਬਾ ਰਾਮ ਸਿੰਘ ਜੀ ਬਾਰੇ ਹਰ ਪਰਕਾਰ ਦੀਆਂ ਖਬਰਾਂ ਪੁਜਦੀਆਂ ਰਹਿੰਦੀਆਂ ਸਨ ਤੇ ਇਹ ਨਿੱਜੀ ਤੌਰ ਤੇ ਨਾਮਧਾਰੀਆਂ ਦੀਆਂ ਅੰਗਰੇਜ਼ ਵਿਰੁਧ ਸਰਗਰਮੀਆਂ ਵੱਲ ਬੜੀ ਦਿਲਚਸਪੀ ਲੈਂਦਾ ਸੀ। ਬਾਬਾ ਰਾਮ ਸਿੰਘ ਜੀ ਦੇ ਕੌਮੀ ਵਿਚਾਰਾਂ ਨੂੰ ਸੁਣ ਕੇ ਬੜਾ ਪਰਸੰਨ ਹੁੰਦਾ ਸੀ ਤੇ ਉਨ੍ਹਾਂ ਨਾਲ ਮਿੱਤਰਤਾ ਗੰਢਣੀ ਚਾਹੁੰਦਾ ਸੀ। ਅਜਿਹੇ ਹਾਲਾਤ ਵਿਚ ਜ਼ਾਹਿਰਾ ਤੌਰ ਤੇ ਬਾਬਾ ਜੀ ਨਾਲ ਸੰਬੰਧ ਕਾਇਮ ਕਰਨਾ ਜਾਂ ਉਨ੍ਹਾਂ ਨੂੰ ਮਿਲਣਾ ਅੰਗਰੇਜ਼ਾਂ ਨਾਲ ਵਿਗਾੜਣ ਵਾਲੀ ਗੱਲ ਸੀ ਤੇ ਰਾਣਾ ਅਜਿਹਾ ਕਰਨ ਤੋਂ ਸੰਕੋਚ ਕਰਦਾ ਸੀ। ਉਸ ਨੇ ਮਿੱਤਰਾਚਾਰੀ ਵਜੋਂ ਕਿਸ਼ਨ ਸਿੰਘ ਦੀ ਰਾਹੀਂ ਦੋ ਮੱਝਾਂ ਤੇ ਇਕ ਜੋੜਾ ਖਚਰਾਂ ਦਾ ਭੇਜਣ ਲਈ ਬਾਬਾ ਜੀ ਨੂੰ ਅਖਵਾ ਭੇਜਿਆ। ਸੁਨੇਹਾ ਮਿਲਦਿਆਂ ਹੀ ਬਾਬਾ ਜੀ ਨੇ ਲੋੜੀਂਦੀ ਮਾਇਆ ਦੇ ਕੇ ਸੂਬਾ ਕਾਹਨ ਸਿੰਘ ਤੇ ਸੂਬਾ ਸਾਹਿਬ ਸਿੰਘ ਨੂੰ ਮੱਝਾਂ ਤੇ ਖਚਰਾਂ ਖਰੀਦਣ ਲਈ ਭੇਜਿਆ। ਸੂਬਾ ਕਾਹਨ ਸਿੰਘ ਨੇ ਜ਼ੀਰਾ (ਜ਼ਿਲਾ ਫ਼ਿਰੋਜ਼ਪੁਰ) ਦੇ ਲਾਗੇ ਪਿੰਡ ਰਟੌਲ ਤੋਂ ਦੋ ਮੱਝਾਂ ਖਰੀਦੀਆਂ ਅਤੇ ਸੂਬਾ ਸਾਹਿਬ ਸਿੰਘ ਜੀ ਜ਼ਿਲਾ ਲਾਹੌਰ ਚੋਂ ਦੋ ਖਚਰਾਂ ਖਰੀਦ ਕੇ ਲਿਆਏ। ਮੱਝਾਂ ਤੇ ਖਚਰਾਂ ਬਾਬਾ ਜੀ ਨੇ ਸੂਬਾ ਕਾਹਨ ਸਿੰਘ, ਸੂਬਾ ਸਹਿਬ ਸਿੰਘ ਤੇ ਚਾਰ ਹੋਰ ਨਾਮਧਾਰੀ ਸੇਵਾਦਾਰਾਂ ਨੂੰ ਦੇ ਕੇ ਨਿਪਾਲ ਵੱਲ ਤੋਰ ਦਿਤਾ। ਇਹ ਗੱਲ ਅਪਰੈਲ ਸੰਨ ੧੮੭੦ ਦੀ ਹੈ।

ਨਿਪਾਲ ਪੁੱਜ ਕੇ ਟਿੱਕਾ ਬਬਰ ਜੰਗ ਦੀ ਰਾਹੀਂ ਇਹ ਮਿਸ਼ਨ ਰਾਣਾ ਜੰਗ ਬਹਾਦਰ ਨੂੰ ਮਿਲਿਆ। ਰਾਣਾ ਨੇ ਬਾਬਾ ਜੀ ਦਾ ਧੰਨਵਾਦ ਕਰਦਿਆਂ ਹੋਇਆਂ ਦੋਹਾਂ ਸੂਬਿਆਂ ਨੂੰ ਜੀਉ ਆਇਆਂ ਕਹਿਆ ਤੇ ਵਾਪਸੀ ਤੇ ਪੰਜ ਸੌ ਰੁਪਿਆ ਨਕਦ, ਇਕ ਤਿੱਬਤੀ ਘੋੜਾ, ੫੦ ਗਜ਼ ਬਨਾਤ, ੧੦੮ ਕਸਤੂਰੀ ਨਾਫ਼ਿਆਂ ਦੀ ਮਾਲਾ, ਇਕ ਮੁਰਸਾਲਾ ਤੇ ਦੋ ਖੋਖਰੀਆਂ ਤੁਹਫ਼ੇ ਵਜੋਂ ਭੇਜੀਆਂ। ਘੋੜਾ ਤਾਂ ਭੈਣੀ ਸਾਹਿਬ ਪੁੱਜ ਕੇ ਗਰਮੀ ਦੇ ਕਾਰਨ ਕੁਝ ਦਿਨਾਂ ਬਾਅਦ ਹੀ ਮਰ ਗਇਆ।

ਅੰਗਰੇਜ਼ਾਂ ਨੂੰ ਜਦ ਇਸ ਮਿਸ਼ਨ ਦੀ ਖਬਰ ਮਿਲੀ ਤਾਂ ਉਹਨਾਂ ਨੇ ਆਪਣੇ ਕਈ ਸੂਹੀਏ ਨਿਪਾਲ ਵਿਚ ਨਾਮਧਾਰੀ ਮਿਸ਼ਨ ਦੇ ਮਨੋਰਥ ਦਾ ਪਤਾ ਕਢਣ ਲਈ ਭੇਜੇ। ਨਿਪਾਲ ਵਿਚ ਰਹਿ ਰਹੇ ਅੰਗਰੇਜ਼ ਰੈਜ਼ੀਡੈਂਟ ਨੂੰ ਭੀ ਗੁਪਤ ਤੌਰ ਤੇ ਹਦਾਇਤਾਂ ਭੇਜੀਆਂ ਗਈਆਂ ਕਿ ਉਹ ਰਾਣਾ ਜੰਗ ਬਹਾਦਰ ਪਾਸੋਂ ਇਸ ਮਿਸ਼ਨ ਸੰਬੰਧੀ ਗੱਲਾਂ ਗੱਲਾਂ ਵਿਚ ਹੀ ਕੋਈ ਸੋਅ ਕੱਢੇ। ਇਤਨੇ ਜਤਨ ਕੀਤੇ ਜਾਣ ਤੇ ਭੀ ਪੰਜਾਬ ਸਰਕਾਰ ਨੂੰ ਕੇਵਲ ਇੰਨਾ ਹੀ ਪਤਾ ਲਗ ਸਕਿਆ ਕਿ ਰਾਣਾ ਜੰਗ ਬਹਾਦਰ ਨੂੰ ਪੰਜਾਬ ਦੇ ਬਦਲਦੇ ਹਾਲਾਤ ਦੀ ਪੂਰੀ ਪੂਰੀ ਸੂਝ ਹੈ ਤੇ ਉਹ ਅਧਕਾਰੀਆਂ ਦੀਆਂ ਅੰਗਰੇਜ਼ ਵਿਰੁੱਧ ਸਰਗਰਮੀਆਂ ਤੋਂ ਚੰਗੀ ਤਰ੍ਹਾਂ ਜਾਣੂੰ ਹੈ।

ਇਸ ਤੋਂ ਉਪਰੰਤ ਨਵੰਬਰ ਸੰਨ ੧੮੭੧ ਨੂੰ ਅੰਗਰੇਜ਼ਾਂ ਨੇ ਕਾਸ਼ੀਪੁਰ ਦੇ ਰਾਜਾ ਸ਼ਿਵਰਾਜ ਸਿੰਘ ਨੂੰ ਵਿਸ਼ਵਾਸ ਪਾਤਰ ਬਣਾ ਕੇ ਨਿਪਾਲ ਵਿਚ ਕੂਕਾ ਮਿਸ਼ਨ ਬਾਰੇ ਪੁਛ



Sri Satguru Jagjit Singh Ji Elibrary NamdhariElibrary@gmail.com

ਪੜਤਾਲ ਕਰਨ ਵਾਸਤੇ ਭੇਜਿਆ। ਉਸ ਨੇ ਭੀ ਆ ਕੇ ਇਹੋ ਹੀ ਰਪੋਰਟ ਦਿਤੀ ਕਿ ਰਾਣਾ ਜੰਗ ਬਹਾਦਰ ਨੂੰ ਪੰਜਾਬ ਵਿਚ ਨਾਮਧਾਰੀਆਂ ਦੀਆਂ ਸਰਗਰਮੀਆਂ (ਬੁੱਚੜਾਂ ਦੇ ਕਤਲ ਆਦਿ) ਦਾ ਪੂਰਾ ਪੂਰਾ ਪਤਾ ਹੈ ਤੇ ਪੰਜਾਬ ਦੇ ਰਾਜਸੀ ਹਾਲਾਤ ਬਾਰੇ ਬੜੀ ਦਿਲਚਸਪੀ ਰਖਦਾ ਹੈ। ਇਤਨੇ ਜਤਨਾਂ ਦੇ ਬਾਵਜੂਦ ਭੀ ਅੰਗਰੇਜ਼ਾਂ ਨੂੰ ਨਾਮਧਾਰੀ ਮਿਸ਼ਨ ਬਾਰੇ ਕੋਈ ਠੋਸ ਸਬੂਤ ਨਾ ਮਿਲ ਸਕੇ।

## ਰੂਸ ਨਾਲ ਸੰਬੰਧ

ਬਾਬਾ ਰਾਮ ਸਿੰਘ ਜੀ ਦਾ 'ਸੌ ਸਾਖੀ' ਤੇ ਬੜਾ ਪੱਕਾ ਵਿਸ਼ਵਾਸ਼ ਸੀ ਤੇ ਉਸ ਦੇ ਅਧਾਰ ਤੇ ਉਹ ਆਪਣੇ ਸੇਵਕਾਂ ਨੂੰ ਕਹਿਆ ਕਰਦੇ ਸਨ ਕਿ ਛੇਤੀ ਹੀ ਰੂਸ, ਪੰਜਾਬ ਵਿਚ ਆਉਣ ਵਾਲਾ ਹੈ। ਉਹ ਆ ਕੇ ਇਨ੍ਹਾਂ ਫਰੰਗੀਆਂ ਦਾ ਨਾਸ ਕਰੇਗਾ। ਆਪ ਅਕਾਲ ਬੁੰਗੇ ਵਿਚ ਭਜਨ ਕਰਦੇ ਕਰਦੇ ਕਈ ਵੇਰ ਲੋਰ ਵਿਚ ਆ ਕੇ ਉਠ ਖੜੇ ਹੁੰਦੇ ਸਨ ਤੇ ਮਸਤੀ ਵਿਚ ਆ ਕੇ ਰੂਸ ਵੱਲ ਮੂੰਹ ਕਰ ਕੇ ਕਈ ਪਰਕਾਰ ਦੇ ਇਸ਼ਾਰੇ ਕਰਨ ਲਗ ਪੈਂਦੇ ਸਨ। ਦੇਸ਼ ਨਿਕਾਲੇ ਦੇ ਸਮੇਂ ਭੀ ਆਪ ਦਾ ਇਹੋ ਹੀ ਵਿਸ਼ਵਾਸ਼ ਦ੍ਰਿੜ ਰਹਿਆ ਸੀ ਤੇ ਆਪ ਰੂਸ ਸੰਬੰਧੀ ਰਾਜਸੀ ਹਾਲਾਤ ਤੋਂ ਜਾਣੂੰ ਰਹਿਣ ਲਈ ਬੜੀ ਦਿਲਚਸਪੀ ਰਖਦੇ ਸਨ। ਇਕ ਅਰਦਾਸ ਵਿਚ ਆਪਣੇ ਸੇਵਕਾਂ ਪਾਸੋਂ ਪੁਛਦੇ ਹਨ–

"ਹੋਰ ਸਮਾਂ ਕੈਸਾ ਹੈ, ਕੀ ਭਾਉ ਅਨਾਜ ਬਿਕਦਾ ਹੈ। ਹੋਰ ਕੁਛ ਰੂਸ ਦੀ ਖਬਰ, ਕਿ ਬੁਖਾਰੇ ਦੀ ਹੈ ਕੇ ਕਾਬਲ ਦੀ ਤ੍ਰਫ ਚਲਿਆ ਹੈ ਕੇ ਨਹੀਂ ॥ ੩੫ ॥"

ਰੂਸ ਬਾਰੇ ਆਪ ਦੀ ਦਿਲਚਸਪੀ ਅਖੀਰਲੇ ਦਮ ਤਕ ਕਾਇਮ ਰਹੀ ਹੈ। ਅੱਜ ਵੀ ਆਪ ਦੇ ਸੇਵਕ ਇਹੋ ਵਿਸ਼ਵਾਸ਼ ਰਖਦੇ ਹਨ ਕਿ ਬਾਬਾ ਜੀ ਰੂਸ ਵਿਚ ਹਨ ਤੇ ਜਦ ਰੂਸ ਪੰਜਾਬ ਵਿਚ ਆਵੇਗਾ ਤਾਂ ਉਹ ਨਾਲ ਆਉਣਗੇ।

ਅਜਿਹੇ ਵਿਚਾਰ ਰਖਦੇ ਹੋਏ ਬਾਬਾ ਜੀ ਜਿਥੇ ਹੋਰ ਅੰਗਰੇਜ਼ ਵਿਰੁਧ ਗੁਆਂਢੀ ਦੇਸਾਂ ਨਾਲ ਆਪਣੇ ਸੰਬੰਧ ਕਾਇਮ ਕਰਦੇ ਸਨ ਉਥੇ ਉਨ੍ਹਾਂ ਦਾ ਉਚੇਚਾ ਧਿਆਨ ਰੂਸ ਵੱਲ ਵੀ ਸੀ। ਅੰਮ੍ਰਿਤਸਰ ਦੇ ਬਹੁਤ ਸਾਰੇ ਅਰੋੜੇ ਖਤਰੀਆਂ ਦੇ ਵਪਾਰਕ ਸੰਬੰਧ ਰੂਸ ਨਾਲ ਸਨ ਤੇ ਉਨ੍ਹਾਂ ਦਾ ਆਉਣ ਜਾਣ ਬਣਿਆ ਰਹਿੰਦਾ ਸੀ। ਆਇਰਨਬਰਗ (ਰੂਸ) ਵਿਚ ਕਈ ਪੰਜਾਬੀ ਰਹਿ ਰਹੇ ਸਨ ਜਿਨ੍ਹਾਂ ਰਾਹੀਂ ਬਾਬਾ ਜੀ ਨੇ ਆਪਣੇ ਸੰਬੰਧ ਰੂਸੀ ਸਰਕਾਰ ਨਾਲ ਕਾਇਮ ਕੀਤੇ ਸਨ। ਰੂਸ ਜ਼ਾਰ ਨੇ ਆਪ ਜੀ ਦੇ ਭੇਜੇ ਹੋਏ ਸਫ਼ੀਰ ਰਾਹੀਂ ਸੱਤ ਕੀਮਤੀ ਚੋਗੇ ਤੇ ਇਕ ਚਾਂਦਨੀ ਮਿੱਤਰਤਾਈ ਤੁਹਫੇ ਵਜੋਂ ਭੇਜੀ ਸੀ। ਬਾਬਾ ਜੀ ਦੇ ਦੇਸ਼ ਨਿਕਾਲੇ ਸਮੇਂ ਜਦ ਪੁਲਸ ਕਪਤਾਨ ਬਾਰ ਬਟਨ, ਭੈਣੀ ਸਾਹਿਬ ਡੇਰੇ ਦੀ ਤਲਾਸ਼ੀ ਲੈਣ ਆਇਆ ਤਾਂ ਬਾਬਾ ਹਰੀ ਸਿੰਘ ਜੀ ਨੇ ਖਤਰਾ ਮਹਿਸੂਸ ਕਰਦਿਆਂ ਹੋਇਆਂ ਸੱਤੇ ਚੋਗੇ ਲੋਹ ਹੇਠਾਂ ਡਾਹ ਕੇ ਫੂਕ ਦਿਤੇ ਸਨ। ਰੰਗੂਨ ਜੇਲ੍ਹ ਵਿਚੋਂ ਭੀ ਬਾਬਾ ਜੀ ਦੀ ਗੁਪਤ ਤੌਰ ਤੇ ਚਿੱਠੀ ਚਪੱਠੀ ਰੂਸ ਨਾਲ ਜਾਰੀ ਰਹਿੰਦੀ ਸੀ ਜਿਸ ਦੁਆਰੇ ਅੰਗਰੇਜ਼ੀ ਸਰਕਾਰ ਨੂੰ ਪੂਰਾ ਪੂਰਾ ਸ਼ੱਕ ਸੀ ਤੇ ੧੮੭੮ ਵਿਚ ਗੁਰਬਚਨ



Sri Satguru Jagjit Singh Ji Elibrary NamdhariElibrary@gmail.com

ਸਿੰਘ ਨਾਂ ਦਾ ਇਕ ਕੂਕਾ ਰੂਸ ਜਾਂਦਾ ਹੋਇਆ ਫੜਿਆ ਭੀ ਗਇਆ। ਅੰਗਰੇਜ਼ਾਂ ਵਲੋਂ ਉਸ ਨੂੰ ਬੜੀਆਂ ਸਖਤ ਸਜ਼ਾਵਾਂ ਦਿਤੀਆਂ ਗਈਆਂ ਪਰੰਤੂ ਉਸ ਪਾਸੋਂ ਕਿਸੇ ਕਿਸਮ ਦਾ ਭੇਤ ਲੈਣ ਵਿਚ ਸਫਲ ਨਾ ਹੋ ਸਕੇ। ਬਾਬਾ ਰਾਮ ਸਿੰਘ ਜੀ ਨੇ ਰੂਸ ਵਿਚ ਆਪਣਾ ਸਫ਼ੀਰ ਭੇਜ ਕੇ ਦੋ ਵੇਰ ਉਥੋਂ ਦੇ ਜ਼ਾਰ ਨਾਲ ਮੁਲਾਕਾਤ ਵੀ ਕੀਤੀ।*

ਇਸ ਤੋਂ ਬਿਨਾਂ ਬਾਬਾ ਜੀ ਨੇ ਹੈਦਰਾਬਾਦ, ਲਖਨਊ, ਬਨਾਰਸ, ਗਵਾਲੀਅਰ, ਭੂਟਾਨ ਆਦਿ ਥਾਵਾਂ ਤੇ ਰਹਿਣ ਵਾਲੇ ਸਿੱਖਾਂ ਨਾਲ ਵੀ ਗਠ ਜੋੜ ਕੀਤਾ ਹੋਇਆ ਸੀ ਤੇ ਪੰਜਾਬ ਦੇ ਰਾਜਸੀ ਹਾਲਾਤ ਬਾਰੇ ਖ਼ਬਰਾਂ ਗੁਪਤ ਜਾਸੂਸਾਂ ਰਾਹੀਂ ਪੁਜਦੀਆਂ ਰਹਿੰਦੀਆਂ ਸਨ। ਪੰਜਾਬੋਂ ਬਾਹਰ ਰਹਿਣ ਵਾਲੇ ਸਿੱਖਾਂ ਨੂੰ ਅੰਗਰੇਜ਼ਾਂ ਵਿਰੁੱਧ ਜਥੇਬੰਦ ਕਰਨ, ਅੰਗਰੇਜ਼ ਵਿਰੋਧੀ ਗੁਆਂਢੀ ਤਾਕਤਾਂ ਨਾਲ ਮਿੱਤਰਾਨਾ ਸੰਬੰਧ ਕਾਇਮ ਕਰਨ ਅਤੇ ਸਮਾਂ ਆਉਣ ਤੇ ਅੰਗਰੇਜ਼ ਵਿਰੁਧ ਵਰਤਣ ਲਈ ਆਪ ਨੇ ਵਖਰਾ ਮਹਿਕਮਾ ਖੋਲ੍ਹਿਆ ਹੋਇਆ ਸੀ ਜਿਸ ਦੀਆਂ ਕਾਰਵਾਈਆਂ ਬੜੀਆਂ ਗੁਪਤ ਰਖੀਆਂ ਜਾਂਦੀਆਂ ਸਨ। ਸੂਬਾ ਲੱਖਾ ਸਿੰਘ ਤੇ ਸੂਬਾ ਸਾਹਿਬ ਸਿੰਘ ਨੂੰ ਆਪਣੀ ਅਗਵਾਈ ਹੇਠ ਇਸ ਮਹਿਕਮੇ ਦਾ ਕੰਮ ਸੌਂਪਿਆ ਹੋਇਆ ਸੀ। ਆਪ ਨੇ ਤਾਂਤੀਆ ਟੋਪੀ ਤੇ ਝਾਂਸੀ ਦੀ ਰਾਣੀ ਨਾਲ ਵੀ ਸੰਬੰਧ ਕਾਇਮ ਕੀਤੇ ਹੋਏ ਸਨ। ਆਪ ਜੀ ਦੇ ਬਦੇਸ਼ੀ ਸੰਬੰਧਾਂ ਬਾਰੇ ਇਕ ਲੇਖਕ ਲਿਖਦਾ ਹੈ–

"In order to make his political programme a success, Guru Ram Singh had spread his sphere of activity in the border states of Nepal, Bhutan and Kashmir. Contacts were made with the rulers through Namdhari embassies. Guru Ram Singh is also stated to have had close contacts with the Rani of Jhansi and other leaders of the 1857 rebellion. The Guru, even from Jail exchanged letters with Russia through the Governor of Russian Turkistan"†

ਅਰਥਾਤ:–'ਆਪਣੇ ਰਾਜਸੀ ਪਰੋਗਰਾਮ ਨੂੰ ਸਫਲ ਬਣਾਉਣ ਲਈ ਗੁਰੂ ਰਾਮ ਸਿੰਘ ਨੇ ਨਿਪਾਲ, ਭੂਟਾਨ, ਕਸ਼ਮੀਰ ਆਦਿ ਸਰਹੱਦੀ ਪ੍ਰਾਂਤਾਂ ਵਿਚ ਆਪਣੀਆਂ ਸਰਗਰਮੀਆਂ ਦਾ ਜਾਲ ਵਿਛਾਇਆ ਹੋਇਆ ਸੀ। ਆਪਣੇ ਨਾਮਧਾਰੀ ਰਾਜਦੂਤਾਂ ਰਾਹੀਂ, ਹਾਕਮਾਂ ਨਾਲ ਸੰਬੰਧ ਕਾਇਮ ਕੀਤੇ ਹੋਏ ਸਨ। ਕਹਿਆ ਜਾਂਦਾ ਹੈ ਕਿ ਗੁਰੂ ਰਾਮ ਸਿੰਘ ਨੇ ਰਾਣੀ ਝਾਂਸੀ ਅਤੇ ੧੮੫੭ ਦੇ ਗਦਰ ਨਾਲ ਸੰਬੰਧਤ ਹੋਰ ਆਗੂਆਂ ਨਾਲ ਸੰਬੰਧ ਕਾਇਮ ਕੀਤੇ ਹੋਏ ਸਨ। ਉਹ

*ਵੇਖੋ ਸਤਿਜੁਗ ਦਾ ਬਸੰਤ ਅੰਕ ਮਾਘ ੨੦੧੩ ਪੰਨਾ ੩੩।

†ਵੇਖੋ The Tribune dated 11th May 1957, article on the Kuka movement by Shri Shiv Lal.



Sri Satguru Jagjit Singh Ji Elibrary NamdhariElibrary@gmail.com

ਬੰਦੀਖਾਨੇ ਵਿਚੋਂ ਵੀ ਰੂਸੀ ਤੁਰਕਸਤਾਨ ਦੇ ਗਵਰਨਰ ਰਾਹੀਂ ਰੂਸ ਨਾਲ ਚਿੱਠੀ ਚਪੱਠੀ ਰਖਦਾ ਸੀ।'

ਇਨ੍ਹਾਂ ਸੰਬੰਧਾਂ ਤੋਂ ਪਤਾ ਲਗਦਾ ਹੈ ਕਿ ਬਾਬਾ ਜੀ, ਅੰਗਰੇਜ਼ਾਂ ਨੂੰ ਕਢਣ ਲਈ ਅਮਲੀ ਤੌਰ ਤੇ ਇਕ ਵਿਸ਼ੇਸ਼ ਪਰੋਗਰਾਮ ਤਿਆਰ ਕਰ ਰਹੇ ਸਨ ਜੋ ਠੀਕ ਸਮਾਂ ਆਉਣ ਤੇ ਵਰਤੋਂ ਵਿਚ ਲਿਆਂਦਾ ਜਾ ਸਕਦਾ ਸੀ, ਪਰੰਤੂ ਆਪ ਦੇ ਸੇਵਕਾਂ ਨੇ ਜੋਸ਼ ਅਤੇ ਕਾਹਲੀ ਵਿਚ ਆ ਕੇ ਸਮੇਂ ਦੀ ਨਜ਼ਾਕਤ ਨਾ ਸਮਝਦਿਆਂ ਹੋਇਆਂ ਅਗੇਤਰੀ ਹੀ ਸਰਕਾਰ ਨਾਲ ਟੱਕਰ ਲੈਣੀ ਸ਼ੁਰੂ ਕਰ ਦਿੱਤੀ ਜਿਸ ਨਾਲ ਬਣੀ ਬਣਾਈ ਸਾਰੀ ਖੇਡ ਵਿਗੜ ਗਈ ਤੇ ਕੋਈ ਵੀ ਪਰੋਗਰਾਮ ਨੇਪਰੇ ਨਾ ਚੜ੍ਹ ਸਕਿਆ।





Sri Satguru Jagjit Singh Ji Elibrary NamdhariElibrary@gmail.com

ਚੌਵੀਵਾਂ ਕਾਂਡ

# ਬੁੱਚੜਾਂ ਦੇ ਕਤਲ—ਅੰਮ੍ਰਿਤਸਰ

ਗਊ ਭਾਰਤ ਵਰਸ਼ ਵਿਚ ਰਹਿਣ ਵਾਲੇ ਹਿੰਦੂਆਂ ਲਈ ਇਕ ਪਵਿਤਰ ਪਸ਼ੂ ਹੈ ਤੇ ਉਹ ਉਸ ਨੂੰ 'ਗਊ ਮਾਤਾ' ਦੇ ਨਾਮ ਨਾਲ ਸਤਿਕਾਰਦੇ ਹਨ। ਇਸ ਦੇ ਉਲਟ ਇਸਲਾਮੀ ਧਰਮ ਵਿਚ ਇਸ ਦੇ ਮਾਸ ਖਾਣ ਦੀ ਖੁਲ੍ਹ ਹੈ ਤੇ ਭਾਰਤ ਦੇ ਜਿਸ ਜਿਸ ਹਿੱਸੇ ਉਤੇ ਕਦੀ ਮੁਸਲਮਾਨਾਂ ਦਾ ਜ਼ੋਰ ਹੁੰਦਾ ਰਹਿਆ ਹੈ ਉਨ੍ਹਾਂ ਨੇ ਖੁਲ੍ਹ ਕੇ ਗਊ ਹਤਿਆ ਕੀਤੀ ਹੈ। ਅਜਿਹਾ ਕਰਨ ਨਾਲ ਉਨ੍ਹਾਂ ਦਾ ਭਾਵ ਇਕ ਤਾਂ ਹਿੰਦੂਆਂ ਨੂੰ ਤੰਗ ਕਰਨਾ ਹੁੰਦਾ ਸੀ ਅਤੇ ਦੂਜਾ ਇਸ ਰਾਹੀਂ ਆਪਣੀ ਰਾਜਸੀ ਸ਼ਕਤੀ ਦਾ ਪ੍ਰਗਟਾਵਾ ਕਰਿਆ ਕਰਦੇ ਸਨ। ਜਿਸ ਇਲਾਕੇ ਵਿਚ 'ਗਊ ਬੱਧ' ਸ਼ੁਰੂ ਹੋ ਜਾਂਦਾ ਸੀ ਉਹ ਇਲਾਕਾ ਪੂਰਨ ਤੌਰ ਤੇ ਗੁਲਾਮ ਮੰਨ ਲਇਆ ਜਾਂਦਾ ਸੀ। ਇਹੋ ਕਾਰਨ ਹੈ ਕਿ ਜਦ ਕਦੀ ਵੀ ਹਿੰਦੂਆਂ ਜਾਂ ਸਿੱਖਾਂ ਨੂੰ ਮੁਸਲਮਾਨਾਂ ਨਾਲ ਸਮਝੌਤਾ ਕਰਨ ਦਾ ਮੌਕਾ ਬਣਿਆ ਹੈ ਤਾਂ ਉਹ ਹੋਰਨਾਂ ਸ਼ਰਤਾਂ ਦੇ ਨਾਲ ਨਾਲ ਗਊ ਹੱਤਿਆ ਬੰਦ ਕਰਨ ਦੀ ਸ਼ਰਤ ਵੀ ਮੰਨਵਾਉਂਦੇ ਰਹੇ ਹਨ*।

ਸੰਨ ੧੮੪੬ ਵਿਚ ਜਦ ਪੰਜਾਬ ਵਿਚ ਅੰਗਰੇਜ਼ ਰੈਜ਼ੀਡੈਂਟ ਨਿਯਤ ਹੋਇਆ ਤਾਂ ਉਸ ਨੇ ਛੇਤੀ ਹੀ ਇਕ ਖਾਸ ਪਟੇ ਰਾਹੀਂ† ਸ੍ਰੀ ਅੰਮ੍ਰਿਤਸਰ ਵਿਚ ਗਊ ਹੱਤਿਆ ਦੀ ਮਨਾਹੀ ਕਰ ਦਿਤੀ, ਪਰੰਤੂ ਜਦ ਅੰਗਰੇਜ਼, ਪੰਜਾਬ ਉਤੇ ਪੂਰੀ ਤਰ੍ਹਾਂ ਕਾਬਜ਼ ਹੋ ਗਏ ਤਾਂ ਗਵਰਨਰ ਜਨਰਲ ਨੇ ੨੦ ਮਈ ੧੮੪੯ ਨੂੰ ਹੇਠ ਲਿਖਿਆ ਐਲਾਨ ਕੀਤਾ :—

"No one should be allowed to interfere with the

---

*ਮਹਾਰਾਜਾ ਰਣਜੀਤ ਸਿੰਘ ਨੂੰ ਸ਼ਾਹ ਸ਼ੁਜਾਉਲ ਮੁਲਕ ਅਤੇ ਅੰਗਰੇਜ਼ਾਂ ਨੇ ਇਹ ਲਿਖ ਕੇ ਦਿਤਾ ਹੋਇਆ ਸੀ ਕਿ ਜਦ ਕਦੀ ਵੀ ਉਨ੍ਹਾਂ ਦੀਆਂ ਫੌਜਾਂ ਉਸ ਦੇ ਇਲਾਕੇ ਵਿਚ ਦੀ ਲੰਘਣਗੀਆਂ ਤਾਂ ਗਊ ਬੱਧ ਨਹੀਂ ਕਰਨਗੀਆਂ—ਅਹਿਦਨਾਮਾ ਮਹਾਰਾਜਾ ਰਣਜੀਤ ਸਿੰਘ ਸੰਨ ੧੮੩੭।

†'Kine are not to be killed at Amritsar' Henry M. Lawrence Resident March 24th, 1847.

ਇਹ ਸਤਰ ਉਸ ਪਟੇ ਵਿਚੋਂ ਹੈ ਜੋ ਅਜੇ ਤੀਕ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਤੋਸ਼ੇਖਾਨੇ ਵਿਚ ਮੌਜੂਦ ਹੈ।



Sri Satguru Jagjit Singh Ji Elibrary NamdhariElibrary@gmail.com

practice by his neighbour, of customs which that neighbour's religion either enjoins or permits."

ਅਰਥਾਤ—ਕਿਸੇ ਨੂੰ ਭੀ ਆਪਣੇ ਗੁਆਂਢੀ ਦੇ ਰਸਮ ਰਿਵਾਜਾਂ ਅਤੇ ਉਨ੍ਹਾਂ ਧਾਰਮਕ ਅਕੀਦਿਆਂ ਵਿਚ ਕਿਸੇ ਪਰਕਾਰ ਦੀ ਦਖਲ ਅੰਦਾਜ਼ੀ ਕਰਨ ਦੀ ਆਗਿਆ ਨਹੀਂ ਜਿਨ੍ਹਾਂ ਬਾਰੇ ਕਿ ਉਸ ਦਾ ਮਜ਼੍ਹਬ ਉਸ ਨੂੰ ਖੁਲ੍ਹ ਦਿੰਦਾ ਹੈ।

ਇਸ ਐਲਾਨ ਦਾ ਭਾਵ ਸਪੱਸ਼ਟ ਤੌਰ ਤੇ ਮੁਸਲਮਾਨਾਂ ਨੂੰ ਗਊ ਹੱਤਿਆ ਦੀ ਖੁਲ੍ਹ ਦੇਣਾ ਸੀ। ਨਤੀਜਾ ਇਹ ਹੋਇਆ ਕਿ ਪੰਜਾਬ ਦੇ ਸ਼ਹਿਰਾਂ ਵਿਚ ਥਾਂ ਥਾਂ ਬੁਚੜਖਾਨੇ ਖੁਲ੍ਹ ਗਏ। ਹਿੰਦੂਆਂ ਸਿੱਖਾਂ ਨੇ ਇਸ ਨੂੰ ਬਹੁਤ ਬੁਰਾ ਮਨਾਇਆ। ਹਿੰਦੂ ਮੁਸਲਮਾਨਾਂ ਦੀ ਆਪੋ ਵਿਚ ਖਿਚੋ ਤਾਣ ਦਿਨੋਂ ਦਿਨ ਵਧਣ ਲੱਗ ਪਈ। ਅੰਮ੍ਰਿਤਸਰ ਵਿਚ ਹਿੰਦੂ ਮੁਸਲਮ ਫ਼ਸਾਦਾਂ ਦਾ ਖਤਰਾ ਮਹਿਸੂਸ ਹੋਣ ਲੱਗ ਪਇਆ ਜਿਸ ਨੂੰ ਸਰਕਾਰ ਨੇ ਆਪਣੀ ਸਿਆਣਪ ਨਾਲ ਕਾਬੂ ਕਰ ਲਇਆ। ਹਿੰਦੂਆਂ ਵਲੋਂ ਕੀਤੇ ਗਏ ਰੋਸ ਤੇ ਪਰੋਟੈਸਟ ਦਾ ਸਦਕਾ ਸਰਕਾਰ ਨੇ ਇਹ ਹਦਾਇਤ ਕਰ ਦਿਤੀ ਕਿ ਗਊ ਹੱਤਿਆ ਦਾ ਕੰਮ ਸ਼ਹਿਰ ਤੋਂ ਬਾਹਰ ਬੁਚੜਖਾਨਿਆਂ ਵਿਚ ਕੀਤਾ ਜਾਵੇ ਤੇ ਲੋੜਵੰਦ ਉਥੋਂ ਜਾ ਕੇ ਮਾਸ ਲੈ ਆਉਣ।

ਡਿਪਟੀ ਕਮਿਸ਼ਨਰ ਦੇ ਇਸ ਹੁਕਮ ਦੀ ਪਰਵਾਹ ਨਾ ਕਰਦਿਆਂ ਹੋਇਆਂ ਕਈ ਵੇਰ ਗਊ ਮਾਸ ਸ਼ਹਿਰ ਵਿਚ ਵਿਕਣਾ ਆ ਜਾਂਦਾ ਸੀ। ਮਈ ੧੮੬੩ ਨੂੰ ਇਕ ਮੁਸਲਮਾਨ, ਹਿੰਦੂਆਂ ਦੇ ਮੁੱਹਲੇ ਵਿਚ ਗਊ ਮਾਸ ਖੁਲ੍ਹੇ ਤੌਰ ਤੇ ਵੇਚਦਾ ਹੋਇਆ ਫੜਿਆ ਗਇਆ। ਦੋਸ਼ੀ ਉਤੇ ਮੁੱਕਦਮਾ ਚਲਾਉਣ ਲਈ ਉਸ ਨੂੰ ਇਕ ਆਨਰੇਰੀ ਮੈਜਿਸਟਰੇਟ ਦੇ ਸਾਹਮਣੇ ਪੇਸ਼ ਕੀਤਾ ਗਇਆ, ਜਿਸ ਨੇ ਸਜ਼ਾ ਵਜੋਂ ਤਿੰਨ ਮਹੀਨੇ ਦੀ ਕੈਦ ਤੇ ੫੦) ਰੁਪਏ ਜੁਰਮਾਨਾ ਕਰ ਦਿਤਾ ਪਰੰਤੂ ਦੋਸ਼ੀ ਜੁਡੀਸ਼ਨਲ ਕਮਿਸ਼ਨਰ ਦੇ ਸਾਹਮਣੇ ਅਪੀਲ ਕਰ ਕੇ ਸਾਫ਼ ਬਰੀ ਹੋ ਗਇਆ। ਜੁਡੀਸ਼ਨਲ ਕਮਿਸ਼ਨਰ ਨੇ ਫ਼ੈਸਲਾ ਸੁਣਾਉਂਦਿਆਂ ਹੋਇਆਂ ਕਹਿਆ ਕਿ ਅੰਮ੍ਰਿਤਸਰ ਵਿਚ ਗਊ ਦਾ ਮਾਸ ਵਿਕਣਾ ਬੰਦ ਨਹੀਂ ਕੀਤਾ ਜਾ ਸਕਦਾ, ਜੇ ਕਰ ਪਹਿਲਾਂ ਕਦੀ ਐਸੀ ਹਦਾਇਤ ਕੀਤੀ ਗਈ ਹੈ ਤਾਂ ਉਹ ਇਕ ਵਕਤੀ ਸੀ, ਉਸ ਨੂੰ ਕਾਨੂੰਨ ਨਹੀਂ ਕਹਿਆ ਜਾ ਸਕਦਾ। ਇਸ ਫੈਸਲੇ ਨੇ ਮੁਸਲਮਾਨਾਂ ਦੇ ਹੌਸਲੇ ਹੋਰ ਵੀ ਵਧਾ ਦਿਤੇ। ਸ਼ਹਿਰ ਵਿਚ ਥਾਂ ਥਾਂ ਗਊ ਮਾਸ ਵੇਚਣ ਲਈ ਕੇਂਦਰ ਬਣ ਗਏ। ਖੁਲ੍ਹੇ ਤੌਰ ਤੇ ਗਊ ਮਾਸ ਹਿੰਦੂ ਮੌਹਲਿਆਂ ਵਿਚ ਜਾ ਕੇ ਵਿਕਣ ਲੱਗ ਪਇਆ। ਮੁਸਲਮਾਨਾਂ ਨੇ ਅੰਮ੍ਰਿਤਸਰ ਵਿਚ ਤਜਾਰਤੀ ਫਰਮਾਂ ਖੋਲ੍ਹ ਲਈਆਂ। ਗਊ ਦਾ ਚੰਮ ਵਲਾਇਤ ਜਾਣ ਲੱਗ ਪਇਆ। ਹਿੰਦੂ ਸਿੱਖਾਂ ਵਲੋਂ ਵਿਰੋਧਤਾ ਕੀਤੀ ਗਈ, ਕਈ ਵੇਰ ਫ਼ਸਾਦ ਹੁੰਦੇ ਹੁੰਦੇ ਮਸਾਂ ਬਚੇ।

ਨਾਮਧਾਰੀਏ ਗਊ ਦੇ ਮਾਮਲੇ ਵਿਚ ਆਮ ਲੋਕਾਂ ਨਾਲੋਂ ਜ਼ਰਾ ਵਧੇਰੇ ਹੀ ਕੱਟੜ



Sri Satguru Jagjit Singh Ji Elibrary NamdhariElibrary@gmail.com

ਹਨ"। ਗੁਰੂ ਦੀ ਨਗਰੀ ਵਿਚ ਖੁਲ੍ਹੇ ਤੌਰ ਤੇ ਹੋ ਰਹੀ ਗਊ ਹੱਤਿਆ ਉਨ੍ਹਾਂ ਨੂੰ ਬੜੀ ਰੜਕਦੀ ਸੀ.। ਜਦ ਕਦੀ ਵੀ ਕੋਈ ਨਾਮਧਾਰੀ ਟੋਲਾ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਅੰਮ੍ਰਿਤਸਰ ਆਉਂਦਾ, ਬੁੱਚੜਾਂ ਤੇ ਦੰਦ ਪੀਂਹਦਾ ਤੇ ਕਚੀਚੀਆਂ ਵੱਟਦਾ ਤੁਰ ਜਾਂਦਾ।

ਮਈ ੧੮੭੧ ਵਿਚ ਇਹ ਅਫਵਾਹ ਆਮ ਫੈਲ ਗਈ ਕਿ ਸਰਕਾਰ ਨੇ ਅੰਮ੍ਰਿਤਸਰ ਸ਼ਹਿਰ ਵਿਚ ਕੁਝ ਹੋਰ ਨਵੇਂ ਬੁੱਚੜਖ਼ਾਨੇ ਖੋਲ੍ਹਣ ਦੀ ਮਨਜ਼ੂਰੀ ਦੇ ਦਿਤੀ ਹੈ ਅਤੇ ਉਨ੍ਹਾਂ ਵਿਚੋਂ ਇਕ ਬੁੱਚੜਖਾਨਾ ਦਰਬਾਰ ਸਾਹਿਬ ਦੀ ਪਰਕਰਮਾਂ ਦੇ ਨਾਲ ਚੌਂਕ ਘੰਟਾ ਘਰ ਵਿਚ ਖੋਲ੍ਹਿਆ ਜਾ ਰਹਿਆ ਹੈ। ਇਸ ਅਫ਼ਵਾਹ ਨਾਲ ਗੈਰ ਮੁਸਲਮਾਨਾਂ ਵਿਚ ਬੜਾ ਜੋਸ਼ ਫ਼ੈਲਿਆ।

ਇਕ ਦਿਨ ਨਾਮਧਾਰੀ ਸਿੰਘਾਂ ਦੀ ਇਕ ਢਾਣੀ, ਸ਼ਹਿਰ ਵਿਚ ਦੀ ਲੰਘ ਰਹੀ ਸੀ ਕਿ ਉਨ੍ਹਾਂ ਨੇ ਕੁਝ ਬੁੱਚੜਾਂ ਨੂੰ ਗਾਈਆਂ ਲਈ ਜਾਂਦੇ ਵੇਖਿਆ। ਉਨ੍ਹਾਂ ਨੇ ਉਸੇ ਵੇਲੇ ਮਤਾ ਪਕਾਇਆ ਕਿ ਰਾਤ ਨੂੰ ਬੁੱਚੜਾਂ ਉਤੇ ਹਮਲਾ ਕਰਕੇ ਗਊਆਂ ਨੂੰ ਛੁਡਾਇਆ ਜਾਵੇ ਤੇ ਬੁੱਚੜਾਂ ਨੂੰ ਮਾਰ ਦਿਤਾ ਜਾਵੇ। ਦੋ ਤਿੰਨ ਰਾਤਾਂ ਉਹ ਤਿਆਰ ਹੋ ਕੇ ਇਕੱਠੇ ਹੁੰਦੇ ਰਹੇ ਪਰੰਤੂ ਹੱਲਾ ਬੋਲਣ ਦਾ ਮੌਕਾ ਨਾ ਬਣ ਸਕਿਆ। ਅੰਤ ੧੪ ਜੂਨ ਸੰਨ ੧੮੭੧ ਦੀ ਰਾਤ ਨੂੰ ਦਸਾਂ ਨਾਮਧਾਰੀਆਂ ਦਾ ਇਕ ਟੋਲਾ ਸਰਦਾਰ ਬੀਹਲਾ ਸਿੰਘ ਨਾਰਲੀ (ਜ਼ਿਲਾ ਲਾਹੌਰ, ਹੁਣ ਅੰਮ੍ਰਿਤਸਰ) ਦੀ ਅਗਵਾਈ ਹੇਠ ਬੁੱਚੜਾਂ ਉਤੇ ਟੁੱਟ ਪਇਆ। ਬੱਧੀਆਂ ਹੋਈਆਂ ਗਊਆਂ ਛੱਡ ਦਿਤੀਆਂ। ਇਸ ਹੱਲੇ ਸਮੇਂ ਚਾਰ ਬੁੱਚੜ ਥਾਂ ਹੀ ਮਾਰੇ ਗਏ ਤੇ ਤਿੰਨ ਜ਼ਖਮੀ ਹੋ ਗਏ। ਉਨ੍ਹਾਂ ਦਾ ਵੇਰਵਾ ਇਉਂ ਹੈ—

ਮਰੇ—ਪੀਰਾ, ਜੀਊਣ, ਸ਼ਾਦੀ ਤੇ ਇਮਾਮੀ।

ਜ਼ਖਮੀ—ਖੀਵਾ, ਇਲਾਹੀ ਬਖਸ਼ ਤੇ ਕਰਮ ਦੀਨ।

ਹਨੇਰੀ ਰਾਤ ਹੋਣ ਕਰ ਕੇ ਬੁੱਚੜਾਂ ਨੂੰ ਵੀ ਕਾਤਲਾਂ ਦੇ ਚਿਹਰੇ ਮੁਹਰਿਆਂ ਦਾ ਕੋਈ ਪਤਾ ਨਾ ਲਗ ਸਕਿਆ। ਜਾਂਦੇ ਹੋਏ ਕੂਕੇ ਇਕ ਨੀਲੀ ਦਸਤਾਰ ਤੇ ਨਿਹੰਗਾਂ ਸਿੰਘਾਂ ਦੇ ਦੁਮਾਲਿਆਂ ਉਤੇ ਸਜਾਉਣ ਵਾਲਾ ਇਕ ਚੱਕਰ ਉਥੇ ਸੁੱਟ ਗਏ ਤਾਕਿ ਪੁਲੀਸ ਤਫਤੀਸ਼

---

*ਕਹਿਆ ਜਾਂਦਾ ਹੈ ਕਿ ਮਾਰਚ ੧੮੭੧ ਦੇ ਹੋਲੇ ਉਤੇ ਬਾਬਾ ਰਾਮ ਸਿੰਘ ਜੀ ਨੇ ਪਿੰਡ ਖੋਟੇ ਜ਼ਿਲਾ ਫ਼ਿਰੋਜ਼ਪੁਰ ਵਿਚ ਦੀਵਾਨ ਲਾਇਆ ਹੋਇਆ ਸੀ। ਕਿਸੇ ਪਿਛਲੀ ਰੰਜਸ਼ ਦੇ ਕਾਰਨ ਸਰਦਾਰ ਹੀਰਾ ਸਿੰਘ ਸਕਰੌਦੀ ਵਾਲੇ ਤੇ ਸੂਬਾ ਜਵਾਹਰ ਸਿੰਘ ਦਾ ਆਪੋ ਵਿਚ ਬੋਲਬੁਲਾਰਾ ਹੋ ਗਇਆ। ਦੋਵਾਂ ਧਿਰਾਂ ਨਾਲ ਹਮਦਰਦੀ ਰਖਣ ਵਾਲੇ ਕੂਕੇ ਆਪੋ ਆਪਣੇ ਪਾਸੇ ਤਣ ਗਏ। ਬਾਬਾ ਜੀ ਨੇ ਬੜੀ ਸਿਆਣਪ ਨਾਲ ਮੌਕਾ ਸੰਭਾਲ ਲਇਆ ਤੇ ਖੂਨ ਖਰਾਬਾ ਹੋਣੋਂ ਬਚ ਗਇਆ। ਉਨ੍ਹਾਂ ਨੇ ਆਪਣੇ ਸੇਵਕਾਂ ਨੂੰ ਕਹਿਆ ਕਿ ਆਪੋ ਵਿਚ ਲੜਨ ਮਾਰਨ ਨਾਲੋਂ ਗਊ ਗ਼ਰੀਬ ਲਈ ਲੜੋ—.

ਵੇਖੋ—ਕਰਨਲ ਮੈਕਐਂਡਰੀਊ ਡਿਪਟੀ ਇੰਸਪੈਕਟਰ ਜਨਰਲ ਪੁਲੀਸ ਅੰਬਾਲਾ ਸਰਕਲ ਦੀ ਯਾਦਾਸ਼ਤ ੨੦ ਨਵੰਬਰ ੧੮੭੧।



Sri Satguru Jagjit Singh Ji Elibrary NamdhariElibrary@gmail.com

ਕਰਨ ਲਗੀ ਜ਼ਰਾ ਭੰਬਲ ਭੂਸੇ ਵਿਚ ਪਈ ਰਹੇ। ਦਿਨ ਚੜ੍ਹਦਿਆਂ ਹੀ ਪੁਲੀਸ ਨੇ ਤਫ਼ਤੀਸ਼ ਸ਼ੁਰੂ ਕਰ ਦਿਤੀ। ਕਾਤਲਾਂ ਦਾ ਕੋਈ ਖੁਰਾ ਖੋਜ ਨਾ ਲਭ ਸਕਿਆ। ਦੋਸ਼ੀਆਂ ਦਾ ਪਤਾ ਲਾਉਣ ਲਈ ਪੁਲੀਸ ਨੇ ਇਕ ਹਜ਼ਾਰ ਰੁਪਿਆ ਇਨਾਮ ਰਖਿਆ। ਪੁਲੀਸ ਸ਼ੁਭੇ ਵਿਚ ਕਦੀ ਕਿਸੇ ਬਦਮਾਸ਼ ਨੂੰ ਪਕੜ ਲੈਂਦੀ ਅਤੇ ਮੁੜ ਉਸ ਨੂੰ ਛੱਡ ਕੇ ਕਿਸੇ ਹੋਰ ਨੂੰ ਪਕੜ ਲੈਂਦੀ, ਪਰੰਤੂ ਘਟਨਾ ਦਾ ਮੂੰਹ ਸਿਰ ਕੋਈ ਨਾ ਨਿਕਲਿਆ। ਸ਼ਹਿਰ ਦੇ ਥਾਣੇ ਵਿਚੋਂ ਕਰੀਮ ਬਖ਼ਸ਼ ਤੇ ਪੀਰ ਬਖ਼ਸ਼ ਦੋ ਪੁਲੀਸ ਸਿਪਾਹੀਆਂ ਨੇ ਰਪੋਰਟ ਦਰਜ ਕਰਵਾਈ ਕਿ ਉਨ੍ਹਾਂ ਨੇ ਇਸ ਘਟਨਾ ਦੇ ਵਾਪਰਨ ਦੇ ਦਿਨਾਂ ਵਿਚ ਹੀਰੇ ਭਾਟੜੇ ਨੂੰ ਬੁੱਚੜਖਾਨੇ ਦੇ ਲਾਗੇ ਸ਼ੱਕੀ ਹਾਲਤ ਵਿਚ ਵੇਖਿਆ ਸੀ। ਹੀਰਾ ਭਾਟੜਾ ਪਕੜ ਲਇਆ ਗਇਆ। ਪੁਲੀਸ ਦੀ ਮਾਰ ਤੋਂ ਡਰਦਿਆਂ ਉਸਨੇ ਆਹੀਏ ਬਦਮਾਸ਼ ਦਾ ਨਾਂ ਲੈ ਦਿਤਾ, ਆਹੀਏ ਨੇ ਸੇਠ ਜੈ ਰਾਮ ਦਾ ਨਾਂ ਲੈ ਦਿਤਾ। ਕੁਝ ਦਿਨ ਤਿੰਨਾਂ ਨੂੰ ਹਵਾਲਾਤ ਵਿਚ ਰਖਿਆ ਗਇਆ ਪਰੰਤੂ ਕੋਈ ਠੋਸ ਸਬੂਤ ਨਾ ਮਿਲਣ ਕਰ ਕੇ ਛੱਡ ਦਿਤਾ ਗਇਆ।

ਮੁੜ ਪੁਲੀਸ ਨੇ ਸ਼ਹਿਰ ਵਿਚੋਂ ਬਾਰਾਂ ਆਦਮੀ ਹੋਰ ਗਰਿਫਤਾਰ ਕੀਤੇ ਜਿਨ੍ਹਾਂ ਵਿਚੋਂ ਕੁਝ ਨਿਹੰਗ ਵੀ ਸਨ। ਪੁਲੀਸ ਦਾ ਖਿਆਲ ਸੀ ਕਿ ਇਸ ਵੇਰ ਕੀਤੀਆਂ ਹੋਈਆਂ ਗਰਿਫ਼ਤਾਰੀਆਂ ਵਿਚੋਂ ਇਸ ਘਟਨਾ ਦੇ ਮੂੰਹ ਸਿਰ ਦਾ ਜ਼ਰੂਰ ਪਤਾ ਲਗੇਗਾ। ਕਿਉਂਕਿ ਘਟਨਾ ਵਾਪਰਨ ਤੋਂ ਪਿਛੋਂ ਤਫ਼ਤੀਸ਼ ਵੇਲੇ ਨੀਲੀ ਦਸਤਾਰ ਤੇ ਦੁਮਾਲਿਆਂ ਦਾ ਚੱਕਰ ਪੁਲੀਸ ਦੇ ਹੱਥ ਲੱਗਾ ਸੀ ਜਿਸ ਦੀ ਬਿਨਾਅ ਤੇ ਪੁਲੀਸ ਦਾ ਖਿਆਲ ਸੀ ਕਿ ਇਸ ਕਾਰੇ ਵਿਚ ਨਿਹੰਗਾਂ ਦਾ ਹੱਥ ਜ਼ਰੂਰ ਹੋਵੇਗਾ। ਪੁਲੀਸ ਅਫ਼ਸਰ ਅਤੇ ਬਾਕੀ ਸਿਵਲ ਦੇ ਅਫ਼ਸਰ ਛੇਤੀ ਤੋਂ ਛੇਤੀ ਤਫ਼ਤੀਸ਼ ਖ਼ਤਮ ਕਰਕੇ ਦੋਸ਼ੀਆਂ ਨੂੰ ਸਖਤ ਤੋਂ ਸਖਤ ਸਜ਼ਾਵਾਂ ਦੇਣੀਆਂ ਚਾਹੁੰਦੇ ਸਨ ਤਾਕਿ ਅਗੋਂ ਤੋਂ ਅਜਿਹੀਆਂ ਘਟਨਾਵਾਂ ਨੂੰ ਰੋਕਿਆ ਜਾ ਸਕੇ ਤੇ ਪੁਲੀਸ ਦਾ ਵਕਾਰ (Prestige) ਬਣਿਆ ਰਹੇ। ਪੁਲੀਸ ਨੇ ਕਸਮਾਂ ਖੁਆ ਖੁਆ ਕੇ ਝੂਠੇ ਗਵਾਹ ਬਣਾਏ ਤੇ ਮਿਸਲ ਮੁਕੰਮਲ ਕਰਕੇ ਡਿਪਟੀ ਕਮਿਸ਼ਨਰ ਦੀ ਰਾਹੀਂ ਸੈਸ਼ਨ ਜੱਜ ਪਾਸ ਭੇਜ ਦਿਤੀ।

ਮੁਕੱਦਮੇ ਲਈ ਅਜੇ ਮਿਸਲ ਤਿਆਰ ਹੀ ਕੀਤੀ ਜਾ ਰਹੀ ਸੀ ਕਿ ੧੫ ਜੁਲਾਈ ਦੀ ਰਾਤ ਨੂੰ ਰਾਇਕੋਟ (ਜ਼ਿਲਾ ਲੁਧਿਆਨਾ) ਦੇ ਬੁੱਚੜਖਾਨੇ ਤੇ ਹੱਲਾ ਹੋ ਗਇਆ।* ਪੁਲੀਸ ਦੋਸ਼ੀਆਂ ਨੂੰ ਫੜਨ ਵਿਚ ਛੇਤੀ ਹੀ ਸਫ਼ਲ ਹੋ ਗਈ। ਰਾਇਕੋਟ ਵਿਚ ਫੜੇ ਗਏ ਦੋਸ਼ੀਆਂ ਨੇ ਅੰਮ੍ਰਿਤਸਰ ਦੀ ਘਟਨਾ ਵਾਲੇ ਮੁਕੱਦਮੇ ਨੂੰ ਵੀ ਸਾਫ਼ ਕਰ ਦਿਤਾ। ਹੁਣ ਪੁਲੀਸ ਨੂੰ ਪੱਕਾ ਯਕੀਨ ਹੋ ਗਇਆ ਸੀ ਕਿ ਅੰਮ੍ਰਿਤਸਰ ਦੀ ਘਟਨਾ ਵਿਚ ਕੂਕਿਆਂ ਦਾ ਹੱਥ ਹੈ, ਨਿਹੰਗਾਂ ਦਾ ਨਹੀਂ। ਰਾਇਕੋਟ ਵਿਚ ਫੜੇ ਗਏ ਕੂਕਿਆਂ ਵਿਚੋਂ ਗੁਲਾਬ ਸਿੰਘ ਨੇ ਅੰਮ੍ਰਿਤਸਰ ਵਾਲੀ ਘਟਨਾ ਵਿਚ ਵੀ ਹਿੱਸਾ ਲਇਆ ਸੀ। ਪੁਲੀਸ ਨੇ ਉਸ ਨੂੰ ਵਾਹਿਦਾ ਮੁਆਫ਼ ਗੁਆਹ ਬਣਾ ਕੇ ਸਾਰਾ ਭੇਤ ਕਢ ਲਇਆ। ਕਈ ਇਤਹਾਸਕਾਰਾਂ ਦਾ ਖਿਆਲ ਹੈ ਕਿ ਅੰਮ੍ਰਿਤਸਰ ਦੇ ਕਤਲ ਦੇ ਦੋਸ਼ੀਆਂ ਨੇ ਬਾਬਾ ਰਾਮ ਸਿੰਘ ਜੀ ਦੇ ਕਹਿਣ ਤੇ ਆਪਣੇ ਆਪ ਨੂੰ ਕਚਹਿਰੀ ਵਿਚ ਪੇਸ਼

---

*ਰਾਇਕੋਟ ਦੀ ਘਟਨਾ ਦਾ ਵੇਰਵੇ ਨਾਲ ਹਾਲ ਅਗਲੇ ਕਾਂਡ ਵਿਚ ਦਿਤਾ ਜਾਵੇਗਾ।



Sri Satguru Jagjit Singh Ji Elibrary NamdhariElibrary@gmail.com

ਕਰ ਕੇ ਆਪਣੇ ਦੋਸ਼ ਦਾ ਇਕਬਾਲ ਕਰ ਲਇਆ ਸੀ। ਕੁਝ ਇਤਿਹਾਸਕਾਰਾਂ ਦੀਆਂ ਲਿਖਤਾਂ ਇਹ ਹਨ:--

"ਬਾਬਾ ਜੀ ਨੇ ਉਨ ਸੇ ਕਹਾ ਕਿ ਚੂੰਕਿ ਕਸੂਰ ਉਨੋਂ ਨੇ ਕੀਆ ਹੈ, ਔਰ ਉਨ ਕੇ ਬਦਲੇ ਮੇਂ ਦੂਸਰੇ ਬੇਗੁਨਾਹ ਪਕੜੇ ਗਏ ਹੈਂ; ਉਨ ਕਾ ਯਿਹ ਫ਼ਰਜ਼ ਹੈ ਕਿ ਆਪਨੇ ਆਪ ਕੋ ਪੇਸ਼ ਕਰ ਕੇ ਅਪਨੇ ਕੀਏ ਹੂਏ ਕਾ ਇਕਬਾਲ ਕਰੇਂ। ਇਸ ਪਰ ਵੁਹ ਗਏ ਔਰ ਉਨਹੋਂ ਨੇ ਅਪਨੇ ਆਪ ਕੋ ਪੇਸ਼ ਕਰ ਦੀਆ। ਨਤੀਜਾ ਯਿਹ ਹੂਆ ਕਿ ਉਨ ਪਰ ਮੁਕੱਦਮਾ ਚਲਾ ਕਰ ਉਨ ਕੋ ਫਾਂਸੀ ਦੀ ਗਈ।"

(ਤਵਾਰੀਖ ਪੰਜਾਬ (ਉਰਦੂ) ਕ੍ਰਿਤ ਭਾਈ ਪਰਮਾ ਨੰਦ ਐਮ. ਏ. ਪੰਨਾ ੫੬੧)

"ਬਾਬਾ ਰਾਮ ਸਿੰਘ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਆਪਣੇ ਪਾਸ ਬੁਲਾ ਕੇ ਕਿਹਾ ਕਿ ਕਤਲ ਤੁਸੀਂ ਕੀਤੇ ਹਨ, ਤੇ ਬੇਗੁਨਾਹ ਨਿਹੰਗ ਗ੍ਰਿਫ਼ਤਾਰ ਹੋਏ ਹੋਏ ਹਨ। ਕਚਹਿਰੀ ਵਿਚ ਜਾ ਕੇ ਆਪਣੇ ਦੋਸ਼ ਨੂੰ ਮੰਨੋ, ਤਾਕਿ ਬੇਦੋਸੇ ਬਚ ਜਾਣ। ਉਹ ਗਏ ਅਤੇ ਹਾਕਮਾਂ ਦੇ ਸਾਹਮਣੇ ਮੁਕੱਦਮਾ ਬਿਲਕੁਲ ਸਾਫ਼ ਕਰ ਦਿਤਾ ਅਤੇ ਹੌਸਲੇ ਨਾਲ ਆਪਣੇ ਆਪ ਨੂੰ ਆਪਣੀ ਕਿਸਮਤ ਤੇ ਛੱਡ ਦਿਤਾ।"

(ਗੁਰਦੁਆਰਾ ਰੀਫ਼ਾਰਮ ਮੂਵਮੈਂਟ ਐਂਡ ਦੀ ਸਿੱਖ ਅਵੇਕਨਿੰਗ
ਕ੍ਰਿਤ ਪ੍ਰੋ: ਤੇਜਾ ਸਿੰਘ ਪੰਨਾ ੩੮)

"ਜਬ ਗੁਰੂ ਰਾਮ ਸਿੰਘ ਕੋ ਮਾਲੂਮ ਹੂਆ ਕਿ ਯਿਹ ਕਾਮ ਉਨ ਕੇ ਕੁਛ ਸਿਖੋਂ ਨੇ ਕੀਆ ਹੈ ਤੋ ਉਨਹੋਂ ਨੇ ਉਨ ਕੋ ਬੁਲਾ ਕਰ ਹੁਕਮ ਦੀਆ ਕਿ ਤੁਮ ਲੋਗ ਖ਼ੁਦ ਪੁਲੀਸ ਕੇ ਸਾਹਮਨੇ ਜਾ ਕਰ ਅਪਨਾ ਗੁਨਾਹ ਕਬੂਲ ਕਰ ਲੋ ਔਰ ਬੇਗੁਨਾਹੋਂ ਕੋ ਛੁੜਵਾਉ। ਉਨਹੋਂ ਨੇ ਐਸਾ ਹੀ ਕੀਆ। ਯਿਹ ਲੋਗ ਫਾਂਸੀ ਪਰ ਲਟਕਾ ਦੀਏ ਗਏ ਔਰ ਦੂਸਰੇ ਬੇਗੁਨਾਹੋਂ ਕੋ ਛੋੜ ਦੀਆ ਗਇਆ।"

(ਵਿਸ਼ਵ ਬਾਣੀ (ਹਿੰਦੀ) ਮਾਸਕ ਪੱਤਰ ਅਲਾਹਾਬਾਦ ਜੂਨ ੧੯੪੨)
ਲੇਖਕ ਸ੍ਰੀ ਯੁਤ ਪੰਡਤ ਸੁੰਦਰ ਲਾਲ।

"ਸੈਸ਼ਨ ਜੱਜ ਨੇ ਉਨ੍ਹਾਂ ਅਕਾਲੀਆਂ ਨੂੰ ਸਜ਼ਾਵਾਂ ਦਿਤੀਆਂ ਜਿਨ੍ਹਾਂ ਨੇ ਪੁਲਸ ਦੇ ਦਬਾ ਹੇਠ ਆ ਕੇ ਦੋਸ਼ ਨੂੰ ਆਪਣੇ ਸਿਰ ਲੈ ਲਇਆ ਸੀ ਪਰੰਤੂ ਮੁਕੱਦਮੇ ਦਾ ਅਸਲੀ ਖੋਜ ਉਸ ਸਮੇਂ ਤੋਂ ਪਹਿਲਾਂ ਨਾ ਨਿਕਲ ਸਕਿਆ ਜਦ ਤਕ ਕਿ ਬਾਬਾ ਰਾਮ ਸਿੰਘ ਦੇ ਕਹਿਣ ਤੇ ਅਸਲੀ ਦੋਸ਼ੀਆਂ ਨੇ ਆਪਣੇ ਆਪ ਨੂੰ ਜੱਜ ਦੇ ਸਾਹਮਣੇ ਪੇਸ਼ ਨਾ ਕਰ ਦਿਤਾ।"

(ਗੌਰਮਿੰਟ ਦਾ ਐਲਾਨ ਨੰਬਰ ੧੦੬੦ ਮਿੱਤੀ ੧੦. ੯. ੧੮੭੧)

ਉਪਰੋਕਤ ਵਿਚਾਰਾਂ ਤੋਂ ਸਪੱਸ਼ਟ ਹੈ ਕਿ ਭਾਵੇਂ ਪੁਲੀਸ ਨੇ ਕੂਕਾ ਗੁਲਾਬ ਸਿੰਘ ਨੂੰ ਵਾਹਿਦਾ ਮੁਆਫ਼ ਗੁਆਹ ਬਣਾ ਕੇ ਆਪਣੀ ਮਿਸਲ ਭਰਨ ਲਈ ਅੰਮ੍ਰਿਤਸਰ ਦੇ ਕਤਲਾਂ ਬਾਰੇ ਵਿਸਥਾਰ ਹਾਲਾਤ ਪੁਛ ਲਏ ਸਨ ਅਤੇ ਉਸ ਨੂੰ ਅੰਮ੍ਰਿਤਸਰ ਲਿਜਾ ਕੇ ਥਾਵਾਂ ਤੇ ਟਿਕਾਣੇ, ਹਥਿਆਰ ਲੈਣ ਅਤੇ ਲੁਕਾਉਣ ਵਾਲੀਆਂ ਥਾਵਾਂ ਆਦਿ ਦੇ ਪਤੇ ਕਢ ਲਏ ਸਨ ਪਰੰਤੂ ਇੰਨੇ ਚਿਰ ਤਕ ਸਰਦਾਰ ਬੀਹਲਾ ਸਿੰਘ ਨਾਰਲੀ ਤੇ ਉਸ ਦੇ ਸਾਥੀਆਂ ਨੇ ਬਾਬਾ



Sri Satguru Jagjit Singh Ji Elibrary NamdhariElibrary@gmail.com

ਰਾਮ ਸਿੰਘ ਜੀ ਦੇ ਕਹਿਣ ਉਤੇ ਆਪਣੇ ਆਪ ਨੂੰ ਅੰਮ੍ਰਿਤਸਰ ਜਾ ਕੇ ਸੈਸ਼ਨ ਜੱਜ ਦੇ ਸਾਹਮਣੇ ਪੇਸ਼ ਕਰ ਦਿਤਾ ਸੀ।

ਰਾਇੰਕੋਟ ਦੀ ਘਟਨਾ ਦੇ ਸਿਲਸਿਲੇ ਵਿਚ ਕੂਕਿਆਂ ਦੇ ਦੋਸ਼ੀ ਹੋਣ ਸਬੰਧੀ ਪਤਾ ਲਗਣ ਤੇ ਪੁਲੀਸ ਅਫ਼ਸਰਾਂ ਨੇ ਬਾਬਾ ਰਾਮ ਸਿੰਘ ਜੀ ਨੂੰ ਵੀ ਬੱਸੀ (ਜਿਥੇ ਮੁਕੱਦਮਾ ਸੁਣਿਆ ਜਾ ਰਹਿਆ ਸੀ) ਬੁਲਾ ਲਇਆ। ਉਹਨਾਂ ਦੇ ਬਿਆਨਾਂ (ਜੋ ਮੁਕੱਦਮੇ ਵਿਚ ਫੜੇ ਹੋਏ ਦੋਸ਼ੀ ਕੂਕਿਆਂ ਦੇ ਵਿਰੁਧ ਹੀ ਜਾਂਦੇ ਹਨ) ਤੋਂ ਪਤਾ ਲਗਦਾ ਹੈ ਕਿ ਅੰਮ੍ਰਿਤਸਰ ਅਤੇ ਰਾਇਕੋਟ ਦੀਆਂ ਘਟਨਾਵਾਂ ਵਿਚ ਉਨ੍ਹਾਂ ਦਾ ਕੋਈ ਹੱਥ ਨਹੀਂ। ਜਦ ਉਹਨਾਂ ਨੂੰ ਪਤਾ ਲੱਗਾ ਕਿ ਇਹ ਕੰਮ ਉਹਨਾਂ ਦੇ ਸੇਵਕਾਂ ਨੇ ਕੀਤਾ ਹੈ ਤਾਂ ਉਹਨਾਂ ਨੇ ਬੱਸੀ ਜਾਂਦਿਆਂ ਹੀ ਖੁਲ੍ਹੇ ਤੌਰ ਤੇ ਆਪਣੇ ਸੇਵਕਾਂ ਨੂੰ ਅਪੀਲ ਕੀਤੀ ਕਿ ਦੋਸ਼ੀ ਆਪ ਕਚਹਿਰੀ ਵਿਚ ਹਾਜ਼ਰ ਹੋ ਕੇ ਦੋਸ਼ ਮੰਨ ਲੈਣ ਤੇ ਬੇਗੁਨਾਹਾਂ ਦੀਆਂ ਜਾਨਾਂ ਬਚਾਉਣ।

ਨਿਹੰਗਾਂ ਦੇ ਵਿਰੁੱਧ ਚਲਾਇਆ ਗਇਆ ਮੁਕੱਦਮਾ ਵਾਪਸ ਲੈ ਲਇਆ ਗਇਆ ਤੇ ਉਹਨਾਂ ਦੀ ਥਾਂ ੯ ਅਗਸਤ ੧੮੭੧ ਨੂੰ ਕੂਕਿਆਂ ਵਿਰੁਧ ਮਿਸਲ ਤਿਆਰ ਕਰ ਕੇ ਭੇਜੀ ਗਈ ਜਿਸ ਦੇ ਆਧਾਰ ਤੇ ਹੇਠ ਲਿਖਿਆਂ ਨੂੰ ਦੋਸ਼ੀ ਸਮਝ ਕੇ ਚੀਫ਼ ਕੋਰਟ ਵਲੋਂ ਸਜ਼ਾਵਾਂ ਦਿਤੀਆਂ ਗਈਆਂ:--

ਫਾਂਸੀ ਦੀ ਸਜ਼ਾ—

(੧) ਬੀਹਲਾ ਸਿੰਘ ਨਾਰਲੀ ਜ਼ਿਲਾ ਲਾਹੌਰ।

(੨) ਫਤਹਿ ਸਿੰਘ ਦੁਕਾਨਦਾਰ ਅੰਮ੍ਰਿਤਸਰ।

(੩) ਹਾਕਮ ਸਿੰਘ ਪਟਵਾਰੀ ਪਿੰਡ ਮੌੜੇ ਜ਼ਿਲਾ ਅੰਮ੍ਰਿਤਸਰ।

(੪) ਲਹਿਣਾ ਸਿੰਘ ਪਿੰਡ ਰੰਧਾਵਾ ਪੱਖੋਕੇ ਜ਼ਿਲਾ ਗੁਰਦਾਸਪੁਰ।

ਉਮਰ ਕੈਦੀ ਸਜ਼ਾ—

(੧) ਲਾਲ ਸਿੰਘ ਸਿਪਾਹੀ ਪੁਲੀਸ ਅੰਮ੍ਰਿਤਸਰ।

(੨) ਲਹਿਣਾ ਸਿੰਘ ਤਰਖਾਣ ਅੰਮ੍ਰਿਤਸਰ।

ਗੁਲਾਬ ਸਿੰਘ ਵਾਹਿਦਾ ਮੁਆਫ ਬਣ ਕੇ ਬਚ ਗਇਆ। ਮੇਹਰ ਸਿੰਘ ਲੋਪੋਕੇ, ਝੰਡਾ ਸਿੰਘ ਠੱਟਾ, ਅੜਬੰਗ ਸਿੰਘ ਮਰ੍ਹਾਣਾ, ਤਿੰਨੇ ਮਫ਼ਰੂਰ ਕਰਾਰ ਦਿਤੇ ਗਏ। ਮੇਹਰ ਸਿੰਘ ਤੇ ਅੜਬੰਗ ਸਿੰਘ ਦਾ ਮੁੜ ਕੋਈ ਪਤਾ ਨਹੀਂ ਲੱਗਾ। ਝੰਡਾ ਸਿੰਘ ਠੱਟੇ ਵਾਲਾ ੧੧ ਅਗਸਤ ੧੮੭੩ ਨੂੰ ਪਕੜਿਆ ਗਇਆ। ਉਸ ਉਤੇ ਵੀ ਮੁਕੱਦਮਾ ਚਲਾ ਕੇ ਉਸ ਨੂੰ ਫਾਂਸੀ ਦੇ ਦਿਤੀ ਗਈ।



Sri Satguru Jagjit Singh Ji Elibrary NamdhariElibrary@gmail.com

# ਰਾਇਕੋਟ ਦੀ ਘਟਨਾ

ਅੰਮ੍ਰਿਤਸਰ ਵਾਲੀ ਘਟਨਾ ਤੋਂ ਇਕ ਮਹੀਨਾ ਪਿਛੋਂ ਅਰਥਾਤ ੧੫ ਜੁਲਾਈ ੧੮੭੧ ਦੀ ਰਾਤ ਨੂੰ ਅਜਿਹੀ ਘਟਨਾ ਰਾਇਕੋਟ (ਲੁਧਿਆਨਾ) ਵਿਚ ਵਾਪਰੀ। ਰਾਇਕੋਟ, ਲੁਧਿਆਨੇ ਤੋਂ ੨੫ ਕੁ ਮੀਲ ਤੇ ਇਕ ਇਤਿਹਾਸਕ ਕਸਬਾ ਹੈ ਜਿਥੇ ਗੁਰੂ ਗੋਬਿੰਦ ਸਿੰਘ ਜੀ ਮਾਛੀਵਾੜੇ ਤੋਂ ਲੱਖੀ ਜੰਗਲ ਨੂੰ ਜਾਂਦੇ ਹੋਏ ਠਹਿਰੇ ਸਨ। ਇਸ ਪਿੰਡ ਦੇ ਮਾਲਕ ਰਾਇ ਕੱਲਾ ਨੇ ਗੁਰੂ ਸਾਹਿਬ ਦਾ ਬੜਾ ਆਦਰ ਕੀਤਾ ਸੀ ਤੇ ਆਪਣੇ ਸੂਹੀਏ ਭੇਜ ਕੇ ਸਰਹੰਦ ਤੋਂ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਦੀ ਸ਼ਹੀਦੀ ਦੀ ਖਬਰ ਮੰਗਵਾਈ ਸੀ। ਇਸ ਯਾਦ ਵਿਚ ਸਿੱਖਾਂ ਦਾ ਉਥੇ ਇਕ ਗੁਰਦੁਆਰਾ ਵੀ ਹੈ।

ਅੰਗਰੇਜ਼ਾਂ ਨੇ ਪੰਜਾਬ ਉਤੇ ਕਬਜ਼ਾ ਕਰਨ ਤੋਂ ਉਪਰੰਤ ਹੌਲੀ ਹੌਲੀ ਪੰਜਾਬ ਦੇ ਸਾਰੇ ਸ਼ਹਿਰਾਂ ਅਤੇ ਕਸਬਿਆਂ ਵਿਚ ਬੁੱਚੜਖਾਨੇ ਖੋਲ੍ਹ ਦਿਤੇ। ਸੰਨ ੧੮੫੬ ਵਿਚ ਰਾਇਕੋਟ ਵੀ ਬੁੱਚੜਖਾਨਾ ਖੁਲ੍ਹ ਗਇਆ। ਰਾਂਝਾ ਤੇ ਬੂਟਾ ਨਾਂ ਦੇ ਦੋ ਬੁੱਚੜ ਕੁਝ ਵਧੇਰੇ ਹੀ ਸ਼ਰਾਰਤੀ ਸਨ। ਮਾਰੇ ਹੋਏ ਪਸ਼ੂਆਂ ਦੇ ਪਿੰਜਰ ਲੋਗੇ ਹੀ ਛੱਪੜ ਵਿਚ ਸੁੱਟ ਛਡਦੇ ਸਨ, ਜਿਸ ਨੂੰ ਕਾਂ ਕੁੱਤੇ ਕਈ ਕਈ ਦਿਨ ਧੂਈ ਫਿਰਦੇ ਸਨ। ਸ਼ਹਿਰ ਦੇ ਰਹਿਣ ਵਾਲੇ ਖਤਰੀਆਂ ਨੇ ਇਸ ਗੱਲ ਦੀ ਰਪੋਰਟ ਵੀ ਕੀਤੀ, ਜਿਸ ਸਿਲਸਿਲੇ ਵਿਚ ਬੂਟੇ ਨੂੰ ਜਗਰਾਉਂ ਦੇ ਤਹਿਸੀਲਦਾਰ ਨੇ ਦਸ ਰੁਪਏ ਜੁਰਮਾਨਾ ਵੀ ਕੀਤਾ ਸੀ।

ਕਤਲ ਦੀ ਘਟਨਾ ਤੋਂ ਕੁਝ ਦਿਨ ਪਹਿਲਾਂ ਨਾਮਧਾਰੀ ਸਿੰਘਾਂ ਦਾ ਇਕ ਜਥਾ ਭੈਣੀ ਸਾਹਿਬ ਨੂੰ ਜਾਂਦਾ ਹੋਇਆ ਰਾਇਕੋਟ ਵਿਚ ਦੀ ਲੰਘ ਰਹਿਆ ਸੀ ਕਿ ਅਚਨਚੇਤ ਹੀ ਉਨ੍ਹਾਂ ਦੀ ਨਜ਼ਰ ਗੁਰਦੁਆਰੇ ਦੇ ਲਾਗੇ ਬੁੱਚੜਾਂ ਦੀਆਂ ਦੁਕਾਨਾਂ ਤੇ ਪਈ। ਸਿੰਘਾਂ ਦਾ ਦਿਲ ਬਹੁਤ ਖਰਾਬ ਹੋਇਆ। ਜਦ ਉਹ ਗੁਰਦੁਆਰੇ ਵਿਚ ਮੱਥਾ ਟੇਕਣ ਗਏ ਤਾਂ ਉਨ੍ਹਾਂ ਨੇ ਗੁਰਦੁਆਰੇ ਦੇ ਗ੍ਰੰਥੀ ਨਾਲ ਬੁੱਚੜਖਾਨੇ ਬਾਰੇ ਗੱਲਾਂ ਬਾਤਾਂ ਕੀਤੀਆਂ। ਗ੍ਰੰਥੀ ਨੇ ਦਸਿਆ ਕਿ ਜਦ ਦਾ ਇਹ ਬੁੱਚੜਖਾਨਾ ਖੁਲ੍ਹਿਆ ਹੈ, ਕਾਂ ਇੱਲਾਂ ਤੇ ਹੋਰ ਜਨੌਰ ਹੱਡੀਆਂ ਲਿਆ ਕੇ ਗੁਰਦੁਆਰੇ ਦੀ ਕੰਧ ਤੇ ਬੈਠ ਕੇ ਨੋਚਦੇ ਰਹਿੰਦੇ ਹਨ ਤੇ ਕਈ ਵੇਰ ਗੁਰਦੁਆਰੇ ਦੇ ਵਿਹੜੇ ਵਿਚ ਹੱਡੀਆਂ ਹੀ ਹੱਡੀਆਂ ਖਿਲਰ ਜਾਂਦੀਆਂ ਹਨ। ਇਉਂ ਗੁਰਦੁਆਰਾ ਸਾਹਿਬ ਦੀ ਪਵਿੱਤਰਤਾ ਭੰਗ ਹੁੰਦੀ ਰਹਿੰਦੀ ਹੈ।

ਨਾਮਧਾਰੀ ਸਿੰਘਾਂ ਨੇ ਪਿੰਡ ਡੀਨੀਵਾਲ (ਰਿਆਸਤ ਪਟਿਆਲਾ) ਵਿਚ ਦਲ ਸਿੰਘ ਦੇ ਘਰ ਬੈਠ ਕੇ ਰਾਇਕੋਟ ਦੇ ਬੁੱਚੜਾਂ ਨੂੰ ਵੱਢਣ ਦਾ ਪਰੋਗਰਾਮ ਪੱਕਾ ਕੀਤਾ। ਲਾਗੇ ਬੰਨੇ ਦੇ



Sri Satguru Jagjit Singh Ji Elibrary NamdhariElibrary@gmail.com

ਪਿੰਡਾਂ ਵਿਚੋਂ ਵੀ ਇਕ ਇਕ ਦੋ ਦੋ ਕੂਕੇ ਆਏ ਹੋਏ ਸਨ। ਸਾਰਾ ਪਰੋਗਰਾਮ ਬਣਾ ਕੇ ੧੫ ਜੁਲਾਈ ੧੮੭੧ ਦੀ ਰਾਤ ਨੂੰ ਜਾ ਹੱਲਾ ਬੋਲਿਆ। ਇਸ ਹੱਲੇ ਦਾ ਵਰਣਨ ਅਣਛਪੇ ਗ੍ਰੰਥ 'ਸਤਿਗੁਰ ਬਿਲਾਸ' ਵਿਚ ਇਉਂ ਕੀਤਾ ਗਇਆ ਹੈ—

"ਅੱਠ ਸ੍ਰੀ ਸਾਹਿਬ ਗਿਆਨਾਂ ਸਿੰਘ ਨੇ ਇਕੱਠੇ ਕੀਤੇ, ਜੋ ਊਠ ਕੇ ਪਲਾਣੇ ਮੇਂ ਧਰ ਕੇ ਮੋੜਾਂ ਤੋਂ ਛੀਨੀਵਾਲ ਆਏ। ਰਤਨ ਸਿੰਘ ਨਾ ਗਿਆ। ਗਿਆਨ ਸਿੰਘ ਨਾ ਗਿਆ। ਹਵਨ ਕੀਤਾ ਕੜਾਹ ਪ੍ਰਸਾਦ ਕੇ ਗੱਫ਼ੇ ਲਾਏ। ਪ੍ਰਸਾਦ ਬੂਟਾ ਰਾਮ ਕੇ ਡੇਰੇ ਤਾਜਪੁਰ ਕੀਤਾ। ਅਰਦਾਸਾ ਕੀਤਾ। ਸਿੰਘ ਸ਼ੇਰਾਂ ਕੀ ਤਰ੍ਹਾਂ ਚਲੇ। ਬਾਰਸ਼ ਪੈਂਦੀ ਸੀ। ਦੁਆਲੇ ਸ਼ਹਿਰ ਕੇ ਪਾਣੀ ਚੜ੍ਹਿਆ ਹੋਇਆ ਸੀ। ਪਾਣੀ ਲੰਘ ਕੇ ਬੁਚੜਖਾਨੇ ਕੇ ਦਰਵਾਜ਼ੇ ਅੱਗੇ ਆਏ, ਤਾਂ ਬੁਚੜਾਂ ਪੁਛਿਆ ਕੌਣ ਹੈ। ਸਿੰਘਾਂ ਨੇ ਕਿਹਾ ਅਸੀਂ ਊਠਾਂ ਵਾਲੇ ਹਾਂ, ਹੁਕੇ ਤੇ ਅੱਗ ਧਰਨੀ ਹੈ। ਬੁਚੜਾਂ ਨੇ ਝਟ ਦਰਵਾਜ਼ਾ ਖੋਲ੍ਹਾ। ਸੌਣ ਕੀ ਸੰਗਰਾਂਦ ਕੋ ੧੨ ਬਜੇ ਰਾਤ ਕੇ ਰਾਏਕੋਟ ਕੇ ਬੁਚੜਖਾਨੇ ਮੇਂ ਪਹਿਲੇ ਗਊਆਂ ਕੇ ਰੱਸੇ ਵਢ ਕੇ ਬਾਹਰ ਕੱਢ ਦਿਤੀਆਂ। ਫੇਰ ਬੁਚੜਾਂ ਕਾ ਸਿਰ ਵੱਢ ਕੇ ਜੈਕਾਰਾ ਗਜਾਈ ਜਾਣ, ਸ੍ਰੀ ਸਾਹਿਬ ਮਾਰਨ ਤੇ ਜੈਕਾਰਾ ਗਜਾਈ ਜਾਣ। ਤਿੰਨ ਸਿੰਘ ਤਾਂ ਅੰਦਰ ਕਤਲ ਕਰਦੇ ਸੇ, ਬਾਕੀ ਪਹਿਰੇ ਖੜੇ ਹੈਂ।"

ਨਾਮਧਾਰੀਆਂ ਨੂੰ ਰਾਂਝੇ ਅਤੇ ਬੂਟੇ ਉਤੇ ਬਹੁਤਾ ਗੁੱਸਾ ਸੀ ਪਰੰਤੂ ਉਹ ਦੋਵੇਂ ਬਚ ਗਏ। ਬੂਟਾ ਆਪਣੇ ਜੁਰਮਾਨੇ ਦੇ ਮੁਕੱਦਮੇ ਦੀ ਅਪੀਲ ਕਰਨ ਲੁਧਿਆਨੇ ਗਇਆ ਹੋਇਆ ਸੀ ਅਤੇ ਰਾਂਝਾ ਵੱਢ ਟੁੱਕ ਸ਼ੁਰੂ ਹੋਣ ਸਮੇਂ ਆਪਣੇ ਕੋਠੇ ਤੋਂ ਪਿਛਵਾੜੇ ਛਾਲ ਮਾਰ ਕੇ ਖੇਤਾਂ ਵਿਚ ਦੌੜ ਗਇਆ ਸੀ। ਦਸੌਂਧੀ ਗੁੱਜਰ ਤੇ ਉਸ ਦੀ ਘਰ ਵਾਲੀ ਬੱਸੀ, ਬੁਚੜਾਂ ਦੇ ਘਰ ਪਰਾਹੁਣੇ ਆਏ ਹੋਏ ਸਨ, ਇਹ ਦੋਵੇਂ ਮਾਰੇ ਗਏ। ਹਾਕੂ ਰਾਜਪੂਤ ਵੀ ਰਾਹ ਜਾਂਦਾ ਹੋਇਆ ਹਨੇਰਾ ਪੈ ਜਾਣ ਕਰ ਕੇ ਇਥੇ ਟਿਕਿਆ ਹੋਇਆ ਸੀ। ਉਸ ਨੂੰ ਵੀ ਸੱਟਾਂ ਲੱਗੀਆਂ। ਇਕ ਤਿੰਨ ਚਾਰ ਸਾਲ ਦਾ ਬੱਚਾ ਜ਼ਿਆਦਾ ਫਟੜ ਹੋਣ ਕਰ ਕੇ ਚੌਥੇ ਦਿਨ ਮਰ ਗਇਆ। ਬੂਟੇ ਬੁਚੜ ਦੀ ਪਤਨੀ ਕੌੜੀ ਤੇ ਉਸ ਦੀਆਂ ਦੋਵੇਂ ਧੀਆਂ ਵੀ ਜ਼ਖਮੀ ਹੋਈਆਂ। ਚੀਕ ਚਿਹਾੜਾ ਸੁਣ ਕੇ ਅਹਿਮਦ ਖਾਂ ਚੌਕੀਦਾਰ ਦੌੜਿਆ ਆਇਆ ਪਰ ਇੰਨੀ ਦੇਰ ਤਕ ਦੋਸ਼ੀ ਦੌੜ ਗਏ ਸਨ। ਰਾਤ ਦਾ ਹਨੇਰਾ ਹੋਣ ਕਰ ਕੇ ਪੈਰਵੀ ਨਾ ਕੀਤੀ ਜਾ ਸਕੀ।

ਦਿਨ ਚੜ੍ਹੇ ਥਾਨੇਦਾਰ ਮੌਕਾ ਵੇਖਣ ਆਇਆ। ਕਾਤਲਾਂ ਦੀ ਕੋਈ ਚੀਜ਼ ਵੀ ਨਿਸ਼ਾਨ ਵਜੋਂ ਨਾ ਮਿਲ ਸਕੀ। ਪੁਲੀਸ ਨੇ ਖੁਰੇ ਦੱਬੇ, ਜ਼ਖਮੀਆਂ ਦੇ ਬਿਆਨ ਲਏ। ਸ਼ਾਮ ਹੁੰਦੀ ਤੱਕ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਤੇ ਡਿਪਟੀ ਸੁਪ੍ਰਿੰਟੇਂਡੈਂਟ ਪੁਲੀਸ ਮਿਸਟਰ ਹੈਚਲ ਵੀ ਮੌਕਾ ਦੇਖਣ ਪੁੱਜ ਗਏ। ਜ਼ਖਮੀਆਂ ਦੇ ਦਵਾ ਦਾਰੂ ਲਈ ਸਿਵਲ ਸਰਜਨ ਨੂੰ ਤਾਰ ਦੇ ਕੇ ਮੰਗਵਾ ਲਇਆ ਗਇਆ। ਸਾਰੇ ਥਾਣਿਆਂ ਅਤੇ ਪੁਲੀਸ ਚੌਂਕੀਆਂ ਵਿਚ ਦੋਸ਼ੀਆਂ ਦੀ ਭਾਲ ਕਰਨ ਦੇ ਹੁਕਮ ਪੁੱਜ ਗਏ। ਪੁਲੀਸ ਨੇ ਦੋਸ਼ੀਆਂ ਦੀ ਗਰਿਫ਼ਤਾਰੀ ਕਰਾਉਣ ਵਾਲੇ ਲਈ ੧੦੦੦) ਰੁਪਿਆ ਇਨਾਮ ਅਤੇ ਵਾਹਿਦਾ ਮੁਆਫ਼ ਗੁਆਹ ਨੂੰ ਬਰੀ ਕਰ ਦੇਣ ਦਾ ਐਲਾਨ ਕਰ ਦਿਤਾ।



Sri Satguru Jagjit Singh Ji Elibrary NamdhariElibrary@gmail.com

ਅਗਲੀ ਸਵੇਰ ਨੂੰ ਭੰਗਾਂ ਸਿੰਘ ਤੇ ਭੂਪਾ ਦੋ ਖੋਜੀ ਸੱਦੇ ਗਏ। ਖੋਜੀਆਂ ਨੇ ਛੇ ਆਦਮੀਆਂ ਦੀ ਪੈੜ ਪਿੰਡ ਛੀਨੀਵਾਲ (ਰਿਆਸਤ ਪਟਿਆਲਾ) ਤਕ ਲੈ ਆਂਦੀ। ਪੰਜਾਬ ਸਰਕਾਰ ਨੇ ਮਹਾਂਰਾਜਾ ਮਹਿੰਦਰ ਸਿੰਘ ਪਟਿਆਲਾ ਨੂੰ ਦੋਸ਼ੀਆਂ ਦੀ ਭਾਲ ਕਰਨ ਲਈ ਉਸੇ ਵੇਲੇ ਤਾਰ ਦਿੱਤੀ। ਮਹਾਰਾਜੇ ਨੇ ਉਸੇ ਵੇਲੇ ਆਪਣੀ ਰਿਆਸਤ ਦੇ ਸਾਰੇ ਥਾਣਿਆਂ ਦਿਆਂ ਨਾਜ਼ਮਾਂ ਨੂੰ ਇਸ ਸੰਬੰਧੀ ਖੋਜ ਕਰਨ ਲਈ ਫੌਰੀ ਹਦਾਇਤਾਂ ਭੇਜ ਦਿਤੀਆਂ ਅਤੇ ਅੰਗਰੇਜ਼ਾਂ ਨੂੰ ਖੁਸ਼ ਕਰਨ ਲਈ ਦੋਸ਼ੀਆਂ ਦੀ ਸੂਹ ਦੇਣ ਵਾਲੇ ਲਈ ੨੫੦ ਰੁਪਏ ਇਨਾਮ ਦਾ ਐਲਾਨ ਭੀ ਕਰ ਦਿਤਾ।

ਛੀਨੀਵਾਲ ਵਿਚ ਵਧੇਰੇ ਪੁਛ ਗਿੱਛ ਕਰਨ ਅਤੇ ਪੁਲੀਸ ਦੀ ਮਾਰ ਕੁਟਾਈ ਕਰਨ ਤੇ ਪਿੰਡ ਪਿਥੋਕੀ ਦੇ ਕੂਕਿਆਂ ਦੀ ਦੱਸ ਪਈ। ਰਿਆਸਤ ਪਟਿਆਲਾ ਵਿਚ ਪੁਲੀਸ ਗਾਰਦ ਥਾਂ ਥਾਂ ਕੂਕਿਆਂ ਦੀ ਭਾਲ ਵਿਚ ਗਸ਼ਤ ਕਰ ਰਹੀ ਸੀ। ਜਿਥੇ ਕਿਤੇ ਵੀ ਦੋ ਚਾਰ ਕੂਕਿਆਂ ਦੇ ਇਕੱਠੇ ਫਿਰਨ ਦੀਆਂ ਖਬਰਾਂ ਪੁਜਦੀਆਂ, ਪੁਲਸ ਝੱਟ ਪੱਟ ਭਾਲ ਸ਼ੁਰੂ ਕਰ ਦਿੰਦੀ। ਇਨ੍ਹਾਂ ਹੀ ਦਿਨਾਂ ਵਿਚ ਕਰਨਲ ਵੇਲੀ ਡਿਪਟੀ ਇੰਸਪੈਕਟਰ ਜਨਰਲ ਪੁਲੀਸ ਆਪ ਮੌਕਾ ਵੇਖਣ ਪੁੱਜਾ। ਅੰਮ੍ਰਿਤਸਰ ਦੇ ਕਤਲਾਂ ਸੰਬੰਧੀ ਦੋਸ਼ੀਆਂ ਦਾ ਵੀ ਅਜੇ ਤਕ ਕੋਈ ਪਤਾ ਨਹੀਂ ਸੀ ਲੱਗ ਸਕਿਆ। ਅੰਮ੍ਰਿਤਸਰ ਅਤੇ ਰਾਇਕੋਟ ਵਿਚ ਝੱਟ ਪੱਟ ਵਾਪਰਨ ਵਾਲੀਆਂ ਘਟਨਾਵਾਂ ਕਰ ਕੇ ਭਾਵੇਂ ਕਰਨਲ ਥੇਲੀ ਨੂੰ ਪੱਕਾ ਸ਼ੱਕ ਸੀ ਕਿ ਇਹ ਕਾਰੇ ਕੂਕਿਆਂ ਦੇ ਹੀ ਹਨ ਪਰੰਤੂ ਅੰਮ੍ਰਿਤਸਰ ਦੇ ਕਤਲਾਂ ਦੇ ਸਿਲਸਲੇ ਵਿਚ ਹੁਣ ਤਕ ਪਕੜੇ ਗਏ ਦੋਸ਼ੀਆਂ ਵਿਚ ਇਕ ਵੀ ਕੂਕਾ ਨਹੀਂ ਸੀ, ਇਸਦੇ ਉਲਟ ਕਈ ਅਕਾਲੀ ਤੇ ਨਿਹੰਗ ਸ਼ੁਬ੍ਹਾ ਵਿਚ ਪਕੜੇ ਹੋਏ ਸਨ ਤੇ ਪੁਲੀਸ ਨੇ ਮਿਸਲ ਪੁਰ ਕਰਕੇ ਮੁਕੱਦਮਾ ਵੀ ਕੀਤਾ ਹੋਇਆ ਸੀ।

ਖੋਜੀਆਂ ਦੀ ਮੱਦਦ ਨਾਲ ਪੁਲੀਸ ਨੇ ੨੧ ਜੁਲਾਈ ਨੂੰ ਪਿਥੋਕਿਆਂ ਦੇ ਤਿੰਨ ਕੂਕੇ ਤੇ ਛੀਨੀਵਾਲ ਦੇ ਦਲ ਸਿੰਘ ਨੂੰ ਪਕੜ ਲਇਆ। ਦਲ ਸਿੰਘ ਨੇ ਗੁਲਾਬ ਸਿੰਘ ਚੂਹੜ ਚੱਕ ਦੀ ਵੀ ਦੱਸ ਪਾ ਦਿਤੀ ਜਿਸ ਨੂੰ ਪੁਲੀਸ ਨੇ ੨੩ ਜੁਲਾਈ ਨੂੰ ਉਸਦੇ ਪਿੰਡੋਂ ਜਾ ਫੜਿਆ। ਗਰਿਫਤਾਰ ਕੀਤੇ ਹੋਏ ਕੂਕਿਆਂ ਦੇ ਘਰੋਂ ਤਲਵਾਰਾਂ ਤੇ ਲਹੂ ਲਿਬੜੇ ਕਪੜੇ ਬਰਾਮਦ ਹੋ ਜਾਣ ਤੇ ਪੁਲੀਸ ਨੂੰ ਦੋਸ਼ੀਆਂ ਬਾਰੇ ਪੂਰਾ ਯਕੀਨ ਹੋ ਗਇਆ। ਦੋਸ਼ੀਆਂ ਨੂੰ ਬੱਸੀ ਲਿਆਂਦਾ ਗਇਆ ਤੇ ਮੁਕੱਦਮਾ ਸ਼ੁਰੂ ਹੋ ਗਇਆ।

ਪਿੰਡ ਪਿਥੋਕੀ ਦੇ ਤਿੰਨਾਂ ਕੂਕਿਆਂ ਅਤੇ ਚੂਹੜ ਚੱਕ ਦੇ ਗੁਲਾਬ ਸਿੰਘ ਨੇ ਅਦਾਲਤ ਦੇ ਸਾਹਮਣੇ ਇਹ ਬਿਆਨ ਦਿਤੇ ਕਿ ਉਹ ਇਸ ਘਟਨਾ ਵਾਪਰਨ ਸਮੇਂ ਭੈਣੀ ਸਾਹਿਬ ਸਤਿਗੁਰਾਂ ਦੇ ਦਰਸ਼ਨ ਕਰਨ ਗਏ ਹੋਏ ਸਨ ਤੇ ਘਟਨਾ ਵਿਚ ਉਨ੍ਹਾਂ ਦਾ ਕੋਈ ਹੱਥ ਨਹੀਂ। ਅਦਾਲਤ ਵਲੋਂ ਬਾਬਾ ਰਾਮ ਸਿੰਘ ਜੀ ਨੂੰ ਗੁਆਹੀ ਦੇਣ ਵਾਸਤੇ ਬੁਲਾ ਲਇਆ ਗਇਆ। ਬਾਬਾ ਜੀ ਆਪਣੇ ਕੁਝ ਹਜ਼ੂਰੀ ਸੂਬਿਆਂ ਨੂੰ ਨਾਲ ਲੈ ਕੇ ਬੱਸੀ ਦੀ ਕੋਠੀ ਪਹੁੰਚੇ ਤੇ ਉਹਨਾਂ ਅਦਾਲਤ ਦੇ ਸਾਹਮਣੇ ਸਾਫ਼ ਸਾਫ਼ ਬਿਆਨ ਦਿਤੇ ਕਿ ਇਨ੍ਹਾਂ ਚਹੁੰ ਵਿਚੋਂ ਕੋਈ ਵੀ ਦੇਰ ਚਿਰ ਤੋਂ ਭੈਣੀ ਸਾਹਿਬ ਨਹੀਂ ਆਇਆ। ਮਾਮਲਾ ਸਾਫ਼ ਹੋ ਗਇਆ। ਅਦਾਲਤ ਨੇ



Sri Satguru Jagjit Singh Ji Elibrary NamdhariElibrary@gmail.com

੨੭ ਜੁਲਾਈ ਦੇ ਫੈਸਲੇ ਵਿਚ ਮਸਤਾਨ ਸਿੰਘ, ਮੰਗਲ ਸਿੰਘ, ਗੁਰਮੁਖ ਸਿੰਘ ਪਿੱਥਕਿਆਂ ਦੇ ਅਤੇ ਗੁਲਾਬ ਸਿੰਘ ਚੂਹੜ ਚੱਕ ਨੂੰ ਫਾਂਸੀ ਦੀ ਸਜ਼ਾ ਸੁਣਾ ਦਿੱਤੀ। ਦਲ ਸਿੰਘ ਛੀਨੀਵਾਲ ਵਾਲਾ ਵਾਹਿਦਾ ਮੁਆਫ਼ ਬਣ ਕੇ ਬਚ ਗਇਆ। ਪਹਿਲੀ ਅਗਸਤ ਨੂੰ ਚੀਫ਼ ਕੋਰਟ ਲਾਹੌਰ ਨੇ ਇਹ ਸਜ਼ਾਵਾਂ ਪਕੀਆਂ ਕਰ ਦਿਤੀਆਂ। ਗੁਲਾਬ ਸਿੰਘ ਅੰਮ੍ਰਿਤਸਰ ਦੀ ਘਟਨਾ ਬਾਰੇ ਵਾਹਿਦਾ ਮੁਆਫ਼ ਬਣ ਕੇ ਬਚ ਗਇਆ ਤੇ ਬਾਕੀ ਤਿੰਨਾਂ ਸਿੰਘਾਂ ਨੂੰ ੫ ਅਗੱਸਤ ਵਾਲੇ ਦਿਨ ਫਾਂਸੀ ਲਾ ਦਿਤਾ ਗਇਆ।

ਰਾਇਕੋਟ ਦੀ ਘਟਨਾ ਦੇ ਸੰਬੰਧ ਵਿਚ ਉਪਰੋਕਤ ਕੂਕਿਆਂ ਦੀ ਸ਼ਹਾਦਤ ਤੋਂ ਛੁੱਟ ਗਿਆਨੀ ਰਤਨ ਸਿੰਘ ਨੂੰ ਵੀ ਫਾਂਸੀ ਲਾਇਆ ਗਇਆ। ਰਤਨ ਸਿੰਘ ਪਿੰਡ ਮੰਡੀ ਰਿਆਸਤ ਪਟਿਆਲਾ ਦਾ ਰਹਿਣ ਵਾਲਾ ਜ਼ਿਮੀਂਦਾਰ ਸੀ। ਪੜ੍ਹਿਆ ਲਿਖਿਆ ਤੇ ਵਿਦਵਾਨ ਹੋਣ ਕਰ ਕੇ ਉਂਜ ਤਾਂ ਸਾਰਾ ਨਾਮਧਾਰੀ ਪੰਥ ਉਸ ਦੀ ਇਜ਼ਤ ਕਰਦਾ ਸੀ ਪਰ ਉਸਦੇ ਆਪਣੇ ਇਲਾਕੇ ਦੇ ਨਾਮਧਾਰੀਆਂ ਵਿਚ ਤਾਂ ਬਾਬਾ ਰਾਮ ਸਿੰਘ ਜੀ ਤੋਂ ਉਤਰ ਕੇ ਉਸ ਦਾ ਸਤਿਕਾਰ ਕੀਤਾ ਜਾਂਦਾ ਸੀ। ਉਹ ਪਿੰਡੋ ਪਿੰਡ ਫਿਰ ਕੇ ਨਾਮਧਾਰੀਆਂ ਦੇ ਝਗੜਿਆਂ ਦਾ ਸਾਲਸ ਬਣਦਾ ਤੇ ਇਨਸਾਫ਼ ਦੇ ਅਧਾਰ ਤੇ ਫੈਸਲੇ ਕਰ ਦਿੰਦਾ ਸੀ*। ਕੂਕਾ ਪੰਥ ਵਿਚ ਉਸ ਨੂੰ ਬਹੁਤਾ 'ਗਿਆਨੀ ਸਿੰਘ' ਕਰ ਕੇ ਹੀ ਬੁਲਾਇਆ ਜਾਂਦਾ ਸੀ। ਰਾਇਕੋਟ ਦੇ ਕਤਲ ਦੇ ਸੰਬੰਧ ਵਿਚ ਗਿਆਨੀ ਜੀ ਨੂੰ ਵੀ ਫੜ ਲਇਆ ਗਇਆ। ਉਸ ਨੇ ਅਦਾਲਤ ਸਾਹਮਣੇ ਬਿਆਨ ਦਿੰਦਿਆਂ ਹੋਇਆਂ ਆਪਣੀ ਸਫ਼ਾਈ ਪੇਸ਼ ਕੀਤੀ ਕਿ ਉਹ ਉਸ ਦਿਨ ਆਪਣੇ ਪਿੰਡ ਮੰਡੀ ਵਿਚ ਸੀ ਪਰੰਤੂ ਦਲ ਸਿੰਘ ਛੀਨੇਵਾਲੀਏ ਦੇ ਝੂਠੇ ਬਿਆਨਾਂ ਨੇ ਉਸ ਨੂੰ ਅਦਾਲਤ ਦੇ ਸਾਹਮਣੇ ਦੋਸ਼ੀ ਠਹਿਰਾਇਆ ਅਤੇ ੨੬ ਨਵੰਬਰ ੧੮੭੧ ਨੂੰ ਫ਼ਾਂਸੀ ਲਾ ਦਿਤਾ ਗਇਆ।

ਭਾਵੇਂ ਅੰਮ੍ਰਿਤਸਰ ਅਤੇ ਰਾਇਕੋਟ ਵਿਚ ਵਾਪਰਨ ਵਾਲੀਆਂ ਘਟਨਾਵਾਂ ਦੇ ਸੰਬੰਧ ਵਿਚ ਦੋਸ਼ੀਆਂ ਨੂੰ ਸਜ਼ਾਵਾਂ ਦਿਤੀਆਂ ਜਾ ਚੁਕੀਆਂ ਸਨ ਪਰੰਤੂ ਫਿਰ ਵੀ ਸਰਕਾਰ ਬੜੀ ਚਿੰਤਾਤੁਰ ਸੀ ਕਿ ਅਗੋਂ ਤੋਂ ਅਜਿਹੀ ਕੋਈ ਹੋਰ ਘਟਨਾ ਨਾ ਵਾਪਰੇ। ਸਰਕਾਰ ਨੂੰ ਅਜੇ ਵੀ ਇਹ ਸ਼ੱਕ ਸੀ ਕਿ ਬੁੱਚੜਾਂ ਨੂੰ ਮਾਰਨ ਦਾ ਕੰਮ ਕੂਕਿਆਂ ਵਲੋਂ ਕਿਸੇ ਬਣੀ ਬਣਾਈ ਵਿਉਂਤ ਅਨੁਸਾਰ ਹੀ ਹੋਇਆ ਹੈ ਅਤੇ ਅਜਿਹੀ ਕੋਈ ਸਕੀਮ ਵੀ ਬਾਬਾ ਰਾਮ ਸਿੰਘ ਜੀ ਪਾਸੋਂ ਲੁਕੀ ਛਿਪੀ ਨਹੀਂ ਰਹਿ ਸਕਦੀ। ਇਸ ਖਿਆਲ ਨਾਲ ਪੰਜਾਬ ਸਰਕਾਰ ਨੇ ਕਮਿਸ਼ਨਰ ਮਿਸਟਰ ਮੈਕਨਬ ਅਤੇ ਡੀ. ਆਈ. ਜੀ. ਪੁਲੀਸ ਮਿਸਟਰ ਮੈਕਐਂਡਰੀਊ ਨੂੰ ਇਨ੍ਹਾਂ ਮੁਕੱਦਮਿਆਂ ਦੀ ਛਾਣਬੀਣ ਕਰ ਕੇ ਅਤੇ ਹੋਰ ਪੁਛ ਪੜਤਾਲ ਕਰ ਕੇ ਆਪੋ ਆਪਣੀਆਂ ਰਪੋਰਟਾਂ ਭੇਜਣ ਵਾਸਤੇ ਕਹਿਆ। ਦੋਹਾਂ ਹਾਕਮਾਂ ਨੇ ਕੂਕਿਆਂ ਦੀ ਵਧ ਰਹੀ ਗਿਣਤੀ ਤੇ ਤੌਖਲਾ ਪਰਗਟ ਕੀਤਾ ਹੈ। ਬਾਬਾ ਰਾਮ ਸਿੰਘ ਜੀ ਦੇ ਕਾਰਨਾਮੇ, ਪਰਚਾਰ ਦੇ ਸਾਧਨ ਤੇ ਉਨ੍ਹਾਂ ਦੇ ਬਦੇਸ਼ੀ ਸੰਬੰਧਾਂ ਬਾਰੇ ਵਿਚਾਰ ਕਰਦਿਆਂ ਹੋਇਆਂ ਉਸ ਨੂੰ ਰਾਜਸੀ ਤੌਰ ਤੇ ਇਕ ਖਤਰਨਾਕ ਆਦਮੀ ਦਸਿਆ ਹੈ ਜੋ ਕਿਸੇ ਸਮੇਂ ਵੀ ਅੰਗਰੇਜ਼ਾਂ ਨੂੰ ਨੁਕਸਾਨ

*ਵੇਖੋ ਰਿਪੋਰਟ ਮਿਸਟਰ ਜੇ: ਮੈਕਨਬ ੪ ਨਵੰਬਰ ੧੮੭੧ (Kuka Papers)



Sri Satguru Jagjit Singh Ji Elibrary NamdhariElibrary@gmail.com

ਪੁਚਾ ਸਕਦਾ ਹੈ।*

ਮਲੂਮ ਹੁੰਦਾ ਹੈ ਕਿ ਪੰਜਾਬ ਸਰਕਾਰ ਨੇ ਇਨ੍ਹਾਂ ਦੋਹਾਂ ਹਾਕਮਾਂ ਦੀਆਂ ਰਪੋਰਟਾਂ ਦੇ ਅਧਾਰ ਤੇ ਬਾਬਾ ਜੀ ਬਾਰੇ ਕੋਈ ਤੁਰਤ ਕਾਰਵਾਈ ਕਰਨੀ ਜ਼ਰੂਰੀ ਨਹੀਂ ਸਮਝੀ, ਉਂਜ ਕੂਕਿਆਂ ਦੀ ਆਵਾਜਾਈ ਅਤੇ ਇਕੱਠਾਂ ਉਤੇ ਪਹਿਲਾਂ ਵਾਂਗ ਬੰਦਸ਼ਾਂ ਲਾ ਦਿਤੀਆਂ ਗਈਆਂ।



*ਵੇਖੋ ਮਿਸਟਰ ਮੈਕਨਬ ਦੀ ਰਪੋਰਟ ੪ ਨਵੰਬਰ ੧੮੭੧।
ਮਿਸਟਰ ਮੈਕਐਂਡਰੀਊ ਡੀ.ਆਈ.ਜੀ. ਪੁਲੀਸ ਦੀ ਰਪੋਰਟ ੨੦ ਨਵੰਬਰ ੧੮੭੧।



Sri Satguru Jagjit Singh Ji Elibrary NamdhariElibrary@gmail.com

ਛੱਬੀਵਾਂ ਕਾਂਡ

# ਮਲੌਦ ਉੱਤੇ ਧਾਵਾ

ਉਪਰ ਦਸਿਆ ਜਾ ਚੁੱਕਾ ਹੈ ਕਿ ਸਰਕਾਰੀ ਹਾਕਮਾਂ ਦੀਆਂ ਰਪੋਰਟਾਂ ਪੁੱਜਣ ਤੇ ਪੰਜਾਬ ਸਰਕਾਰ ਨੇ ਪਹਿਲਾਂ ਦੀ ਤਰ੍ਹਾਂ ਹੀ ਨਾਮਧਾਰੀਆਂ ਤੇ ਪਾਬੰਦੀਆਂ ਲਾ ਦਿਤੀਆਂ ਸਨ। ਬਾਬਾ ਰਾਮ ਸਿੰਘ ਜੀ ਨੂੰ ਮਾਘੀ ਦੇ ਮੇਲੇ ਤੇ ਮੁਕਤਸਰ ਸਾਹਿਬ ਜਾਣ ਤੋਂ ਵਰਜ ਦਿਤਾ ਗਇਆ। ਹੁਣ ਬਾਬਾ ਜੀ ਨੇ ਮਾਘੀ ਦੇ ਮੌਕੇ ਤੇ ਸ੍ਰੀ ਭੈਣੀ ਸਾਹਿਬ ਵਿਖੇ ਹੀ ਦੀਵਾਨ ਕਰਨ ਦਾ ਪਰੋਗਰਾਮ ਬਣਾਇਆ। ਦੂਰ ਨੇੜੇ ਨਾਮਧਾਰੀ ਸੰਗਤਾਂ ਨੂੰ ਸੱਦੇ ਪੱਤਰ ਭੇਜ ਦਿਤੇ ਗਏ। ਸਰਕਾਰ ਨੇ ਵੀ ਕੋਈ ਵਿਘਨ ਪਾਉਣਾ ਜ਼ਰੂਰੀ ਨਾ ਸਮਝਿਆ, ਉਂਜ ਨਿਗਰਾਨੀ ਵਾਸਤੇ ਸਰ ਫਰਾਜ਼ਖਾਨ ਡਿਪਟੀ ਇੰਸਪੈਕਟਰ ਪੁਲੀਸ ਤੇ ਕੁਝ ਸਿਪਾਹੀਆਂ ਦੀ ਗਾਰਦ ਮੁਕੱਰਰ ਕਰ ਦਿਤੀ ਗਈ। ਅੰਮ੍ਰਿਤਸਰ ਅਤੇ ਰਾਇਕੋਟ ਦੀਆਂ ਘਟਨਾਵਾਂ ਦੇ ਸਿਲਸਲੇ ਵਿਚ ਫਾਂਸੀ ਲੱਗੇ ਨਾਮਧਾਰੀ ਸਿੰਘਾਂ ਦੇ ਨਮਿੱਤ ਮਾਘੀ ਵਾਲੇ ਦਿਨ ਪੰਜੀ ਪਾਠਾਂ ਦੇ ਭੋਗ ਪਾਏ ਜਾਣੇ ਸਨ। ਸਰ ਫਰਾਜ਼ਖਾਨ ਦੀ ਰਪੋਰਟ ਅਨੁਸਾਰ ਇਸ ਮੇਲੇ ਉਤੇ ਪੰਜ ਸੌ ਤੋਂ ਕੁਝ ਵਧੀਕ ਨਾਮਧਾਰੀਏ ਇਕੱਠੇ ਹੋਏ ਹੋਏ ਸਨ। ਅੰਮ੍ਰਿਤਸਰ ਅਤੇ ਰਾਇਕੋਟ ਦੇ ਸਜਰੇ ਸਾਕਿਆਂ ਦੀ ਥਾਂ ਥਾਂ ਚਰਚਾ ਹੋ ਰਹੀ ਸੀ ਤੇ ਨਾਮਧਾਰੀਆਂ ਵਿਚ ਅਥਾਹ ਜੋਸ਼ ਸੀ। ਬਹੁਤ ਸਾਰੇ ਕੂਕਿਆਂ ਦਾ ਖਿਆਲ ਸੀ ਕਿ ਭੋਗ ਪੈਣ ਤੋਂ ਉਪਰੰਤ ਬਾਬਾ ਜੀ ਅਗੋਂ ਦੇ ਪਰੋਗਰਾਮ ਬਾਰੇ ਕੁਝ ਦਸਣਗੇ। ਉਹ ਪਰੋਗਰਾਮ ਬਹੁਤ ਹੱਦ ਤੀਕ ਬੁਚੜਾਂ ਨੂੰ ਮਾਰਨ ਅਤੇ ਸਰਕਾਰ ਨਾਲ ਟੱਕਰ ਲੈਣ ਬਾਰੇ ਹੀ ਹੋਵੇਗਾ। ਸਰਦਾਰ ਹੀਰਾ ਸਿੰਘ ਤੇ ਲਹਿਣਾ ਸਿੰਘ ਸਕਰੌਦੀ ਵਾਲਿਆਂ ਦੀ ਗਿਆਨੀ ਰਤਨ ਸਿੰਘ ਨਾਲ ਨਿੱਜੀ ਸਾਂਝ ਸੀ ਤੇ ਉਨ੍ਹਾਂ ਨੂੰ ਗਿਆਨੀ ਜੀ ਦੇ ਨਿਹੱਕ ਫਾਂਸੀ ਲਗਣ ਦਾ ਬੜਾ ਗੁੱਸਾ ਸੀ। ਉਹ ਚਾਹੁੰਦੇ ਸਨ ਕਿ ਛੇਤੀ ਹੀ ਬੁਚੜ-ਵੱਢ ਕਰ ਕੇ ਫਾਂਸੀ ਲਗਣ ਵਾਲੇ ਸਿੰਘਾਂ ਦਾ ਬਦਲਾ ਲਇਆ ਜਾਵੇ ਅਤੇ ਆਮ ਸੰਗਤਾਂ ਨੂੰ ਇਸ ਗੱਲ ਦੀ ਪਰੇਰਨਾ ਵੀ ਕਰ ਰਹੇ ਸਨ। ਜਾਪਦਾ ਹੈ ਕਿ ਸਕਰੌਦੀ ਵਾਲੇ ਸਰਦਾਰ ਘਰੋਂ ਇਸੇ ਕੰਮ ਲਈ ਤਿਆਰ ਹੋ ਕੇ ਆਏ ਸਨ ਤੇ ਕਿਸੇ ਦੇ ਹੋੜਿਆਂ ਹਟਕਿਆਂ ਰੁਕਣ ਵਾਲੇ ਨਹੀਂ ਸਨ। ਬਾਬਾ ਰਾਮ ਸਿੰਘ ਜੀ ਮਿਸਟਰ ਫੋਰਸਾਈਥ ਕਮਿਸ਼ਨਰ ਦੇ ਰੂਬਰੂ ੧੯ ਜਨਵਰੀ ੧੮੭੨ ਨੂੰ ਬਿਆਨ ਦਿੰਦੇ ਹੋਏ ਕਹਿੰਦੇ ਹਨ—

"ਜਦ ਮੈਂ ਉਨ੍ਹਾਂ (ਸਰਦਾਰ ਹੀਰਾ ਸਿੰਘ, ਲਹਿਣਾ ਸਿੰਘ ਤੇ ਉਨ੍ਹਾਂ ਦੇ ਸਾਥੀ) ਦੀ ਕੋਈ ਗੱਲ ਨਾ ਸੁਣੀ ਤਾਂ ਉਹ ਮੇਰੇ ਨਾਲ ਗੁੱਸੇ ਹੋ ਗਏ ਤੇ ਆਖਣ ਲੱਗੇ ਕਿ ਤੂੰ ਸਾਡੇ



Sri Satguru Jagjit Singh Ji Elibrary NamdhariElibrary@gmail.com

ਨਾਲ ਨਹੀਂ ਰਲਦਾ ਹੈਂ ਇਸ ਲਈ ਜਦ ਅਸੀਂ ਵਾਪਸ ਆਵਾਂਗੇ ਤਾਂ ਤੇਰੇ ਸਿਰ ਵਿਚ ਤੇਲ ਪਾ ਕੇ ਸਾੜਾਂਗੇ। ਉਨ੍ਹਾਂ ਵਿਚੋਂ ਇਕ, ਨੰਦ ਸਿੰਘ ਸਾਡੇ ਡੇਰੇ ਦੀ ਛੱਤ ਉਤੇ ਚੜ੍ਹ ਕੇ ਮੇਰੇ ਪਰਵਾਰ ਨੂੰ ਡਰਾਉਣ ਧਮਕਾਉਣ ਲੱਗ ਪਇਆ ਕਿ ਤੁਹਾਡੇ ਸਾਰਿਆਂ ਦੇ ਵਾਲਾਂ ਨੂੰ ਅੱਗ ਲਾਈ ਜਾਵੇਗੀ"।

ਇਸੇ ਸਮੇਂ ਸਰਦਾਰ ਗੁਰਮੁਖ ਸਿੰਘ ਨੰਬਰਦਾਰ ਪਿੰਡ ਫਰਵਾਹੀਂ ਨੇ ਮਲੇਰ ਕੋਟਲੇ ਦੇ ਬੁਚੜਾਂ ਸੰਬੰਧੀ ਇਕ ਨਵੀਂ ਹੱਡ-ਬੀਤੀ ਸਜੇ ਦੀਵਾਨ ਵਿਚ ਇਸ ਤਰ੍ਹਾਂ ਸੁਣਾਈ—

"ਮੈਂ ਮੁਾਮਲਾ ਤਾਰਨ ਲਈ ਕੋਟਲੇ ਜਾ ਰਹਿਆ ਸਾਂ। ਮਲੇਰ ਕੋਟਲੇ ਦੇ ਬਜ਼ਾਰ ਵਿਚੋਂ ਲੰਘਦਿਆਂ ਮੇਰੀ ਨਜ਼ਰ ਇਕ ਕਰੂੰਜੜੀਏ ਉਤੇ ਪਈ ਜਿਸ ਨੇ ਇਕ ਬਲਦ ਉਤੇ ਬਹੁਤ ਸਾਰੀਆਂ ਗਾਜਰਾਂ ਮੂਲੀਆਂ ਲੱਦੀਆਂ ਹੋਈਆਂ ਸਨ ਤੇ ਆਪ ਵੀ ਨਾਲ ਹੀ ਚੜ੍ਹਿਆ ਹੋਇਆ ਸੀ। ਮੈਂ ਉਸ ਨੂੰ ਬੇਨਤੀ ਕੀਤੀ ਕਿ ਵਿਚਾਰੇ ਗਊ ਦੇ ਜਾਏ ਉਤੇ ਤਰਸ ਕਰ, ਕਿਉਂ ਐਨਾ ਔਖਾ ਕਰਦਾ ਏਂ, ਜ਼ਰਾ ਚਾਰ ਕਦਮ ਪੈਰੀਂ ਤੁਰ ਲੈ। ਕਰੂੰਜੜੀਆ ਇਹ ਸੁਣ ਕੇ ਲੋਹਾ ਲਾਖਾ ਹੋ ਗਇਆ ਤੇ ਅਬੇ ਤਬੇ ਬੋਲਣ ਲੱਗ ਪਇਆ। ਇੰਨੇ ਚਿਰ ਨੂੰ ਹੋਰ ਬਹੁਤ ਸਾਰੇ ਤਮਾਸ਼ਬੀਨ ਇੱਕਠੇ ਹੋ ਗਏ। ਮਾਮਲਾ ਅਹਿਮਦ ਖਾਂ ਕੋਤਵਾਲ ਦੇ ਪੇਸ਼ ਕੀਤਾ ਗਇਆ। ਕੋਤਵਾਲ ਨੇ ਹੁਕਮ ਦਿਤਾ ਕਿ ਇਸ ਵਹਿੜਕੇ ਨੂੰ ਹੁਣ ਹੀ ਇਸ ਸਿੱਖ ਦੇ ਸਾਹਮਣੇ ਹਲਾਲ ਕੀਤਾ ਜਾਵੇ, ਸੋ ਮੇਰੇ ਵਿੰਹਦਿਆਂ ਵਿੰਹਦਿਆਂ ਵਿਚਾਰੇ ਬੇਜ਼ਬਾਨ ਜਾਨਵਰ ਨੂੰ ਛੁਰੀ ਹੇਠ ਕੋਹ ਦਿਤਾ ਗਇਆ"।

ਨੰਬਰਦਾਰ ਗੁਰਮੁਖ ਸਿੰਘ ਦੀ ਵਾਰਤਾ ਸੁਣ ਕੇ ਸੰਗਤਾਂ ਵਿਚ ਜੋਸ਼ ਦੀ ਲਹਿਰ ਦੌੜ ਗਈ ਤੇ ਭੋਗ ਪੈਣ ਤੋਂ ਪਿਛੋਂ ਸੌ ਕੁ ਆਦਮੀ ਅਕਾਲ ਬੁੰਗੇ ਦੇ ਡੇਰੇ ਲਾਗੇ ਇਕੱਠੇ ਹੋ ਗਏ। ਸਰਦਾਰ ਹੀਰਾ ਸਿੰਘ ਤੇ ਲਹਿਣਾ ਸਿੰਘ ਨੇ ਸਲਾਹ ਦਿਤੀ ਕਿ ਇਥੋਂ ਹੀ ਅਰਦਾਸੇ ਸੋਧ ਕੇ ਮਲੇਰ ਕੋਟਲੇ ਉੱਤੇ ਧਾਵਾ ਬੋਲ ਦਿਤਾ ਜਾਵੇ। ਹੰਭਿਆਏ ਵਾਲੀ ਮਾਈ ਇੰਦ ਕੌਰ ਨੇ ਕੋਠੇ ਤੇ ਚੜ੍ਹ ਕੇ ਪੱਲੂ ਫੇਰਿਆ ਤੇ ਕਹਿਆ ਕਿ ਸ਼ਹੀਦੀ ਜਹਾਜ਼ ਤਿਆਰ ਹੈ ਜਿਨ੍ਹਾਂ ਚੜ੍ਹਨਾ ਹੋਵੇ ਢਿੱਲ ਨਾ ਕਰਨ। ਗਊ ਗਰੀਬ ਦੀ ਰਖਿਆ ਲਈ ਸੀਸ ਦੇਣ ਵਾਲੇ ਆ ਜਾਣ।

ਹੌਲੀ ਹੌਲੀ ਦੁਪਹਿਰ ਹੁੰਦੇ ਤੱਕ ਢਾਈ ਕੁ ਸੌ ਆਦਮੀ ਅਕਾਲ ਬੁੰਗੇ ਦੇ ਨੇੜੇ ਖੂਹ ਉਤੇ ਜਮ੍ਹਾਂ ਹੋ ਗਏ। ਰੇਠੜਿਆਂ ਦੀ ਸ਼ਰਦਾਈ ਰਗੜੀ ਗਈ। ਜਿਹੜਾ ਸਿੰਘ ਇਸ ਸ਼ਹੀਦੀ ਜਥੇ ਵਿਚ ਸ਼ਾਮਲ ਹੋਣ ਲਈ ਅੱਗੇ ਨਿਤਰਦਾ ਉਸ ਨੂੰ ਇਕ ਬਾਟਾ ਸ਼ਰਦਾਈ ਦਾ ਪਿਲਾ ਕੇ ਵੱਖਰਾ ਕਰ ਕੇ ਬਿਠਾ ਦਿਤਾ ਜਾਂਦਾ। ਜਦ ਸਰਫਰਾਜ਼ ਖਾਂ ਨੂੰ ਕੂਕਿਆਂ ਦੇ ਅਥਾਹ ਜੋਸ਼ ਦਾ ਪਤਾ ਲੱਗਾ ਤਾਂ ਉਹ ਝੱਟ ਪੱਟ ਬਾਬਾ ਜੀ ਪਾਸ ਗਇਆ ਤੇ ਕਹਿਆ ਕਿ ਉਹ ਆਪਣੇ ਸੇਵਕਾਂ ਨੂੰ ਸਮਝਾ ਬੁਝਾ ਕੇ ਉਹਨਾਂ ਦਾ ਜੋਸ਼ ਮੱਠਾ ਕਰਨ, ਨਹੀਂ ਤਾਂ ਕੋਈ ਭਿਆਨਕ ਸਿੱਟਾ ਨਿਕਲਣ ਦਾ ਡਰ ਹੈ। ਬਾਬਾ ਜੀ ਨਾਮਧਾਰੀਆਂ ਦੇ ਇਸ ਜੋਸ਼ ਨੂੰ ਚੰਗੀ ਤਰ੍ਹਾਂ ਸਮਝਦੇ ਸਨ, ਫਿਰ ਵੀ ਉਹਨਾਂ ਨੇ ਸੂਬਾ ਸਾਹਿਬ ਸਿੰਘ ਨੂੰ ਅਕਾਲ ਬੁੰਗੇ ਭੇਜਿਆ



Sri Satguru Jagjit Singh Ji Elibrary NamdhariElibrary@gmail.com

ਤਾਕਿ ਉਹ ਕੂਕਿਆਂ ਦੇ ਬਣ ਰਹੇ ਪਰੋਗਰਾਮ ਨੂੰ ਰੋਕ ਦੇਵੇ ਤੇ ਸਾਰਿਆਂ ਨੂੰ ਘਰੋ ਘਰੀ ਤੋਰ ਦੇਵੇ* । ਸੂਬਾ ਸਾਹਿਬ ਸਿੰਘ ਨੇ ਬਥੇਰਾ ਸਮਝਾਉਣ ਦਾ ਜਤਨ ਕੀਤਾ ਪਰੰਤੂ ਸਫਲ ਨਾ ਹੋ ਸਕਿਆ । ਫਿਰ ਬਾਬਾ ਜੀ ਆਪ ਗਏ ਤੇ ਕਹਿਣ ਲੱਗੇ, "ਖਾਲਸਾ ਜੀ, ਅਜੇ ਸਮਾਂ ਨਹੀਂ ; ਪੰਥ ਦੀ ਪਨੀਰੀ ਅਜੇ ਛੋਟੀ ਹੈ, ਇਕ ਸਾਲ ਹੋਰ ਠਹਿਰ ਜਾਉ, ਸਭ ਪਰੋਗਰਾਮ ਠੀਕ ਹੋ ਜਾਣਗੇ" । ਹੀਰਾ ਸਿੰਘ ਨੇ ਕਹਿਆ ਕਿ ਸ੍ਰੀ ਗੁਰੂ ਤੇਗ਼ ਬਹਾਦਰ ਜੀ ਇਸ ਵੇਲੇ ਸਾਨੂੰ ਅਜਿਹਾ ਕਰਨ ਦੀ ਪਰੇਰਨਾ ਕਰ ਰਹੇ ਹਨ ਸੋ ਅਸੀਂ ਪਿਛਾਂਹ ਨਹੀਂ ਜਾ ਸਕਦੇ । ਕਰਤਾ ਸ੍ਰੀ ਸਤਿਗੁਰੂ ਬ੍ਰਿਲਾਸ ਇਸ ਘਟਨਾ ਨੂੰ ਙਿਉਂ ਲਿਖਦਾ ਹੈ—

ਬੋਲੇ ਗੁਰੂ ਕਹਯੋ ਦੇਹੁ ਸੁਬੂਨ ਸੁ ਨਾਹਿ ਹਟੋ ਤੁਮ ਮੋਹਿ ਹਟਾਇ ।
ਨਨ੍ਹੀ ਪਨੀਰੀ ਸੁ ਧੀਰ ਕਰੋ ਅਜੂ ਖੁੰਗੇ ਅਕਾਲ ਕਹਾ ਗੁਰ ਜਾਇ ।
ਕਹਾ ਹੀਰਾ ਹਰੀ ਗੁਰ ਨੌਮੇਂ ਕਹੇਂ ਹਿਤ ਗਊਅਨ ਸੀਸ ਦੇਹੁ ਤੁਮ ਲਾਇ ।
ਕੌਤਕ ਦੇਖ ਆਏ ਗੁਰ ਡੇਰੇ ਕਹਿੰ ਫੇਰੋਂ ਨਹੀਂ ਗੁਰ ਨੌਮਿ ਰਜ਼ਾਇ ।†

ਜਦ ਨਾਮਧਾਰੀ ਸਿੰਘਾਂ ਦੇ ਜੋਸ਼ ਅੱਗੇ ਬਾਬਾ ਜੀ ਦੀ ਕੋਈ ਪੇਸ਼ ਨਾ ਗਈ ਤਾਂ ਉਹਨਾਂ ਨੇ ਸਰਫਰਾਜ਼ ਖਾਂ ਨੂੰ ਸਾਫ਼ ਸਾਫ਼ ਕਹਿ ਦਿਤਾ ਕਿ ਇਹ ਸਿੰਘ ਮੇਰੇ ਆਖੇ ਤੋਂ ਬਾਹਰ ਹਨ ਜਿਵੇਂ ਜਾਣੋ ਨਜਿਠ ਲਉ । ਸਰਫਰਾਜ਼ ਖਾਨ ਦੇ ਕਹਿਣ ਉਤੇ ਬਾਬਾ ਜੀ ਨੇ ਤੇਰਾਂ ਸਿੰਘਾਂ ਦੀ ਇਕ ਸੂਚੀ ਪੱਤਰ ਤਿਆਰ ਕਰ ਦਿਤੀ ਜੋ ਵਧੇਰੇ ਜੋਸ਼ ਵਿਚ ਆਏ ਹੋਏ ਖੂਨ ਖਰਾਬਾ ਕਰਨਾ ਚਾਹੁੰਦੇ ਸਨ‡ । ਤੁਰਨ ਵਾਲੇ ਸਿੰਘਾਂ ਨੇ ਪਰਸ਼ਾਦ ਪਾਣੀ ਛਕਿਆ । ਸਰਦਾਰ ਹੀਰਾ ਸਿੰਘ ਨੇ ਤੇਗ਼ ਨਾਲ ਧਰਤੀ ਤੇ ਇਕ ਲੀਕ ਖਿਚ ਦਿਤੀ ਤੇ ਕਹਿਆ ਕਿ ਜਿਸ ਸਿੰਘ ਨੇ ਗਊ ਗਰੀਬ ਲਈ ਸੀਸ ਦੇਣਾ ਹੈ ਉਹ ਇਸ ਲੀਕ ਤੋਂ ਅੱਗੇ ਪੈਰ ਪਾਵੇ । ਇਸ ਸਮੇਂ ੧੪੦ ਸਿੰਘਾਂ ਨੇ ਸ਼ਹੀਦੀ ਜਥੇ ਲਈ ਆਪਣੇ ਨਾਮ ਲਿਖਵਾਏ ਜਿਨ੍ਹਾਂ ਵਿਚੋਂ ਬੀਬੀ ਇੰਦ ਕੌਰ ਹੰਢਿਆਏ ਵਾਲੀ ਤੇ ਬੀਬੀ ਖੇਮ ਕੌਰ ਰੜ ਵਾਲੀ ਦੋ ਇਸਤਰੀਆਂ ਵੀ ਸਨ । ਬੀਬੀ ਇੰਦ ਕੌਰ ਦਾ ਪਤੀ ਨੰਦ ਸਿੰਘ ਵੀ ਸ਼ਹੀਦੀ ਜਥੇ ਵਿਚ ਸ਼ਾਮਲ ਸੀ ।

---

*ਕਰਤਾ ਗੁਰੂ ਬਿਲਾਂਸ ਲਿਖਦਾ ਹੈ ਕਿ ਬਾਬਾ ਰਾਮ ਸਿੰਘ ਜੀ ਨੇ ਸੂਬਾ ਲੱਖਾ ਸਿੰਘ ਨੂੰ ਅਕਾਲ ਖੁੰਗੇ ਨਾਮਧਾਰੀਆਂ ਦਾ ਜੋਸ਼ ਮੱਠਾ ਕਰਨ ਲਈ ਭੇਜਿਆ ਪਰੰਤੂ ਇਹ ਠੀਕ ਨਹੀਂ ਜਾਪਦਾ ਕਿਉਂਕਿ ਸੂਬਾ ਸਾਹਿਬ ਸਿੰਘ ਨੇ ਮਿਸਟਰ ਮੈਕਨੈਬ ਦੇ ਸਾਹਮਣੇ ੨੪ ਅਪਰੈਲ ੧੮੭੨ ਨੂੰ ਬਿਆਨ ਦਿੰਦਿਆਂ ਹੋਇਆਂ ਕਹਿਆ ਹੈ ਕਿ ਬਾਬਾ ਜੀ ਨੇ ਉਸ ਨੂੰ ਇਹ ਕੰਮ ਕਰਨ ਲਈ ਭੇਜਿਆ ਸੀ ।

†ਸ੍ਰੀ ਸਤਿਗੁਰੂ ਬਿਲਾਸ ਅਧਿਆਇ ੧੯, ਸਫ਼ਾ ੧੬੪ ਰਚਿਤ ਸੰਤ ਸਿੰਘ ਜੀ ।

‡ਬਿਆਨ ਸਰਫਰਾਜ਼ ਖਾਨ ਡਿਪਟੀ ਇੰਸਪੈਕਟਰ ਪੁਲੀਸ ਸਾਹਮਣੇ ਸੈਸ਼ਨ ਜੱਜ ਅੰਬਾਲਾ । ਸਰਫਰਾਜ਼ ਖਾਨ ਨੇ ਇਸ ਸੂਚੀ ਪੱਤਰ ਦੀ ਨਕਲ ਸੈਸ਼ਨ ਜੱਜ ਦੀ ਕਚਹਿਰੀ ਵਿਚ ਪੜ੍ਹ ਕੇ ਸੁਣਾਈ ।



Sri Satguru Jagjit Singh Ji Elibrary NamdhariElibrary@gmail.com

ਹੁਣ ਸ਼ਹੀਦੀ ਜਥੇ ਨੇ ਪੂਰੀ ਤਿਆਰੀ ਕਰ ਲਈ ਸੀ। ਅਰਦਾਸਾ ਸੋਧਿਆ ਗਇਆ। ਜਥੇ ਦਾ ਪ੍ਰੋਗਰਾਮ ਰਾਤ ਤਕ ਪਿੰਡ ਰੱਬੋਂ, ਥਾਣਾ ਡੇਹਲੋਂ (ਜ਼ਿਲਾ ਲੁਧਿਆਨਾ) ਪਹੁੰਚ ਜਾਣ ਦਾ ਸੀ। ਇਹ ਸ਼ਹੀਦੀ ਜਥਾ ਲਾਟੋਂ, ਕਟਾਣੀ, ਰਾਮਪੁਰ ਦੇ ਰਸਤੇ ਹੁੰਦਾ ਹੋਇਆ ਅੱਧੀ ਰਾਤ ਨੂੰ ਪਿੰਡ ਰੱਬੋਂ ਪਹੁੰਚ ਗਇਆ। ਇਹ ਗੱਲ ੧੩ ਜਨਵਰੀ ਸੰਨ ੧੮੭੨ ਦੀ ਹੈ। ਪਿੰਡੋਂ ਬਾਹਰ ਨਾਮਧਾਰੀਆਂ ਦੇ ਖੂਹ ਉਤੇ ਡੇਰਾ ਲਾ ਲਇਆ ਤੇ ਅਗਲਾ ਸਾਰਾ ਦਿਨ ਵੀ ਇਥੇ ਹੀ ਬਤੀਤ ਕੀਤਾ। ਸਾਹਨੇਵਾਲ ਦਾ ਥਾਣੇਦਾਰ ਕੁਝ ਸਿਪਾਹੀਆਂ ਅਤੇ ਭੈਣੀ ਸਾਹਿਬ ਦੇ ਨੰਬਰਦਾਰਾਂ ਸਮੇਤ ਜਥੇ ਦੀਆਂ ਕਾਰਵਾਈਆਂ ਵੇਖਣ ਲਈ ਪਿਛੇ ਪਿਛੇ ਤੁਰ ਪਇਆ। ਨੰਬਰਦਾਰ ਤਾਂ ਜਥੇ ਨੂੰ ਲਾਟੋਂ ਤਕ ਛੱਡ ਕੇ ਵਾਪਸ ਆ ਗਏ, ਪੁਲੀਸ ਸਿਪਾਹੀ ਰਾਮਪੁਰ ਕਟਾਨੀ ਤੱਕ ਛੱਡ ਕੇ ਮੁੜ ਆਏ। ਇਥੋਂ ਅੱਗੇ ਰਿਆਸਤ ਪਟਿਆਲਾ ਦੀ ਹੱਦ ਸ਼ੁਰੂ ਹੋ ਜਾਂਦੀ ਸੀ। ਦੋਰਾਹਾ (ਰਿਆਸਤ ਪਟਿਆਲਾ) ਦੇ ਥਾਣੇਦਾਰ ਨੂੰ ਜਥੇ ਬਾਬਤ ਖਬਰ ਕਰ ਦਿਤੀ ਗਈ।

ਸਰਫਰਾਜ਼ ਖਾਨ ਉਸੇ ਸ਼ਾਮ ਲੁਧਿਆਨੇ ਪੁਜ ਗਇਆ ਤੇ ਪੁਲੀਸ ਕਪਤਾਨ ਨੂੰ ਸਾਰੀ ਰਪੋਰਟ ਜਾ ਦਿਤੀ। ਮਲੇਰਕੋਟਲੇ ਦੀ ਰਿਆਸਤ ਦੀ ਗੱਦੀ ਦਾ ਉਨ੍ਹਾਂ ਦਿਨਾਂ ਵਿਚ ਝਗੜਾ ਚਲ ਰਹਿਆ ਸੀ ਤੇ ਰਿਆਸਤ ਦਾ ਪਰਬੰਧ ਇਕ ਕੌਂਸਲ ਦੇ ਹੱਥਾਂ ਵਿਚ ਸੀ ਤੇ ਉਹ ਕੌਂਸਲ ਡਿਪਟੀ ਕਮਿਸ਼ਨਰ ਲੁਧਿਆਨਾ ਦੇ ਅਧੀਨ ਸੀ। ਡਿਪਟੀ ਕਮਿਸ਼ਨਰ ਨੂੰ ਇਹ ਖਬਰ ਮਿਲਦਿਆਂ ਹੀ ਉਸ ਨੇ ਮਲੇਰਕੋਟਲੇ ਦੇ ਬਚਾਉ ਲਈ ਹਰ ਤਰ੍ਹਾਂ ਦੇ ਜਤਨ ਅਰੰਭ ਦਿਤੇ ਤੇ ਨੇੜੇ ਬੰਨੇ ਦੇ ਥਾਣਿਆਂ ਵਿਚ ਵੀ ਲੋੜੀਂਦੇ ਹੁਕਮ ਭਿਜਵਾ ਦਿਤੇ।

ਭਾਵੇਂ ਸਰ ਫਰਾਜ਼ ਖਾਨ ਭੈਣੀ ਸਾਹਿਬ ਸਭ ਕੁਝ ਆਪਣੀਆਂ ਅੱਖਾਂ ਨਾਲ ਵੇਖ ਗਇਆ ਸੀ ਫਿਰ ਵੀ ਬਾਬਾ ਰਾਮ ਸਿੰਘ ਜੀ ਨੇ ਆਪਣੇ ਵਲੋਂ ਸੱਚੇ ਹੋਣ ਲਈ ਸੂਬਾ ਲੱਖਾ ਸਿੰਘ ਨੂੰ ਉਸੇ ਵੇਲੇ ਡਿਪਟੀ ਕਮਿਸ਼ਨਰ ਲੁਧਿਆਨਾ ਵਲੇ ਸ਼ਹੀਦੀ ਜਥੇ ਬਾਰੇ ਸੂਚਿਤ ਕਰਨ ਲਈ ਭੇਜ ਦਿਤਾ। ਡਿਪਟੀ ਕਮਿਸ਼ਨਰ ਨੇ ਸੂਬਾ ਲੱਖਾ ਸਿੰਘ ਨੂੰ ਉਸੇ ਵੇਲੇ ਗਰਿਫਤਾਰ ਕਰਵਾ ਦਿਤਾ।

ਪਿੰਡ ਰੱਬੋਂ ਠਹਿਰੇ ਹੋਏ ਸ਼ਹੀਦੀ ਜਥੇ ਨੇ ਫੈਸਲਾ ਕੀਤਾ ਕਿ ਮਲੇਰਕੋਟਲੇ ਤੇ ਧਾਵਾ ਬੋਲਣ ਤੋਂ ਪਹਿਲਾਂ ਸਰਦਾਰ ਬਦਨ ਸਿੰਘ ਮਲੋਦ ਵੱਲ ਜਾਇਆ ਜਾਵੇ ਤੇ ਉਸ ਪਾਸੋਂ ਹਥਿਆਰ ਤੇ ਹੋਰ ਲੋੜੀਂਦੇ ਸਾਮਾਨ ਦੀ ਮੰਗ ਕੀਤੀ ਜਾਵੇ ਅਤੇ ਜੇਕਰ ਉਹ ਨਾਂਹ ਨੁੱਕਰ ਕਰੇ ਤਾਂ ਜ਼ਬਰਦਸਤੀ ਲੁੱਟ ਮਾਰ ਕਰ ਕੇ ਕੰਮ ਸਾਰਿਆ ਜਾਵੇ। ਮਲੋਦ, ਰੱਬੋਂ ਤੋਂ ਤਿੰਨ ਕੁ ਮੀਲ ਦੀ ਵਿਥ ਤੇ ਸੀ ਤੇ ਸਰਦਾਰ ਬਦਨ ਸਿੰਘ ਮਲੋਦ ਇਲਾਕੇ ਦਾ ਮੰਨਿਆ ਪਰਮੰਨਿਆ ਸਿੱਖ ਰਈਸ ਸੀ। ਇਹ ਮਤਾ ਪਕਾ ਕੇ ਸਿੰਘਾਂ ਨੇ ਸ਼ਾਮ ਦਾ ਭੋਜਨ ਕੀਤਾ ਤੇ ੧੪ ਜਨਵਰੀ ਦੀ ਰਾਤ ਨੂੰ ਸਾਰਾ ਜਥਾ ਮਲੋਦ ਤੇ ਜਾ ਪਇਆ। ਕੁਝ ਸਿੰਘਾਂ ਨੂੰ ਲਾਠੀਆਂ ਦੇ ਕੇ ਕਿਲ੍ਹੇ ਦੇ ਦਰਵਾਜ਼ਿਆਂ ਤੇ ਖੜਾ ਕਰ ਦਿਤਾ। ਬਾਕੀ ਸਿੰਘਾਂ ਦੇ ਦੋ ਟੋਲੇ ਬਣਾ ਲਏ ਗਏ। ਫੈਸਲਾ ਹੋਇਆ ਕਿ ਦਸ ਬਾਰਾਂ ਸਿੰਘ, ਬਦਨ ਸਿੰਘ ਦੇ ਘਰ ਜਾਣ ਅਤੇ



Sri Satguru Jagjit Singh Ji Elibrary NamdhariElibrary@gmail.com

ਬਾਕੀ ਦੇ ਤਬੇਲੇ ਵੱਲ ਜਾ ਕੇ ਘੋੜੀਆਂ ਆਦਿ ਖੋਲ੍ਹਣ ਦਾ ਕੰਮ ਸੰਭਾਲਣ।

ਸਰਦਾਰ ਬਦਨ ਸਿੰਘ ਅਜੇ ਸ਼ਿਕਾਰ ਖੇਡ ਕੇ ਮੁੜਿਆ ਹੀ ਸੀ ਕਿ ਦਸਾਂ ਕੂਕਿਆਂ ਨੇ ਜਾ ਫਤਹਿ ਗਜਾਈ। ਕੁਝ ਮਿੰਟ ਐਧਰ ਉਧਰ ਦੀਆਂ ਸਾਧਾਰਨ ਜਿਹੀਆਂ ਗੱਲਾਂ ਬਾਤਾਂ ਕਰਨ ਤੋਂ ਉਪਰੰਤ ਕੂਕਿਆਂ ਨੇ ਆਪਣਾ ਮਨੋਰਥ ਦਸਿਆ ਤੇ ਹਥਿਆਰਾਂ ਦੀ ਮੰਗ ਕੀਤੀ। ਸਰਦਾਰ ਨੇ ਟਾਲ ਮਟੋਲਾ ਕਰ ਦਿਤਾ। ਸਰਦਾਰ ਬਦਨ ਸਿੰਘ ਦਾ ਕੋਰਾ ਜੁਆਬ ਸੁਣ ਕੇ ਬੀਬੀ ਇੰਦ ਕੌਰ ਨੂੰ ਗੁੱਸਾ ਆਇਆ ਤੇ ਉਸ ਨੇ ਝੱਟ ਇਕ ਡਾਂਗ ਬਦਨ ਸਿੰਘ ਦੇ ਸਿਰ ਵਿਚ ਟਿਕਾ ਦਿਤੀ। ਬੱਸ, ਫਿਰ ਕੀ ਸੀ ਲੁੱਟ ਮਾਰ ਸ਼ੁਰੂ ਹੋ ਗਈ। ਬਦਨ ਸਿੰਘ ਕੂਕਿਆਂ ਨਾਲ ਹੱਥੋਪਾਈ ਹੋ ਗਇਆ। ਹੱਥੋਪਾਈ ਹੁੰਦਿਆਂ ਸਰਦਾਰ ਦਾ ਹੱਥ ਇਕ ਕੂਕੇ ਦੇ ਟਕੂਏ ਤੇ ਜਾ ਪਇਆ ਤੇ ਉਸ ਨੇ ਮੌਕਾ ਸੰਭਾਲ ਕੇ ਦੋ ਤਿੰਨ ਕੂਕੇ ਫਟੜ ਕਰ ਛੱਡੇ।

ਦੂਜੇ ਪਾਸੇ ਤਬੇਲੇ ਵਿਚ ਬੂਟਾ ਕੋਚਵਾਨ ਤੇ ਉਸ ਦਾ ਭਰਾ ਦਸੌਂਧੀ ਆਰਾਮ ਕਰ ਰਹੇ ਸਨ। ਦਸੌਂਧੀ ਤਾਂ ਰੌਲਾ ਰੱਪਾ ਸੁਣ ਕੇ ਕੋਠੇ ਉਤੋਂ ਦੀ ਭੱਜ ਨਿਕਲਿਆ ਪਰੰਤੂ ਬੂਟਾ, ਕੂਕਿਆਂ ਦੇ ਹੱਥ ਆ ਗਇਆ ਤੇ ਕਤਲ ਕੀਤਾ ਗਇਆ। ਸਿੰਘਾਂ ਨੇ ਘੋੜੀਆਂ ਖੋਲ੍ਹਣੀਆਂ ਸ਼ੁਰੂ ਕਰ ਦਿਤੀਆਂ।

ਕੁਝ ਕੂਕੇ ਸਰਦਾਰ ਬਦਨ ਸਿੰਘ ਦੇ ਅਹਿਲਕਾਰ ਜੈਮਲ ਸਿੰਘ ਨੂੰ ਉਸ ਦੇ ਘਰ ਜਾ ਪਏ। ਹਥਿਆਰਾਂ ਅਤੇ ਸੰਦੂਕਾਂ ਦੀਆਂ ਚਾਬੀਆਂ ਮੰਗੀਆਂ। ਜੈਮਲ ਸਿੰਘ ਦੇ ਮੁੰਡੇ ਨੂੰ ਸੱਟਾਂ ਲੱਗੀਆਂ। ਜੈਮਲ ਸਿੰਘ ਦੀ ਇਕ ਬੰਦੂਕ ਅਤੇ ਦੋ ਤਲਵਾਰਾਂ ਕੂਕਿਆਂ ਦੇ ਹੱਥ ਆਈਆਂ।

ਉਧਰ ਬਦਨ ਸਿੰਘ ਨੂੰ ਰੌਲਾ ਪਾਉਣ ਤੇ ਖਤਰੇ ਦਾ ਅਲਾਰਮ ਕਰਨ ਦਾ ਮੌਕਾ ਮਿਲ ਗਇਆ। ਨਾਲ ਦੇ ਪਿੰਡ ਖੇੜੀ ਤੋਂ ਵਾਹਰ ਆ ਗਈ। ਦੋਹਾਂ ਪਾਸਿਆਂ ਤੋਂ ਚੰਗੀ ਮੁਠ-ਭੇੜ ਹੋਈ। ਕੂਕੇ ਭੱਜ ਨਿਕਲੇ। ਇਸ ਸਾਰੇ ਘਮਸਾਣ ਵਿਚ ਦੋ ਕੂਕੇ ਮਰੇ ਤੇ ਚਾਰ ਸਖਤ ਜ਼ਖਮੀ ਹੋ ਕੇ ਡਿੱਗ ਪਏ। ਮਰਨ ਵਾਲਿਆਂ ਵਿਚੋਂ ਬੀਬੀ ਇੰਦ ਕੌਰ ਦਾ ਪਤੀ ਨੰਦ ਸਿੰਘ ਵੀ ਸੀ। ਮਲੌਦ ਵਾਲਿਆਂ ਦੇ ਦੋ ਆਦਮੀ ਬੂਟਾ ਕੋਚਵਾਨ ਤੇ ਮੁਨਸ਼ੀ ਨਬੀ ਬਖਸ਼ ਮਾਰੇ ਗਏ। ਸਰਦਾਰ ਬਦਨ ਸਿੰਘ ਤੇ ਉਸ ਦਾ ਇਕ ਸਾਥੀ ਨਿਹਾਲ ਸਿੰਘ ਜ਼ਖਮੀ ਹੋਏ। ਇਸ ਹੱਲੇ ਵਿਚ ਸਿੰਘ ੧੯ ਘੋੜੀਆਂ ਖੋਲ੍ਹ ਕੇ ਲੈ ਗਏ ਸਨ ਜਿਨ੍ਹਾਂ ਵਿਚੋਂ ਬਾਰਾਂ ਘੋੜੀਆਂ ਪਿੰਡ ਵਾਲਿਆਂ ਨੇ ਮੋੜਵੇਂ ਹੱਲੇ ਸਮੇਂ ਖੋਹ ਲਈਆਂ ਸਨ। ਇਸ ਤੋਂ ਬਿਨਾਂ ਜੈਮਲ ਸਿੰਘ ਦੀ ਇਕ ਦੁਨਾਲੀ ਬੰਦੂਕ ਤੇ ਤਿੰਨ ਤਲਵਾਰਾਂ ਕੂਕਿਆਂ ਦੇ ਹੱਥ ਆਈਆਂ।



Sri Satguru Jagjit Singh Ji Elibrary NamdhariElibrary@gmail.com

ਸਤਾਈਵਾਂ ਕਾਂਡ

# ਮਲੇਰਕੋਟਲੇ ਦਾ ਸਾਕਾ

ਨਾਮਧਾਰੀਆਂ ਦਾ ਇਹ ਸ਼ਹੀਦੀ ਜਥਾ ਮਲੌਦ ਨੂੰ ਛੱਡ ਕੇ ਉਥੋਂ ਸਿੱਧਾ ਮਲੇਰ-ਕੋਟਲੇ ਨੂੰ ਹੋ ਤੁਰਿਆ। ਸਾਰੀ ਨੌਂ ਮੀਲ ਦੀ ਵਾਟ ਸੀ। ਉਪਰ ਦਸਿਆ ਜਾ ਚੁਕਾ ਹੈ ਕਿ ਡਿਪਟੀ ਕਮਿਸ਼ਨਰ ਲੁਧਿਆਨੇ ਨੂੰ ਇਸ ਖਤਰੇ ਸੰਬੰਧੀ ਪਹਿਲਾਂ ਪਤਾ ਲਗ ਚੁਕਾ ਸੀ ਤੇ ਉਸ ਨੇ ਲੁਧਿਆਨੇ ਵਿਚ ਸਾਰੀਆਂ ਰਿਆਸਤਾਂ ਦੇ ਏਜੰਟਾਂ ਨੂੰ ਇਕੱਠਿਆਂ ਕਰ ਕੇ ਕੂਕਿਆਂ ਨੂੰ ਰੋਕਣ ਲਈ ਲੋੜੀਂਦੀਆਂ ਹਦਾਇਤਾਂ ਕਰ ਦਿਤੀਆਂ ਸਨ। ਬਹੁਤ ਸਾਰੀ ਫੌਜ ਤੇ ਪੁਲੀਸ ਮਲੇਰਕੋਟਲੇ ਪੁੱਜ ਚੁਕੀ ਸੀ ਤੇ ਰਾਤ ਨੂੰ ਹਰੇਕ ਦਰਵਾਜ਼ੇ ਅਤੇ ਲਾਂਘੇ ਉਤੇ ਕਰੜਾ ਪਹਿਰਾ ਲਾਇਆ ਗਇਆ ਸੀ।

੧੫ ਜੁਲਾਈ ਅੰਮ੍ਰਿਤ ਵੇਲੇ ਹੀ ਨਾਮਧਾਰੀ ਸਿੰਘਾਂ ਦਾ ਸ਼ਹੀਦੀ ਜਥਾ ਸ਼ਹਿਰ ਦੀ ਫ਼ਸੀਲ ਦੇ ਬਾਹਰ ਛਾਬੀ ਦਰਵਾਜ਼ੇ ਪਹੁੰਚ ਗਇਆ। ਇਸ ਦਰਵਾਜ਼ੇ ਦੇ ਅੰਦਰਲੇ ਪਾਸੇ ਨਾਲ ਹੀ ਕੋਤਵਾਲੀ ਸੀ ਤੇ ਉਥੋਂ ਨਾਲ ਹੀ ਬੁੱਚੜਾਂ ਦਾ ਮਹੱਲਾ ਸ਼ੁਰੂ ਹੋ ਜਾਂਦਾ ਸੀ। ਕੂਕਿਆਂ ਨੂੰ ਬਹੁਤਾ ਗੁੱਸਾ ਕੋਤਵਾਲ ਤੇ ਸੀ ਜਿਸ ਨੇ ਗੁਰਮੁਖ ਸਿੰਘ ਨੰਬਰਦਾਰ ਦੇ ਸਾਹਮਣੇ, ਵਹਿੜਕੇ ਨੂੰ ਹਲਾਲ ਕਰਵਾਇਆ ਸੀ। ਗੁਰਮੁਖ ਸਿੰਘ ਨੰਬਰਦਾਰ ਵੀ ਇਸ ਵੇਲੇ ਸ਼ਹੀਦੀ ਜਥੇ ਦੇ ਨਾਲ ਸੀ। ਸਵੇਰੇ ਦਿਨ ਦੇ ਚੜ੍ਹਾਅ ਨਾਲ ਜਦ ਸਾਰੇ ਪਹਿਰੇਦਾਰ ਅਵੇਸਲੇ ਹੋ ਗਏ ਤਾਂ ਕੁਝ ਕੂਕੇ ਇਕ ਪਾਸਿਉਂ ਫ਼ਸੀਲ ਟੁੱਟੀ ਵੇਖ ਕੇ ਸ਼ਹਿਰ ਦੇ ਅੰਦਰ ਦਾਖਲ ਹੋ ਗਏ ਤੇ ਅੰਦਰੋਂ ਗੇਟ ਖੋਲ੍ਹ ਦਿਤੇ। ਸਾਰੇ ਦਾ ਸਾਰਾ ਜਥਾ ਇਕੋ ਹੱਲਾ ਕਰ ਕੇ ਕੁਤਵਾਲੀ ਤੇ ਜਾ ਪਇਆ। ਸ਼ਹਿਰ ਵਿਚ ਹਫੜਾ ਦਫੜੀ ਮੱਚ ਗਈ। ਅਹਿਮਦ ਖਾਂ ਕੋਤਵਾਲ ਕੁਝ ਸਿਪਾਹੀ ਲੈ ਕੇ ਕੂਕਿਆਂ ਦੇ ਟਾਕਰੇ ਲਈ ਆਇਆ। ਕੋਤਵਾਲੀ ਦੇ ਸਾਹਮਣੇ ਚੌਂਕ ਵਿਚ ਘੰਟਾ, ਡੇਢ ਘੰਟਾ ਖ਼ੂਬ ਘਮਸਾਣ ਮਚਿਆ। ਅੰਤ ਕੂਕੇ ਆਪਣੇ ਬਚਾਅ ਲਈ ਸ਼ਹਿਰੋਂ ਬਾਹਰ ਨਿਕਲ ਤੁਰੇ। ਅਹਿਮਦ ਖਾਂ ਕੋਤਵਾਲ ਤੇ ਸੱਤ ਸਿਪਾਹੀ ਮਾਰੇ ਗਏ ਤੇ ੧੫ ਆਦਮੀ ਜ਼ਖਮੀ ਹੋਏ*। ਨਾਮਧਾਰੀਆਂ ਵਿਚੋਂ ਸੱਤ ਸਿੰਘ ਸ਼ਹੀਦ ਹੋਏ ਤੇ ਦੋ ਸਖਤ ਜ਼ਖਮੀ ਹੋ ਕੇ ਮਲੇਰਕੋਟਲੀਆਂ ਦੇ ਘੇਰੇ ਵਿਚ ਆ ਗਏ। ਕੁਝ ਜ਼ਖਮੀ ਸਿੰਘਾਂ ਨੂੰ ਮਲੇਰਕੋਟਲੇ ਤੋਂ

---

*ਵੇਖੋ 'The Sikhs' by S. Khushwant Singh ੧੯੫੩, ਪੰਨਾ ੯੪ ਅਤੇ ਮਹਾਰਾਜਾ ਪਟਿਆਲਾ ਦੀ ੧੭ ਨੂੰ ਪੰਜਾਬ ਸਰਕਾਰ ਵੱਲ ਭੇਜੀ ਹੋਈ ਤਾਰ।



Sri Satguru Jagjit Singh Ji Elibrary NamdhariElibrary@gmail.com

ਖਿਸਕਣ ਸਮੇਂ ਨਾਲ ਹੀ ਲੈ ਗਏ ਸਨ† ।

ਕੂਕੇ ਮਲੇਰਕੋਟਲੇ ਤੋਂ ਨਿਕਲ ਕੇ ਸਿੱਧੇ ਸਿਕੰਦਰਪੁਰ ਵੱਲ ਨੂੰ ਹੋ ਤੁਰੇ। ਮਲੇਰ-ਕੋਟਲੀਆਂ ਨੇ ਜਾ ਰਹੇ ਕੂਕਿਆਂ ਤੇ ਤਿੰਨ ਵੇਰ ਹੱਲੇ ਬੋਲੇ, ਪਹਿਲਾ ਨਾਈ ਵਾਲੇ ਖੂਹ ਉਤੇ, ਦੂਜਾ ਪਜਬੇਰੀ ਅਤੇ ਤੀਸਰਾ ਪਿੰਡ ਭੇਡੋਂ ਦੇ ਕੋਲ। ਸਿੰਘ ਜਦ ਪਿਛਾਂਹ ਮੁੜ ਕੇ ਪੈਂਦੇ ਤਾਂ ਕੋਟਲੀਏ ਦੌੜ ਜਾਂਦੇ ਸਨ। ਮਲੇਰਕੋਟਲੇ ਦਾ ਆਕੜਖਾਨ ਪਠਾਣ ਸਮੁੰਦ ਖਾਂ ਬੜਾ ਸੂਰਬੀਰ ਮੰਨਿਆ ਜਾਂਦਾ ਸੀ। ਸਿੰਘਾਂ ਦੇ ਮਲੇਰਕੋਟਲੇ ਦੇ ਹੱਲੇ ਵੇਲੇ ਉਹ ਲੜਾਈ ਵਿਚ ਸ਼ਾਮਲ ਨਹੀਂ ਸੀ ਹੋ ਸਕਿਆ। ਜਦ ਉਸ ਨੂੰ ਇਸ ਸਾਕੇ ਦਾ ਪਤਾ ਲੱਗਾ ਤਾਂ ਉਹ ਆਪਣੇ ਨਾਲ ਕੁਝ ਸਾਥੀ ਲੈ ਕੇ ਕੂਕਿਆਂ ਦਾ ਪਿੱਛਾ ਕਰਨ ਲਈ ਤੁਰ ਪਇਆ। ਪਿੰਡ ਭੇਡੋਂ ਦੇ ਨੇੜੇ ਪੁੱਜ ਕੇ ਉਸ ਨੇ ਲਲਕਾਰਾ ਮਾਰਿਆ ਕਿ 'ਆਉ, ਕਿਹੜਾ ਹੈ ਤੁਹਾਡਾ ਸਰਦਾਰ, ਬਾਹਰ ਨਿਤਰੇ ਤੇ ਮੇਰੇ ਨਾਲ ਦੋ ਹੱਥ ਕਰੇ'। ਸਮੁੰਦ ਖਾਂ ਦਾ ਇਹ ਲਲਕਾਰਾ ਸੁਣ ਕੇ ਸਰਦਾਰ ਹੀਰਾ ਸਿੰਘ ਆਪਣਾ ਘੋੜਾ ਪਠਾਣ ਦੇ ਸਾਹਮਣੇ ਲੈ ਆਇਆ ਤੇ ਉਸ ਨੂੰ ਪਹਿਲਾ ਵਾਰ ਕਰਨ ਵਾਸਤੇ ਕਹਿਆ। ਸਮੁੰਦ ਖਾਂ ਨੇ ਵਾਰ ਕੀਤਾ। ਸਰਦਾਰ ਹੀਰਾ ਸਿੰਘ ਪਾਸ ਢਾਲ ਨਹੀਂ ਸੀ। ਉਸ ਨੇ ਆਪਣਾ ਘੋੜਾ ਥੋੜਾ ਜਿੰਨਾ ਘੁਮਾਇਆ ਤੇ ਸਮੁੰਦ ਖਾਂ ਦਾ ਵਾਰ ਰੋਕਣ ਲਈ ਆਪਣੀ ਖੱਬੀ ਬਾਂਹ ਅੱਗੇ ਕਰ ਦਿਤੀ। ਪਠਾਣ ਦੀ ਤਲਵਾਰ ਨਾਲ ਸਰਦਾਰ ਹੀਰਾ ਸਿੰਘ ਦਾ ਗੁੱਟ ਵਢਿਆ ਗਇਆ। ਹੁਣ ਹੀਰਾ ਸਿੰਘ ਨੇ ਅਜਿਹੀ ਫੁਰਤੀ ਨਾਲ ਮੋੜਵਾਂ ਵਾਰ ਕੀਤਾ ਕਿ ਸਮੁੰਦ ਖਾਂ ਦਾ ਸਿਰ, ਧੜ ਨਾਲੋਂ ਅੱਡ ਹੋ ਕੇ ਧਰਤੀ ਤੇ ਡਿੱਗ ਪਇਆ।

ਇਉਂ ਵੈਰੀ-ਹੱਲਿਆਂ ਦੀਆਂ ਸੱਟਾਂ ਝਲਦਾ ਹੋਇਆ ਨਾਮਧਾਰੀ ਸਿੰਘਾਂ ਦਾ ਇਹ ਜਥਾ, ਬਾਰਾਂ ਮੀਲ ਦੀ ਵਾਟ ਝਾਗ ਕੇ ਪਿੰਡ ਰੜ ਪੁਜ ਗਇਆ। ਪਿੰਡ ਤੋਂ ਬਾਹਰ ਥੋੜੀ ਵਿੱਥ ਤੇ ਜੰਗਲ ਵਿਚ ਡੇਰੇ ਲਾ ਦਿਤੇ। ਜਥੇ ਦੇ ਨਾਲ ਗੁਰਦਿਤ ਸਿੰਘ, ਹੀਰਾ ਸਿੰਘ, ਬਿਸ਼ਨ ਸਿੰਘ, ਸੁੰਦਰ ਸਿੰਘ, ਹਰਨਾਮ ਸਿੰਘ ਅਤੇ ਕਰਮ ਸਿੰਘ ਇਸੇ ਪਿੰਡ ਦੇ ਰਹਿਣ ਵਾਲੇ ਸਨ। ਉਹ ਆਪੋ ਆਪਣੇ ਘਰੀਂ ਚਲੇ ਗਏ। ਜਥੇ ਨੇ ਪਿੰਡੋਂ ਭਾਂਡੇ ਤੇ ਰਾਸ਼ਨ ਮੰਗਵਾ ਕੇ ਪ੍ਰਸ਼ਾਦ ਤਿਆਰ ਕਰ ਕੇ ਛਕਿਆ। ਸਰਦਾਰ ਹੀਰਾ ਸਿੰਘ ਸਕਰੌਦੀ ਵਾਲੇ ਨੇ ਤੇਲ ਗਰਮ ਕਰ ਕੇ ਆਪਣਾ ਟੁੰਡ ਤਲਿਆ ਤਾਕਿ ਲਹੂ ਵਗਣੋਂ ਬੰਦ ਹੋ ਜਾਵੇ। ਕੂਕਿਆਂ ਦੀਆਂ ਲਹੂ ਭਰੀਆਂ ਤਲਵਾਰਾਂ ਤੇ ਗੰਡਾਸੇ ਵੇਖ ਕੇ ਪਿੰਡ ਦੇ ਲੋਕ ਭੈਭੀਤ ਹੋ ਰਹੇ ਸਨ।

---

†ਮਲੇਰਕੋਟਲੇ ਦੇ ਸਾਕੇ ਵਿਚ ਜ਼ਖਮੀ ਨਾਮਧਾਰੀ ਸਿੰਘਾਂ ਦੀ ਪੂਰੀ ਪੂਰੀ ਗਿਣਤੀ ਨਹੀਂ ਕੀਤੀ ਜਾ ਸਕਦੀ। ਕਈ ਜ਼ਖਮੀਆਂ ਨੂੰ ਕੂਕੇ ਨਾਲ ਹੀ ਲੈ ਗਏ ਸਨ। ਰੜ ਵਿਚ ਗਰਿਫਤਾਰ ਕੀਤੇ ਗਏ ਸਿੰਘਾਂ ਵਿਚੋਂ ਜ਼ਖਮੀਆਂ ਦੀ ਗਿਣਤੀ ਸਰਕਾਰੀ ਰਪੋਰਟਾਂ ਅਨੁਸਾਰ ੨੯ ਦੱਸੀ ਜਾਂਦੀ ਹੈ। ਇਨ੍ਹਾਂ ਵਿਚੋਂ ਕੁਝ ਮਲੇਰਕੋਟਲੇ ਦੇ ਵਡੇ ਘਮਸਾਣ ਵਿਚ ਫੱਟੜ ਹੋਏ ਹੋਣਗੇ ਅਤੇ ਕੁਝ ਰਾਹ ਵਿਚ ਮਲੇਰਕੋਟਲੀਆਂ ਵਲੋਂ ਕੀਤੇ ਗਏ ਇਕੇ ਦੁੱਕੇ ਹੱਲਿਆਂ ਵੇਲੇ ਫੱਟੜ ਹੋਏ ਹੋਣਗੇ।



Sri Satguru Jagjit Singh Ji Elibrary NamdhariElibrary@gmail.com

ਪਿੰਡ ਦੇ ਨੰਬਰਦਾਰ ਅਤਰ ਸਿੰਘ ਨੇ ਸ਼ੇਰਪੁਰ ਦੇ ਥਾਣੇ ਕੂਕਿਆਂ ਦੇ ਜਥੇ ਬਾਰੇ ਇਤਲਾਹ ਭੇਜ ਦਿਤੀ। ਨਾਇਬ ਨਾਜ਼ਮ ਨਿਆਜ਼ ਅਲੀ ਦਿਨ ਢਲਦੇ ਤਕ ਕੁਝ ਸਿਪਾਹੀ ਲੈ ਕੇ ਰੜ ਪਹੁੰਚ ਗਇਆ। ਉਸ ਦਾ ਖਿਆਲ ਸੀ ਕਿ ਸ਼ਾਇਦ ਕੂਕੇ ਅਗੋਂ ਟਾਕਰਾ ਕਰਨਗੇ ਪਰੰਤੂ ਕੂਕਿਆਂ ਨੇ ਬਿਨਾਂ ਕਿਸੇ ਹੀਲ ਹੁੱਜਤ ਦੇ ਆਪਣੇ ਆਪ ਨੂੰ ਪੁਲੀਸ ਦੇ ਹਵਾਲੇ ਕਰ ਦਿਤਾ। ਗਰਿਫਤਾਰ ਕੀਤੇ ਹੋਏ ਕੈਦੀਆਂ ਨੂੰ ਸ਼ੇਰਪੁਰ ਲਿਜਾ ਕੇ ਕਿਲ੍ਹੇ ਵਿਚ ਬੰਦ ਕਰ ਦਿਤਾ ਗਇਆ ਤੇ ਇਸ ਘਟਨਾ ਸੰਬੰਧੀ ਡਿਪਟੀ ਕਮਿਸ਼ਨਰ ਲੁਧਿਆਨਾ ਅਤੇ ਮਹਾਰਾਜਾ ਪਟਿਆਲਾ ਨੂੰ ਖਬਰ ਪਹੁੰਚਾ ਦਿਤੀ ਗਈ। ਨਿਆਜ਼ ਅਲੀ ਦੀ ਰਪੋਰਟ ਅਨੁਸਾਰ ਉਸ ਸਮੇਂ ਕੁਲ ੬੮ ਕੂਕੇ ਸਨ ਜਿਨ੍ਹਾਂ ਵਿਚੋਂ ਦੋ ਇਸਤਰੀਆਂ ਵੀ ਸਨ। ਇਨ੍ਹਾਂ ਵਿਚੋਂ ੨੯ ਕੂਕੇ ਫਟੜ ਸਨ, ਬਾਕੀਆਂ ਨੂੰ ਮਾੜੀਆਂ ਮੋਟੀਆਂ ਝਰੀਟਾਂ ਆਈਆਂ ਹੋਈਆਂ ਸਨ।

## ਕੂਕਿਆਂ ਦਾ ਤੋਪਾਂ ਨਾਲ ਉਡਾਏ ਜਾਣਾ

ਪੰਦਰਾਂ ਜਨਵਰੀ ੧੮੭੨ ਨੂੰ ਦਿਨ ਚੜ੍ਹਦੇ ਨਾਲ ਹੀ ਮਲੋਂਦ ਦੀ ਰਾਤ ਵੇਲੇ ਦੀ ਘਟਨਾ ਦੀ ਖਬਰ ਮਿਸਟਰ ਕਾਵਨ ਡਿਪਟੀ ਕਮਿਸ਼ਨਰ ਲੁਧਿਆਨਾ ਨੂੰ ਪੁੱਜ ਗਈ। ਅੰਬਾਲੇ ਦਾ ਕਮਿਸ਼ਨਰ ਮਿਸਟਰ ਟੀ. ਡੀ. ਫੋਰਸਾਈਥ ਦਿੱਲੀ ਗਇਆ ਹੋਇਆ ਸੀ। ਮਿਸਟਰ ਕਾਵਨ ਨੇ ਖਬਰ ਮਿਲਦਿਆਂ ਹੀ ਹੇਠ ਲਿਖੀ ਤਾਰ ਸਕੱਤਰ ਪੰਜਾਬ ਸਰਕਾਰ ਦਿੱਲੀ ਨੂੰ ਭੇਜ ਦਿਤੀ ਤੇ ਆਪ ਉਸੇ ਵੇਲੇ ਮੌਕਾ ਵੇਖਣ ਲਈ ਮਲੋਂਦ ਵੱਲ ਤੁਰ ਪਇਆ :-

"Two Hundred Kookas attacked Malaud fort last night. Wounded Sardar Badan Singh and killed two men. One Kooka killed and two captured. I go out atonce. Particulars by post."

ਅਰਥਾਤ :—ਦੋ ਸੌ ਕੂਕਿਆਂ ਨੇ ਰਲ ਕੇ ਕਲ੍ਹ ਰਾਤ ਮਲੋਂਦ ਦੇ ਕਿਲ੍ਹੇ ਤੇ ਹੱਲਾ ਬੋਲਿਆ ਹੈ। ਸਰਦਾਰ ਬਦਨ ਸਿੰਘ ਜ਼ਖਮੀ ਹੋ ਗਇਆ ਹੈ ਅਤੇ ਦੋ ਆਦਮੀ ਮਾਰੇ ਗਏ ਹਨ। ਮੈਂ ਹੁਣੇ ਜਾਂਦਾ ਹਾਂ। ਵੇਰਵੇ ਨਾਲ ਹਾਲ ਡਾਕ ਰਾਹੀਂ।

ਮਲੋਂਦ ਨੂੰ ਜਾਂਦਿਆਂ ਹੋਇਆਂ ਰਸਤੇ ਵਿਚ ਹੀ ਉਸ ਨੂੰ ਮਲੇਰਕੋਟਲੇ ਦੇ ਸਾਕੇ ਦਾ ਪਤਾ ਲਗ ਗਇਆ ਤੇ ਇਹ ਖਬਰ ਭੀ ਉਸ ਨੇ ਤਾਰ ਰਾਹੀਂ ਪੁਚਾ ਦਿਤੀ। ਹਾਲਾਤ ਵਿਗੜਦੇ ਵੇਖ ਕੇ ਉਸ ਨੇ ਤੁਰਤ ਫੌਜੀ ਸਹਾਇਤਾ ਭੇਜਣ ਦੀ ਵੀ ਮੰਗ ਕੀਤੀ। ਝੱਟ ਪੱਟ ਜਲੰਧਰੋਂ ੫੪ ਨੰਬਰ ਦੀ ਪਲਟਨ ਲੁਧਿਆਨੇ ਪੁੱਜ ਗਈ। ਇਸ ਤੋਂ ਮਹਾਰਾਜਾ ਪਟਿਆਲਾ, ਮਹਾਰਾਜਾ ਨਾਭਾ ਅਤੇ ਮਹਾਰਾਜਾ ਜੀਂਦ ਵੱਲ ਵੀ ਸਹਾਇਤਾ ਲੈਣ ਲਈ ਸੁਨੇਹੇ ਭੇਜ ਦਿਤੇ ਗਏ। ੧੫ ਜਨਵਰੀ ਲੌਢੇ ਪਹਿਰ ਕਾਵਨ ਆਪਣੇ ਅਮਲੇ ਸਮੇਤ ਮਲੋਂਦ ਪੁਜ ਗਇਆ ਤੇ ਉਸ ਤੋਂ ਥੋੜੀ ਦੇਰ ਬਾਅਦ ਹੀ ਡਾਕਟਰ ਜੌਹਨਸਨ ਸਿਵਲ



Sri Satguru Jagjit Singh Ji Elibrary NamdhariElibrary@gmail.com

# ਨਾਮਧਾਰੀਆਂ ਦਾ ਤੋਪਾਂ ਅੱਗੇ ਉੱਡਣਾ



ਕਹਿਰ ਫ਼ਰੰਗੀ ਵਰਤਿਆ, ਜਦ ਵਿੱਚ ਪੰਜਾਬੇ।
ਸੈਹਣ ਲਗ ਪਏ ਭਾਰਤੀ, ਗ਼ੈਰਾਂ ਦੇ ਦੱਬੇ।
ਫੂਕੀ ਰੂਹ ਸਵਰਾਜ ਦੀ, ਰਾਮ ਸਿੰਘ ਬਾਬੇ।
ਬੁੱਕੇ ਕੂਕੇ ਮਾਲਵੇ, ਮਾਝੇ ਤੇ ਦੁਆਬੇ।
ਲਰਜ਼ੀ ਰੂਹ ਅੰਗਰੇਜ਼ ਦੀ, ਰੰਗ ਢਲੇ ਗੁਲਾਬੇ।
ਕੜ ਕੜ ਤੋਪਾਂ ਕੜਕੀਆਂ, ਹੱਡ ਤਿੜਕ ਤਿੜਾਬੇ।
ਸੜ ਸੜ ਸਾੜਣ ਮਿੱਝ ਨੂੰ, ਰੱਤ ਛੱਪੜ ਢਾਬੇ।
ਰਹਿਣ ਕਦੀ ਨਾ ਸੂਰਮੇ, 'ਜਸ' ਗ਼ੈਰਾਂ ਤਾਬੇ।



ਸਰਜਨ ਲੁਧਿਆਨਾ ਤੇ ਉਸ ਦਾ ਸਹਾਇਕ ਮਿਰਜ਼ਾ ਅਮੀਰ ਬੇਗ ਫੱਟੜਾਂ ਦੀ ਮਲ੍ਹਮ ਪੱਟੀ ਕਰਨ ਲਈ ਮਲੌਦ ਪੁੱਜ ਗਏ। ਮਲੇਰਕੋਟਲੇ ਦੇ ਸਾਕੇ ਨੇ ਮਿਸਟਰ ਕਾਵਨ ਨੂੰ ਵਧੇਰੇ ਪਰੇਸ਼ਾਨ ਕੀਤਾ ਤੇ ਉਸ ਨੇ ਉਸੇ ਵੇਲੇ ਬਾਬਾ ਰਾਮ ਸਿੰਘ ਜੀ ਵੱਲ ਆਦਮੀ ਦੌੜਾਇਆ ਤਾਂ ਜੋ ਉਹ ਅਗਲੇ ਦਿਨ ਅਰਥਾਤ ੧੬ ਜਨਵਰੀ ਨੂੰ ਮਲੌਦ ਪੁੱਜ ਜਾਣ।

ਬਾਬਾ ਜੀ ੧੬ ਤ੍ਰੀਕ ਨੂੰ ਬਾਰਾਂ ਕੁ ਵਜੇ ਆਪਣੇ ਪੰਜਾਂ ਕੂਕਿਆਂ ਸਮੇਤ ਮਲੌਦ ਪੁੱਜ ਗਏ। ਮਿਸਟਰ ਕਾਵਨ ਨੇ ਉਨ੍ਹਾਂ ਨਾਲ ਕੋਈ ਬਹੁਤੀ ਗਲ ਬਾਤ ਨਾ ਕਰਦਿਆਂ ਹੋਇਆਂ ਇੰਨਾ ਹੀ ਕਹਿਆ ਕਿ ਹੁਣ ਤੁਸੀਂ ਜਾ ਸਕਦੇ ਹੋ, ਜੇ ਲੋੜ ਪਈ ਤਾਂ ਲੁਧਿਆਨੇ ਬੁਲਾ ਭੇਜਾਂਗੇ। ਮਲੌਦ ਤੇ ਮਲੇਰਕੋਟਲੇ ਦੀਆਂ ਘਟਨਾਵਾਂ ਨੂੰ ਇੰਨੀ ਮਹਾਨਤਾ ਦਿਤੀ ਜਾਂਦੀ ਸੀ ਕਿ ਪਲ ਪਲ ਪਿਛੋਂ ਸਾਰੀਆਂ ਖਬਰਾਂ ਸਕੱਤਰ, ਪੰਜਾਬ ਸਰਕਾਰ ਨੂੰ ਤਾਰਾਂ ਰਾਹੀਂ ਪੁਚਾਈਆਂ ਜਾਂਦੀਆਂ ਸਨ। ਮਿਸਟਰ ਕਾਵਨ ਨੇ ੧੬ ਜਨਵਰੀ ਨੂੰ ਮਲੌਦ ਦਾ ਮੌਕਾ ਵੇਖਣ ਤੋਂ ਉਪਰੰਤ ਆਪਣੀ ਅਗਲੀ ਕਾਰਗੁਜ਼ਾਰੀ ਲਈ ਹੇਠ ਲਿਖੀ ਤਾਰ ਦਿਤੀ :-

"The enquiry progresses. The whole facts and I hope the names of all engaged will be discovered. I go on to Kotla to night or tomorrow. It is not known yet with certainity where the Kooka rebels are."

ਅਰਥਾਤ :—ਪੜਤਾਲ ਹੋ ਰਹੀ ਹੈ। ਮੈਨੂੰ ਆਸ ਹੈ ਕਿ ਸਾਰੇ ਹਾਲਾਤ ਦਾ ਵੇਰਵਾ ਅਤੇ ਸੰਬੰਧਤ ਦੋਸ਼ੀਆਂ ਦਾ ਪਤਾ ਲਗ ਜਾਵੇਗਾ। ਮੈਂ ਅੱਜ ਰਾਤ ਜਾਂ ਕਲ੍ਹ ਸਵੇਰੇ ਕੋਟਲੇ ਜਾਵਾਂਗਾ। ਅਜੇ ਯਕੀਨੀ ਤੌਰ ਤੇ ਨਹੀਂ ਕਹਿਆ ਜਾ ਸਕਦਾ ਕਿ ਵਿਦ੍ਰੋਹੀ ਕੂਕੇ ਕਿਥੇ ਹਨ ?

ਮਲੌਦ ਦਾ ਮਕਾ ਵੇਖਣ ਤੋਂ ਪਿਛੋਂ ੧੬ ਜਨਵਰੀ ਦੁਪਹਿਰ ਵੇਲੇ ਮਿਸਟਰ ਕਾਵਨ ਤੇ ਪੁਲਸ ਕਪਤਾਨ ਕਰਨਲ ਈ. ਐਚ. ਪਰਕਿਨਜ਼ ਆਪਣੇ ਅਮਲੇ ਸਮੇਤ ਮਲੇਰਕੋਟਲੇ ਵੱਲ ਨੂੰ ਚਲ ਪਏ। ਰਸਤੇ ਵਿਚ ਉਮੈਰਗੜ੍ਹ ਦਾ ਨਾਇਬ ਨਾਜ਼ਿਮ ਸਯਦ ਨਿਜ਼ਾਮ ਅਲੀ ਮਿਲ ਪਇਆ। ਉਸ ਨੇ ਦਸਿਆ ਕਿ ਕੂਕਿਆਂ ਦਾ ਸਾਰਾ ਜਥਾ ਕਲ੍ਹ ਪਿੰਡ ਰੜ ਤੋਂ ਗਰਿਫਤਾਰ ਕਰ ਲਿਆ ਗਇਆ ਹੈ ਤੇ ਉਨ੍ਹਾਂ ਨੂੰ ਸ਼ੇਰਪੁਰ ਨਜ਼ਰਬੰਦ ਕੀਤਾ ਹੋਇਆ ਹੈ। ਮਿਸਟਰ ਕਾਵਨ ਚਾਹੁੰਦਾ ਸੀ ਕਿ ਸਾਰੇ ਦੇ ਸਾਰੇ ਦੋਸ਼ੀ ਮਲੇਰਕੋਟਲੇ ਵਿਚ ਤੋਪਾਂ ਨਾਲ ਬੰਨ੍ਹ ਕੇ ਉਡਾ ਦਿਤੇ ਜਾਣ। ਉਸ ਨੇ ਆਪਣੀ ਇਹ ਭਾਵਨਾ ੧੬ ਤਰੀਕ ਨੂੰ ਇਕ ਚਿੱਠੀ ਰਾਹੀਂ ਕਮਿਸ਼ਨਰ ਫੋਰਸਾਈਥ ਨੂੰ ਲਿਖੀ ਜੋ ਉਸ ਵੇਲੇ ਤਕ ਲੁਧਿਆਨੇ ਪੁੱਜ ਚੁਕਾ ਸੀ :-

"The entire gang has thus been destroyed. I propose blowing away from guns or hanging the prisoners tomorrow morning at day break."

ਅਰਥਾਤ :—ਸਾਰਾ ਟੋਲਾ ਕੁਚਲ ਦਿਤਾ ਗਇਆ ਹੈ। ਮੇਰੀ ਰਾਇ ਹੈ ਕਿ



Sri Satguru Jagjit Singh Ji Elibrary NamdhariElibrary@gmail.com

ਕੈਦੀਆਂ ਨੂੰ ਕਲ੍ਹ ਸਵੇਰੇ ਤੋਪਾਂ ਨਾਲ ਉਡਾ ਦਿਤਾ ਜਾਵੇ ਜਾਂ ਫਾਹੇ ਲਾ ਦਿਤੇ ਜਾਣ।

ਮਹਾਰਾਜਾ ਪਟਿਆਲਾ ਨੇ ਭੀ ਆਪਣੀ ਕਾਰਗੁਜ਼ਾਰੀ ਦਿਖਾਉਣ ਅਤੇ ਅੰਗਰੇਜ਼ਾਂ ਪਾਸੋਂ ਪਰਸੰਸਾ ਲੈਣ ਲਈ ੧੭ ਜਨਵਰੀ ਨੂੰ ਹੇਠ ਲਿਖੀ ਤਾਰ ਭੇਜੀ :–

"Yesterday 16th, at 11 morning Sayad Niyaz Ali my Naib Nazim of Omergarh arrested with only a few men with him, with great courage, 68 Kookas who made disturbance at Kotla and Malaud. Among them there are 92 wounded men. Heera Singh and Lehna Singh their leaders have also been apprehended. More by 'Dak'."

ਅਰਥਾਤ—ਕਲ੍ਹ, ੧੬ ਤਰੀਕ ਯਾਰਾਂ ਵਜੇ, ਉਮੈਰਗੜ੍ਹ ਦੇ ਨਾਇਬ ਨਾਜ਼ਿਮ ਸੱਯਦ ਨਿਆਜ ਅਲੀ ਨੇ ਥੋੜ੍ਹੇ ਜਿਹੇ ਆਦਮੀਆਂ ਦੀ ਮਦਦ ਨਾਲ ਬੜੀ ਦਲੇਰੀ ਕਰਕੇ ਉਹ ੬੮ ਕੂਕੇ ਪਕੜ ਲਏ ਹਨ ਜਿਨ੍ਹਾਂ ਨੇ ਕੋਟਲੇ ਅਤੇ ਮਲੌਦ ਵਿਚ ਗੜਬੜ ਮਚਾਈ ਸੀ। ਉਹਨਾਂ ਵਿਚੋਂ ੨੯ ਆਦਮੀ ਜ਼ਖਮੀ ਹਨ। ਉਨ੍ਹਾਂ ਦੇ ਆਗੂ ਹੀਰਾ ਸਿੰਘ ਅਤੇ ਲਹਿਣਾ ਸਿੰਘ ਵੀ ਫੜੇ ਗਏ ਹਨ। ਵਧੇਰੇ ਡਾਕ ਰਾਹੀਂ।

ਮਿਸਟਰ ਫੋਰਸਾਈਥ ਕਮਿਸ਼ਨਰ ਨੇ ਦਿੱਲੀ ਤੋਂ ਲੁਧਿਆਨੇ ਪੁੱਜ ਕੇ ਮਲੌਦ ਅਤੇ ਮਲੇਰ ਕੋਟਲੇ ਦੀਆਂ ਘਟਨਾਵਾਂ ਸੰਬੰਧੀ ਕੂਕਿਆਂ ਨਾਲ ਨਜਿਠਣ ਬਾਰੇ ਪੰਜਾਬ ਸਰਕਾਰ ਨੂੰ ਹੇਠ ਲਿਖੀ ਤਾਰ ਦਿਤੀ—

"I am on the spot and can dispose of the cases according to form and without delay. Exceptional action not necessary and would increase excitement better allayed."

ਅਰਥਾਤ – ਮੈਂ ਮੌਕੇ ਤੇ ਪੁੱਜ ਗਇਆ ਹਾਂ ਅਤੇ ਸਾਰੇ ਮੁਕੱਦਮਿਆਂ ਨੂੰ ਕਾਨੂੰਨ ਅਨੁਸਾਰ ਛੇਤੀ ਹੀ ਨਜਿਠ ਲਵਾਂਗਾ। ਕਿਸੇ ਉਚੇਚੇ ਦੰਡ ਦੀ ਲੋੜ ਨਹੀਂ ਤਾਂ ਜੋ ਜੋਸ਼ ਨਾ ਉਭਾਰ ਦੇਵੇ।

ਮਲੇਰਕੋਟਲੇ ਵਿਚ ਅਜੇ ਵੀ ਕਈ ਅਫ਼ਵਾਹਾਂ ਫੈਲ ਰਹੀਆਂ ਸਨ ਕਿ ਕੂਕੇ ਮੁੜ ਇਕੱਠੇ ਹੋ ਕੇ ਬਹੁਤ ਜ਼ਿਆਦਾ ਗਿਣਤੀ ਵਿਚ ਮਲੇਰਕੋਟਲੇ ਉਤੇ ਹੱਲਾ ਬੋਲਣ ਵਾਲੇ ਹਨ। ਲੋਕ ਬਹੁਤ ਡਰੇ ਹੋਏ ਸਨ। ਪਰੰਤੂ ਛੇਤੀ ਹੀ ਨੇੜੇ ਬੰਨੇ ਦੀਆਂ ਰਿਆਸਤਾਂ ਤੋਂ ਫ਼ੌਜੀ ਮਦਦ ਪੱਜ ਗਈ ਤੇ ਮਲੇਰਕੋਟਲੀਆਂ ਦੇ ਦਿਲਾਂ ਨੂੰ ਜ਼ਰਾ ਧਰਾਸ ਆਇਆ।

੧੭ ਜਨਵਰੀ ਸਵੇਰ ਨੂੰ ਡਿਪਟੀ ਕਮਿਸ਼ਨਰ ਤੇ ਪੁਲਸ ਕਪਤਾਨ ਨੇ ਮੌਕੇ ਦੀ ਦੇਖ-ਭਾਲ ਕੀਤੀ ਤੇ ਗਰਿਫਤਾਰ ਕੀਤਾ ਹੋਇਆ ਜਥਾ ਸ਼ੇਰਪੁਰ ਤੋਂ ਮਲੇਰਕੋਟਲੇ ਮੰਗਵਾਉਣ



Sri Satguru Jagjit Singh Ji Elibrary NamdhariElibrary@gmail.com

ਲਈ ਹੁਕਮ ਭੇਜ ਦਿਤਾ। ਗਰਿਫਤਾਰ ਕੀਤੇ ਹੋਏ ਕੂਕੇ ਸ਼ੇਰਪੁਰ ਤੋਂ ਕੋਟਲੇ ਵੱਲ ਪੁਲੀਸ ਦੇ ਸਖਤ ਪਹਿਰੇ ਹੇਠ ਤੋਰ ਦਿਤੇ ਗਏ। ਫੱਟੜ ਹੋਏ ਕੈਦੀਆਂ ਲਈ ਗੱਡਿਆਂ ਦਾ ਪਰਬੰਧ ਕੀਤਾ ਗਇਆ। ਇਹ ਸ਼ਹੀਦੀ ਜਥਾ ਪੁਲਸ ਨਿਗਰਾਨੀ ਹੇਠ ਚਾਰ ਵਜੇ ਦੇ ਕਰੀਬ ਮਲੇਰਕੋਟਲੇ ਪੁੱਜ ਗਇਆ। ਡਿਪਟੀ ਕਮਿਸ਼ਨਰ ਮਿਸਟਰ ਕਾਵਨ ਨੇ ਜਥੇ ਦੇ ਆਗੂ ਸਰਦਾਰ ਹੀਰਾ ਸਿੰਘ ਨਾਲ ਬਚਨ ਬਿਲਾਸ ਸ਼ੁਰੂ ਕਰ ਦਿਤੇ ਜਿਸ ਨੂੰ ਕਰਤਾ ਸਤਿਗੁਰ ਬਿਲਾਸ ਇਉਂ ਲਿਖਦਾ ਹੈ—

"........ਬਿੱਲੇ ਨੇ ਹੀਰਾ ਸਿੰਘ ਸੇ ਪੁਛਿਆ, ਤੁਮ ਨੇ ਕਿਉਂ ਗਦਰ ਮਚਾਇਆ ਹੈ, ਹੀਰਾ ਸਿੰਘ ਨੇ ਕਿਹਾ, ਅਸੀਂ ਫਰੰਗੀਆਂ ਦਾ ਰਾਜ ਨਹੀਂ ਚਾਹੁੰਦੇ, ਆਪਣੇ ਭਰਾਵਾਂ ਦਾ ਰਾਜ ਚਾਹੁੰਦੇ ਹਾਂ। ਜਦ ਤਕ ਥੋੜਾ ਰਾਜ ਨਹੀਂ ਮੁਕਦਾ, ਗਦਰ ਮਚਾਵਾਂਗੇ। ਸਿਰ ਲਵਾਂਗੇ ਤੇ ਦੇਵਾਂਗੇ, ਥੁਆਨੂੰ ਏਥੋਂ ਕੱਢ ਕੇ ਸਾਹ ਲਵਾਂਗੇ, ਮੁੜ ਮੁੜ ਜੰਮਾਂਗੇ ਤੇ ਤੁਹਾਨੂੰ ਮਾਰਾਂਗੇ। ਤੁਸੀਂ ਗਊ-ਬਧ ਕਰਦੇ ਹੋ ਅਸੀਂ ਗਊ-ਬਧ ਨਹੀਂ ਸਹਾਰ ਸਕਦੇ ਹੈਂ। ਬਿੱਲਾ ਬੋਲਿਆ, ਹਮ ਜਾਨਤੇ ਹੈਂ, ਤੁਮ ਨੇ ਰਾਜ ਕੇ ਲੀਏ ਗਦਰ ਮਚਾਇਆ, ਪਰ ਰਾਜ ਸਾਨੂੰ ਖੁਦਾ ਕਾ ਦੀਆ ਹੋਇਆ ਹੈ ਸਾਥੋਂ ਐਵੇਂ ਨਹੀਂ ਖੋਹਿਆ ਜਾ ਸਕਦਾ"।

ਸਰਦਾਰ ਹੀਰਾ ਸਿੰਘ ਸੂਰਬੀਰ ਸੀ ਤੇ ਸੂਰਬੀਰਾਂ ਦੀ ਕਦਰ ਕਰਨ ਵਾਲਾ ਸੀ। ਉਹ ਸਮੁੰਦ ਖਾਂ ਪਠਾਨ ਦੀ ਦਲੇਰੀ ਤੇ ਸੂਰਬੀਰਤਾ ਦੀ ਪਰਸੰਸਾ ਕਰਦਾ ਸੀ। ਉਸਨੂੰ ਅਫਸੋਸ ਸੀ ਕਿ ਅਜਿਹਾ ਸੂਰਬੀਰ ਉਸਦੇ ਹਥੋਂ ਮਰ ਗਇਆ ਹੈ, ਹੁਣ ਉਸਦੇ ਬਾਲ ਬੱਚੇ ਦਾ ਕੀ ਬਣੇਗਾ। ਉਹ ਚਾਹੁੰਦਾ ਸੀ ਕਿ ਸਮੁੰਦ ਖਾਂ ਦੇ ਬਚਿੱਆਂ ਦੀ ਪਰਵਰਿਸ਼ ਦਾ ਪਰਬੰਧ ਕੀਤਾ ਜਾ ਸਕੇ। ਸਤਿਗੁਰ ਬਿਲਾਸ ਵਿਚ ਅੱਗੇ ਜਾ ਕੇ ਲਿਖਿਆ ਹੈ—

"ਹੀਰਾ ਸਿੰਘ ਨੇ ਕਿਹਾ, ਸਮੁੰਦ ਖਾਂ ਪਠਾਨ ਦਾ ਕੋਈ ਲੜਕਾ ਹੈ। ਕਹਾ ਕੇ ਹੈ। ਕਹਾ ਕੇ ਮੰਗਵਾਵੋ। ਦੋ ਲੜਕੇ ਥੇ ਆਏ। ਦੋਨੋਂ ਕੇ ਸਿਰ ਪਰ ਹੱਥ ਧਰ ਕੇ ਬਚਨ ਕੀਤਾ, ਸਮੁੰਦ ਖਾਂ ਹੀ ਪਠਾਨ ਥਾ ਹੋਰ ਸਭ ਜੁਲਾਹੇ ਪੇਂਜੇ ਹੀ ਇਕੱਠੇ ਹੋਏ ਹੈਂ। ਏਨਾਂ ਕਾਈ ਸੇਰ ਆਟਾ ਕਰੇ ਜਿਨ ਕਰਨਾ ਹੈ ਪਠਾਨ ਕੇ ਪੂਤ ਹੈਂ"।

(ਸਤਿਗੁਰੂ ਬਿਲਾਸ ਪੰਨਾ ੪੧੮)

ਮਲੇਰਕੋਟਲੇ ਦੇ ਮੈਦਾਨ ਵਿਚ ਮਹਾਰਾਜਾ ਪਟਿਆਲਾ ਪਾਸੋਂ ਨੌਂ ਤੋਪਾਂ ਮੰਗਵਾ ਕੇ ਬੀੜੀਆਂ ਹੋਈਆਂ ਹਨ। ਪੰਜਾਹ ਕੂਕੇ ਅੱਜ ਸਾਰੇ ਲੋਕਾਂ ਦੇ ਸਾਹਮਣੇ ਇਥੇ ਮਲੇਰਕੋਟਲੇ ਦੇ ਮੈਦਾਨ ਵਿਚ ਤੋਪਾਂ ਨਾਲ ਉਡਾਏ ਜਾਣੇ ਸਨ ਤੇ ਬਾਕੀ ੧੬ ਅਗਲੇ ਦਿਨ ਮਲੌਦ ਵਿਚ। ਮਾਈ ਇੰਦ ਕੌਰ ਤੇ ਖੇਮ ਕੌਰ ਨੂੰ ਪਟਿਆਲੇ ਦੀ ਗਾਰਦ ਦੇ ਹਵਾਲੇ ਕਰ ਦਿਤਾ ਗਇਆ। ਮਿਸਟਰ ਕਾਵਨ ਦੇ ਹੁਕਮ ਅਨੁਸਾਰ ਨੌਂ ਤੋਪਾਂ ਵਿਚੋਂ ਸੱਤ ਇਸ ਕੰਮ ਲਈ ਬੀੜ ਦਿਤੀਆਂ ਗਈਆਂ ਅਤੇ ਦੋ ਆਮ ਹਿਫਾਜ਼ਤ ਲਈ ਰੱਖ ਲਈਆਂ ਗਈਆਂ। ਹੁਕਮ ਦਿਤਾ ਗਇਆ ਕਿ ਸੱਤ ਕੂਕਿਆਂ ਨੂੰ ਤੋਪਾਂ ਨਾਲ ਬੰਨ੍ਹ ਦਿਤਾ ਜਾਵੇ। ਸਿੰਘਾਂ ਨੇ ਨਾਂਹ ਕਰ ਦਿਤੀ ਅਤੇ ਕਹਿਆ ਕਿ ਸਾਨੂੰ ਬੰਨ੍ਹਣ ਦੀ ਲੋੜ ਨਹੀਂ ਅਸੀਂ ਆਪ ਹੀ ਤੋਪਾਂ ਦੇ ਸਾਹਮਣੇ ਖੜੇ ਹੋ



Sri Satguru Jagjit Singh Ji Elibrary NamdhariElibrary@gmail.com

ਜਾਵਾਂਗੇ ਤੁਸੀਂ ਗੋਲੇ ਦਾਗ਼ਣ ਲਈ ਹੁਕਮ ਦਿਉ। ਫਿਰ ਮਿਸਟਰ ਕਾਵਨ ਨੇ ਕਹਿਆ ਕਿ ਤੋਪਾਂ ਦੇ ਸਾਹਮਣੇ ਪਿੱਠਾਂ ਕਰ ਕੇ ਖੜੇ ਹੋ ਜਾਉ। ਕੂਕਿਆਂ ਨੇ ਇਹ ਗੱਲ ਵੀ ਨਾ ਮੰਨੀ ਅੰਤੇ ਕਹਿਆ ਕਿ ਪਿੱਠ ਦੇਣੀ ਸੂਰਬੀਰਾਂ ਦਾ ਕੰਮ ਨਹੀਂ। ਅਸੀਂ ਤਾਂ ਛਾਤੀਆਂ ਡਾਹ ਕੇ ਸ਼ਹੀਦੀਆਂ ਦੇਵਾਂਗੇ। ਸੋ ਉਂਵੇ ਹੀ ਕੀਤਾ ਗਇਆ*।

ਕੂਕਿਆਂ ਨੂੰ ਤੋਪਾਂ ਅੱਗੇ ਉਡਾਇਆ ਹੀ ਜਾ ਰਹਿਆ ਸੀ। ਕਾਵਨ ਤੇ ਉਸਦੇ ਸਾਥੀ ਖੁਸ਼ ਹੋ ਰਹੇ ਸਨ ਇਹ ਵੇਖ ਕੇ ਬਿਸ਼ਨ ਸਿੰਘ† ਨਾਂ ਦਾ ਪੰਦਰਾਂ ਕੁ ਸਾਲ ਦਾ ਗਭਰੂ ਮੁੰਡਾ ਜੋ ਜਥੇ ਵਿਚ ਹੀ ਸੀ ਜੋਸ਼ ਵਿਚ ਆ ਗਇਆ ਤੇ ਗਾਰਦ ਵਾਲਿਆਂ ਦੀ ਅੱਖ ਬਚਾ ਕੇ ਮਿਸਟਰ ਕਾਵਨ ਦੀ ਦਾਹੜੀ ਨੂੰ ਜਾ ਹੱਥ ਪਾਇਆ। ਉਸ ਦੀ ਇੰਨੀ ਦਲੇਰੀ ਵੇਖ ਕੇ ਗਾਰਦ ਵਿਚੋਂ ਹੀ ਇਕ ਸਿਪਾਹੀ ਨੇ ਤਲਵਾਰ ਨਾਲ ਉਸਦਾ ਸਿਰ ਉਸੇ ਵੇਲੇ ਲਾਹ ਦਿਤਾ।

ਮਿਸਟਰ ਕ਼ਾਵਨ ਦੀਆਂ ਤਾਰਾਂ ਅਤੇ ਚਿੱਠੀਆਂ ਤੋਂ ਕਮਿਸ਼ਨਰ ਫੋਰਸਾਈਥ ਨੇ ਅੰਦਾਜ਼ਾ ਲਾਇਆ, ਕਿ ਕਾਵਨ ਜੋਸ਼ ਵਿਚ ਆਇਆ ਹੋਇਆ ਕੂਕਿਆਂ ਨੂੰ ਮੁਕੱਦਮਾ ਚਲਾਉਣ ਤੋਂ ਬਿਨਾਂ ਹੀ ਮਾਰ ਮੁਕਾਉਣਾ ਚਾਹੁੰਦਾ ਹੈ। ਉਸ ਨੂੰ ਇਸ ਗੱਲ ਦਾਂ ਖਤਰਾ ਮਹਿਸੂਸ ਹੋ ਰਹਿਆ ਸੀ ਕਿ ਜੇਕਰ ਇੱਨੇ ਆਦਮੀਆਂ ਨੂੰ ਇਕੋ ਵਾਰੀ ਹੀ ਬਿਨਾਂ ਮੁਕੱਦਮਾ ਚਲਾਏ ਅਤੇ ਸਫ਼ਾਈ ਪੇਸ਼ ਕਰਨ ਦਾ ਮੌਕਾ ਦੇਣ ਦੇ ਫਾਹੇ ਲਾ ਦਿਤਾ ਗਇਆ ਤਾਂ ਹੋ ਸਕਦਾ ਹੈ ਕਿ ਸਾਰੇ ਪੰਜਾਬ ਦੇ ਕੂਕੇ ਇਕ ਦਮ ਭੜਕ ਪੈਣ ਤੇ ਦੇਸ਼ ਵਿਚ ਗਦਰ ਮਚ ਜਾਵੇ। ਉਹ ਚਾਹੁੰਦਾ ਸੀ ਕਿ ਹਾਲੀ ਦੋਸ਼ੀਆਂ ਨੂੰ ਰਿਆਸਤ ਦੀ ਨਿਗਰਾਨੀ ਹੇਠ ਹੀ ਰਹਿਣ ਦਿਤਾ ਜਾਵੇ, ਮੁੜ ਫੌਜ ਭੇਜ ਕੇ ਹਿਫਾਜ਼ਤ ਨਾਲ ਮੰਗਵਾ ਕੇ ਮੁਕੱਦਮੇ ਚਲਾਏ

---

*ਉਪਰ ਦਸਿਆ ਜਾ ਚੁਕਾ ਹੈ ਕਿ ਮਾਈ ਇੰਦ ਕੌਰ ਦਾ ਪਤੀ ਨੰਦ ਸਿੰਘ ਮਲੋਦ ਦੇ ਸਾਕੇ ਵਿਚ ਸ਼ਹੀਦ ਹੋ ਗਇਆ ਸੀ। ਮਲੇਰਕੋਟਲੇ ਲਿਆ ਕੇ ਦੋਵਾਂ ਇਸਤਰੀਆਂ ਨੂੰ ਪਟਿਆਲਾ ਰਾਜ ਦੀ ਗਾਰਦ ਦੇ ਹਵਾਲੇ ਕਰ ਦਿਤਾ ਗਇਆ ਸੀ। ਕਹਿੰਦੇ ਹਨ ਕਿ ਜਦ ਇਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਸਿੰਘਾਂ ਨੂੰ ਤੋਪਾਂ ਦੇ ਅੱਗੇ ਖੜਾ ਕਰ ਕੇ ਉਡਾਇਆ ਜਾਂਦਾ ਸੀ, ਤਾਂ ਇਨ੍ਹਾਂ ਨੂੰ ਬਹੁਤ ਜੋਸ਼ ਆਉਂਦਾ ਸੀ। ਇਹ ਆਪ ਵੀ ਤੋਪਾਂ ਦੇ ਸਾਹਮਣੇ ਜਾਣ ਲਈ ਉਠ ਉਠ ਭਜਦੀਆਂ ਸਨ। ਮਲੇਰਕੋਟਲੇ ਤੋਂ ਜਾ ਕੇ ਇਨ੍ਹਾਂ ਨੂੰ ਕਈ ਸਾਲ ਪਟਿਆਲਾ ਜੇਲਾਂ ਵਿਚ ਰੁਲਣਾ ਪਇਆ। ਫਿਰ ਰਿਹਾਈ ਹੋਣ ਸਮੇਂ (ਬਾਬਾ ਹਰੀ ਸਿੰਘ ਜੀ ਵੇਲੇ) ਇਹ ਦੋਵੇਂ ਇਸਤਰੀਆਂ ਭੈਣੀ ਸਾਹਿਬ ਪੁੱਜੀਆਂ ਤੇ ਇਨ੍ਹਾਂ ਨੇ ਮਲੇਰਕੋਟਲੇ ਦੇ ਸਾਕੇ ਅਤੇ ਨਾਮਧਾਰੀ ਸਿੰਘਾਂ ਨੂੰ ਤੋਪਾਂ ਸਾਹਮਣੇ ਉਡਾਏ ਜਾਣ ਸਮੇਂ ਦੇ ਅੱਖੀਂ ਦੇਖੇ ਹਾਲ ਸੰਗਤਾਂ ਨੂੰ ਸੁਣਾਏ। ਉਹਨਾਂ ਦਾ ਬਿਆਨ ਹੈ ਕਿ ਸਿੰਘਾਂ ਨੇ ਤੋਪਾਂ ਦੇ ਨਾਲ ਬੱਝਣ ਤੋਂ ਨਾਂਹ ਕਰ ਦਿਤੀ ਸੀ ਅਤੇ ਕਹਿਆ ਸੀ ਅਸੀਂ ਆਪ ਛਾਤੀਆਂ ਤਾਣ ਕੇ ਤੋਪਾਂ ਦੇ ਸਾਹਮਣੇ ਡਾਹਵਾਂਗੇ। ਸੋ ਉਵੇਂ ਕੀਤਾ ਗਇਆ।

†ਮੰਤ ਨਿਧਾਨ ਸਿੰਘ ਕਰਤਾ 'ਜੁਗ ਪਲਟਾਊ ਸਤਿਗੁਰੂ' ਉਸ ਨੂੰ ਮਾਈ ਖੇਮ ਕੌਰ ਪਿੰਡ ਰੜ (ਜੋ ਜਥੇ ਦੇ ਨਾਲ ਹੀ ਸੀ) ਦਾ ਇਕਲੌਤਾ ਪੁਤਰ ਲਿਖਦੇ ਹਨ।



Sri Satguru Jagjit Singh Ji Elibrary NamdhariElibrary@gmail.com

ਜਾਣ। ਪਰੰਤੂ ਉਸ ਨੂੰ ਮਿਸਟਰ ਕਾਵਨ ਦਾ ਜੋਸ਼ ਤੇ ਕਾਹਲੀ ਫਿਕਰਮੰਦ ਕਰ ਰਹੀ ਸੀ। ਉਸ ਨੇ ੧੭ ਜਨਵਰੀ ਸਵੇਰੇ ਹੇਠ ਲਿਖੀ ਚਿੱਠੀ ਮਿਸਟਰ ਕਾਵਨ ਦੇ ਨਾਂ ਭੇਜੀ—

My dear Cowan,

You have done adirably, but for heaven's sake don't let the whole thing fall short of perfect success by any hasty act. By dealing with the men caught as culprits in the Kotla territory they can be hanged legally without the delay of sending the case to the Chief Court, by attending to the form usual in all such cases i.e. sending up the proceedings to me, and, to save time and trouble, I am going out to Kotla as soon as I have disposed of Ram Singh. But if you hang these men i.e. the men caught at Malaudh, you will fall short of perfect success; a delay of 12 hours cannot produce harm, where as illegal action may cause trouble. I only wait for Ram Singh to come in tomorrow morning and I shall then be out atonce."

ਅਰਥਾਤ—ਮੇਰੇ ਪਿਆਰੇ ਕਾਵਨ,

ਤੁਹਾਡਾ ਕੰਮ ਸ਼ਲਾਘਾ ਯੋਗ ਹੈ ਪਰ ਰੱਬ ਦੇ ਵਾਸਤੇ ਕੋਈ ਕਾਹਲੀ ਕਰਕੇ ਸਾਰੀ ਗੱਲ ਦੀ ਪੂਰੀ ਸਫਲਤਾ ਵਿਚ ਕੋਈ ਘਾਟਾ ਨਾ ਪਾ ਲਵੀਂ। ਜਿਹੜੇ ਦੋਸ਼ੀ ਕੋਟਲੇ ਦੇ ਇਲਾਕੇ ਵਿਚ ਫੜੇ ਗਏ ਹਨ ਉਨ੍ਹਾਂ ਨਾਲ ਨਜਿਠਣ ਲਈ ਇਹੋ ਜਿਹੀਆਂ ਹਾਲਤਾਂ ਵਿਚ ਮੇਰੇ ਪਾਸ ਕਾਰਵਾਈ ਭੇਜ ਕੇ, ਨਿਯਮ ਪੂਰਾ ਕਰ ਕੇ, ਚੀਫ਼ ਕੋਰਟ ਵਿਚ ਮੁਕੱਦਮਾ ਭੇਜਣ ਤੋਂ ਬਿਨਾਂ ਹੀ ਉਨ੍ਹਾਂ ਨੂੰ ਫਾਹੇ ਲਾਇਆ ਜਾ ਸਕਦਾ ਹੈ। ਅਤੇ ਸਮਾਂ ਤੇ ਖੇਚਲ ਬਚਾਉਣ ਲਈ ਮੈਂ ਰਾਮ ਸਿੰਘ ਵਲੋਂ ਨਿਪਟ ਕੇ ਛੇਤੀ ਹੀ ਕੋਟਲੇ ਜਾ ਰਹਿਆ ਹਾਂ। ਪਰ ਜੇ ਤੁਸਾਂ ਮਲੌਦ ਤੋਂ ਫੜੇ ਹੋਏ ਦੋਸ਼ੀਆਂ ਨੂੰ ਫਾਹੇ ਲਾ ਦਿਤਾ ਤਾਂ ਪੂਰੀ ਸਫਲਤਾ ਵਿਚ ਕਸਰ ਰਹਿ ਜਾਵੇਗੀ। ਬਾਰਾਂ ਘੰਟੇ ਦੀ ਦੇਰੀ ਕੁਝ ਨਹੀਂ ਵਿਗਾੜਨ ਲੱਗੀ, ਪਰ ਬੇ-ਕਨੂੰਨੀ ਕਾਰਵਾਈ ਕੋਈ ਆਫ਼ਤ ਸਹੇੜ ਸਕਦੀ ਹੈ। ਮੈਂ ਭਲਕੇ ਸਵੇਰੇ ਰਾਮ ਸਿੰਘ ਦੀ ਉਡੀਕ ਕਰ ਰਹਿਆ ਹਾਂ, ਉਸ ਤੋਂ ਪਿਛੋਂ ਉਸੇ ਵੇਲੇ ਚਲ ਪਵਾਂਗਾ।

ਕਮਿਸ਼ਨਰ ਦੀ ਇਹ ਚਿੱਠੀ ਮਿਸਟਰ ਕਾਵਨ ਨੂੰ ਉਸ ਵੇਲੇ ਮਿਲੀ ਜਦ ਉਹ ੪੨ ਕੂਕਿਆਂ ਨੂੰ ਤੋਪਾਂ ਨਾਲ ਅਤੇ ਇਕ ਨੂੰ ਤਲਵਾਰ ਨਾਲ ਖਤਮ ਕਰ ਚੁੱਕਾ ਸੀ। ਉਸ ਨੇ ਇਸ ਚਿੱਠੀ ਦੀ ਕੋਈ ਪਰਵਾਹ ਨਾ ਕਰਦਿਆਂ ਹੋਇਆਂ ਬਾਕੀ ਦੇ ਸੱਤ ਕੂਕੇ ਭੀ ਮਰਵਾ



Sri Satguru Jagjit Singh Ji Elibrary NamdhariElibrary@gmail.com

ਦਿਤੋ। ਉਹ ਆਪਣੀ ਸਫ਼ਾਈ ਪੇਸ਼ ਕਰਦਾ ਹੋਇਆ ਲਿਖਦਾ ਹੈ—

"It would be impossible to stay the execution of the men already tied to the guns (because) such a proceeding would have the worst effect on the people arround us."

ਅਰਥਾਤ :—ਉਨ੍ਹਾਂ ਆਦਮੀਆਂ ਨੂੰ ਜੋ ਪਹਿਲਾਂ ਹੀ ਤੋਪਾਂ ਨਾਲ ਬੱਧੇ ਹੋਏ ਹਨ ਛਡ ਦੇਣਾ ਅਸੰਭਵ ਹੋਵੇਗਾ ਕਿਉਂਕਿ ਇਸਤਰ੍ਹਾਂ ਕਰਨ ਨਾਲ ਵੇਖ ਰਹੇ ਲੋਕਾਂ ਉਤੇ ਕੋਈ ਚੰਗਾ ਪਰਭਾਵ ਨਹੀਂ ਪੈਣ ਲੱਗਾ।

ਮਿਸਟਰ ਫੋਰਸਾਈਥ ਨੇ ਬਾਬਾ ਰਾਮ ਸਿੰਘ ਜੀ ਨੂੰ ਫੌਰਨ ਲੁਧਿਆਣੇ ਬੁਲਾਇਆ ਤੇ ਦੇਸ਼ ਨਿਕਾਲੇ ਦਾ ਹੁਕਮ ਸੁਣਾ ਕੇ ੧੯ ਜਨਵਰੀ ਸਵੇਰੇ ਚਾਰ ਵਜੇ ਦੀ ਗੱਡੀ ਅਲਾਹਾਬਾਦ ਨੂੰ ਤੋਰ ਦਿਤਾ ਅਤੇ ਆਪ ਇਕ ਫ਼ੌਜੀ ਦਸਤੇ ਸਮੇਤ ਮਲੇਰਕੋਟਲੇ ਪਹੁੰਚ ਗਇਆ। ਮਿਸਟਰ ਕਾਵਨ ਨੇ ਰਹਿ ਗਏ ਸੋਲਾਂ ਕੂਕੇ ਮਿਸਟਰ ਫੋਰਸਾਈਥ ਦੇ ਪੇਸ਼ ਕੀਤੇ ਤੇ ਬਗ਼ਾਵਤ ਦਾ ਦੋਸ਼ ਲਾ ਕੇ ਉਨ੍ਹਾਂ ਨੂੰ ਵੀ ਮਲੇਰਕੋਟਲੇ ਹੀ ਤੋਪਾਂ ਨਾਲ ਉਡਾ ਦਿਤਾ ਗਇਆ। ਪਰੋਫੈਸਰ ਮੋਤਾ ਸਿੰਘ ਜੀ ਮਲੇਰਕੋਟਲੇ ਦੇ ਇਸ ਸਾਕੇ ਬਾਰੇ ਇਉਂ ਲਿਖਦੇ ਹਨ—

"ਮੈਂ ਨੇ ਲੱਗ ਭਗ ਸੰਸਾਰ ਦੇ ਸਾਰੇ ਇਤਿਹਾਸ ਵੇਖੇ ਹਨ, ਪਰ ਬੇਜ਼ਬਾਨਾਂ ਹਿਤ 'ਮਰ ਮਿਟਨ' ਦੀ ਜੋ ਅੱਦੁਤੀ ਝਾਕੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੂਰਬੀਰ ਸਪੁਤਰਾਂ ਨਾਮਧਾਰੀ ਦਲ ਨੇ ਵਿਖਾਈ ਹੈ, ਉਸ ਦੀ ਮਿਸਾਲ ਕਿਤੇ ਵੀ ਨਹੀਂ ਮਿਲਦੀ। ਸੱਚ ਪੁਛੋ ਤਾਂ ਪੁਲੀਟੀਕਲ ਇਤਿਹਾਸ ਅੰਦਰ ਇਹ ਸਾਕਾ ਆਪਣੀ ਮਿਸਾਲ ਆਪ ਹੀ ਹੈ।"

(ਸਤਿਜੁਗ ਦਾ ਬਸੰਤ ਅੰਕ ੧੨ ਮਾਘ ੧੯੯੫, ਪੰਨਾ ੧੦੯)

੧੯ ਜਨਵਰੀ ੧੮੭੨ ਵਾਲੇ ਦਿਨ ਦੋਸ਼ੀਆਂ ਨੂੰ ਸਜ਼ਾ ਦੇ ਚੁਕਣ ਤੋਂ ਉਪਰੰਤ ਵਿਹਲੇ ਹੋ ਕੇ ਸ਼ਾਮ ਨੂੰ ਮਲੇਰਕੋਟਲੇ ਵਿਚ ਇਕ ਇਕੱਠ ਕੀਤਾ ਗਇਆ ਜਿਸ ਵਿਚ ਮਿਸਟਰ ਫੋਰਸਾਈਥ ਨੇ ਮਲੇਰਕੋਟਲੇ ਦੇ ਸਾਕੇ ਵਿਚ ਸਰਕਾਰੀ ਮਦਦ ਕਰਨ ਵਾਲੇ ਸਰਕਾਰੀ ਕਰਮਚਾਰੀਆਂ ਦੀ ਪਰਸੰਸਾ ਕੀਤੀ ਤੇ ਮਿਸਟਰ ਕਾਵਨ ਦੀ ਸਿਫਾਰਸ਼ ਉਤੇ ਮਲੇਰਕੋਟਲੇ ਦੇ ਖ਼ਜ਼ਾਨੇ ਵਿਚੋਂ ਹੇਠ ਲਿਖੇ ਅਨੁਸਾਰ ਇਨਾਮ ਵੰਡੇ :—

| | |
|---|---|
| ਨਿਆਜ਼ ਅਲੀ ਨਾਇਬ ਨਾਜ਼ਮ ਉਮੇਰਗੜ੍ਹ | ੧੦੦੦) ਰੁਪਏ |
| ਪੰਜਾਬ ਸਿੰਘ ਦਰਬਾਰੀ | ੩੦੦) ,, |
| ਜੈਮਲ ਸਿੰਘ | ੨੦੦) ,, |
| ਮਸਤਾਨ ਅਲੀ | ੧੦੦) ,, |

ਉਤਮ ਸਿੰਘ, ਰਤਨ ਸਿੰਘ, ਗੁਲਾਬ ਸਿੰਘ ਤੇ ਪਰਤਾਪ ਸਿੰਘ ਨੂੰ ਪੰਜਾਹ ਪੰਜਾਹ ਰੁਪਏ ਇਨਾਮ ਵਜੋਂ ਦਿਤੇ ਗਏ।

ਕੂਕਿਆਂ ਦੇ ਹੱਥੋਂ ਮਰਨ ਵਾਲੇ ਕੋਤਵਾਲ ਅਹਿਮਦ ਖਾਂ ਅਤੇ ਦੂਸਰਿਆਂ ਦੇ



Sri Satguru Jagjit Singh Ji Elibrary NamdhariElibrary@gmail.com

ਟੱਬਰਾਂ ਦੇ ਖਰਚ ਲਈ ਪਰਬੰਧ ਕਰਨ ਦੀ ਸਿਫਾਰਸ਼ ਕੀਤੀ ਗਈ। ਇਸ ਤੋਂ ਛੁੱਟ ਮਹਾਰਾਜਾ ਪਟਿਆਲਾ, ਮਹਾਰਾਜਾ ਜੀਂਦ ਤੇ ਮਹਾਰਾਜਾ ਨਾਭਾ ਦਾ ਧੰਨਵਾਦ ਕੀਤਾ ਗਇਆਂ ਤੇ ਅੰਗਰੇਜ਼ੀ ਸਰਕਾਰ ਵਲੋਂ ਪਰਸੰਸਾ ਪੱਤਰ ਦਿਤੇ ਗਏ।

ਮਲੇਰਕੋਟਲੇ ਤੋਂ ਵਿਹਲਾ ਹੋ ਕੇ ਅਗਲੀ ਸਵੇਰ ਨੂੰ ਮਿਸਟਰ ਫੋਰਸਾਈਥ ਆਪਣੇ ਅਮਲੇ ਸਮੇਤ ਮਲੌਦ ਪੁੱਜਾ। ਇਥੇ ਇਸ ਦੇ ਸਾਹਮਣੇ ਚਾਰ ਕੂਕੇ ਪੇਸ਼ ਕੀਤੇ ਗਏ ਜੋ ਮਲੌਦ ਤੇ ਧਾਵਾ ਬੋਲਣ ਸਮੇਂ ਜ਼ਖਮੀ ਹੋ ਕੇ ਉਥੇ ਹੀ ਢਠ ਗਏ ਸਨ। ਇਨ੍ਹਾਂ ਚਹੁੰਆਂ ਉਤੇ ਲੁੱਟ ਮਾਰ ਤੇ ਡਾਕੇ ਦਾ ਦੋਸ਼ ਲਾ ਕੇ ਮੁਕੱਦਮੇ ਦੀ ਮਿਸਲ ਤਿਆਰ ਕੀਤੀ ਗਈ ਤੇ ਚਹੁੰਆਂ ਨੂੰ ਕਾਲੇ ਪਾਣੀ ਦੀ ਸਜ਼ਾ ਦਿਤੀ ਗਈ।

## ਸਰਕਾਰੀ ਹਾਕਮਾਂ ਨੂੰ ਸਜ਼ਾਵਾਂ

ਮਿਸਟਰ ਕਾਵਨ ਤੇ ਮਿਸਟਰ ਫੋਰਸਾਈਥ ਦੀਆਂ ਕੂਕਿਆਂ ਸੰਬੰਧੀ ਕਾਰਵਾਈਆਂ ਹਰ ਰੋਜ਼ ਸਕੱਤਰ ਪੰਜਾਬ ਸਰਕਾਰ ਰਾਹੀਂ ਗਵਰਨਰ ਪੰਜਾਬ ਅਤੇ ਵਾਇਸਰਾਇ ਹਿੰਦ ਨੂੰ ਪੁਜਦੀਆਂ ਰਹਿੰਦੀਆਂ ਸਨ। ਵਾਇਸਰਾਇ ਲਾਰਡ ਮਿਓ ਨੇ ਇਕ ਦਮ ਐਨੇ ਆਦਮੀਆਂ ਨੂੰ ਮਾਰ ਮੁਕਾਉਣ ਦੀ ਨੀਤੀ ਨੂੰ ਚੰਗਾ ਨਾ ਸਮਝਿਆ ਤੇ ੧੯ ਜਨਵਰੀ ਨੂੰ ਗਵਰਨਰ ਪੰਜਾਬ ਦੇ ਨਾਂ ਹੇਠ ਲਿਖੇ ਅਨੁਸਾਰ ਤਾਰ ਦਿਤੀ :–

"Stop summary execution of Kukas without your express orders."

ਅਰਥਾਤ :—ਤੁਹਾਡੇ ਉਚੇਚੇ ਹੁਕਮ ਤੋਂ ਬਿਨਾਂ ਕੂਕਿਆਂ ਨੂੰ ਝਟ ਪਟ ਮਾਰਨ ਦਾ ਕੰਮ ਰੁਕਣਾ ਚਾਹੀਦਾ ਹੈ।

ਇਹ ਤਾਰ ਗਵਰਨਰ ਪੰਜਾਬ ਦੀ ਰਾਹੀਂ ੨੦ ਜਨਵਰੀ ਨੂੰ ਮਿਸਟਰ ਫੋਰਸਾਈਥ ਨੂੰ ਮਲੌਦ ਪੁੱਜੀ। ਸ਼ਾਇਦ ਇਸੇ ਪਰਭਾਵ ਹੇਠ ਉਸ ਨੇ ਮਲੌਦ ਵਾਲੇ ਕੂਕਿਆਂ ਨੂੰ ਫਾਂਸੀ ਦੀ ਸਜ਼ਾ ਦੀ ਥਾਂ ਕਾਲੇ ਪਾਣੀ ਦੀ ਸਜ਼ਾ ਕਰ ਦਿਤੀ ਸੀ।

ਮਿਸਟਰ ਕਾਵਨ ਤੇ ਮਿਸਟਰ ਫੋਰਸਾਈਥ ਵਲੋਂ ਇਕ ਦੱਮ ਬਿਨਾਂ ਮੁਕੱਦਮਾ ਚਲਾਉਣ ਅਤੇ ਸਫਾਈ ਪੇਸ਼ ਕਰਨ ਦਾ ਮੌਕਾ ਦੇਣ ਦੇ, ਇੰਨੇ ਆਦਮੀਆਂ ਨੂੰ ਤੋਪਾਂ ਨਾਲ ਉਡਾ ਦੇਣ ਦਾ ਕੰਮ ਕੋਈ ਸਾਧਾਰਨ ਜਿਹੀ ਗੱਲ ਨਹੀਂ ਸੀ ਜਿਸ ਨੂੰ ਹਿੰਦ ਸਰਕਾਰ ਨੇ ਚੰਗਾ ਨਾ ਜਾਣਿਆ। ਦੋਹਾਂ ਅਫਸਰਾਂ ਪਾਸੋਂ ਪੁਛ ਪੜਤਾਲ ਕੀਤੀ ਗਈ। ਮਿਸਟਰ ਕਾਵਨ ਨੇ ਕਮਿਸ਼ਨਰ ਦੀ ਚਿੱਠੀ ਦੀ ਪਰਵਾਹ ਨਾ ਕਰਦਿਆਂ ਹੋਇਆਂ ਆਪਣੀ ਮਨ-ਮਰਜ਼ੀ ਵਰਤ ਕੇ ਮਲੇਰਕੋਟਲੇ ਵਿਚ ਪੰਜਾਹ ਕੂਕੇ ਖਤਮ ਕਰ ਦਿਤੇ ਸਨ। ਆਪਣੇ ਤੋਂ ਵਡੇ ਅਫਸਰ ਦੀ ਹੁਕਮ-ਅਦੂਲੀ ਕਰਨੀ ਸਰਕਾਰੀ ਪ੍ਰਬੰਧਕ-ਨੀਤੀ ਦੇ ਵਿਰੁਧ ਹੈ। ਭਾਵੇਂ ਮਿਸਟਰ ਫੋਰਸਾਈਥ ਸ਼ੁਰੂ ਤੋਂ ਹੀ ਇਸ ਹੱਕ ਵਿਚ ਸੀ ਕਿ ਗਰਿਫਤਾਰ ਕੀਤੇ ਹੋਏ ਕੈਦੀਆਂ ਉਤੇ ਬਾਕਾਇਦਾ ਮੁਕੱਦਮੇ ਚਲਾਏ ਜਾਣ ਤੇ ਮੁੜ ਸਜ਼ਾ ਦਿਤੀ ਜਾਵੇ ਪਰੰਤੂ ੧੮ ਜਨਵਰੀ ਵਾਲੇ ਦਿਨ ੧੬ ਕੂਕਿਆਂ ਦੀ ਸ਼ਹਾਦਤ ਦੀ ਜ਼ਿਮੇਵਾਰੀ ਫੋਰਸਾਈਥ ਉਤੇ



Sri Satguru Jagjit Singh Ji Elibrary NamdhariElibrary@gmail.com

ਆਉਂਦੀ ਹੈ। ਜਾਪਦਾ ਹੈ ਕਿ ਉਸ ਨੇ ਇਹ ਸਭ ਕੁਝ ਮਿਸਟਰ ਕਾਵਨ ਨੂੰ ਗੁੰਝਲਦਾਰ ਪੁਜ਼ੀਸ਼ਨ ਵਿਚੋਂ ਕੱਢਣ ਅਥਵਾ ਹਿੰਦ ਸਰਕਾਰ ਦੀਆਂ ਨਜ਼ਰਾਂ ਵਿਚ ਵਧੇਰੇ ਦੋਸ਼ੀ ਜਾਪਣ ਤੋਂ ਬਚਾਉਣ ਲਈ ਕੀਤਾ ਹੈ। ਉਸ ਦੀ ਇਕ ਨਿੱਜੀ ਚਿੱਠੀ ਜੋ ਉਸ ਨੇ ੨੧ ਜਨਵਰੀ ੧੮੭੨ ਨੂੰ ਆਪਣੇ ਇਕ ਮਿੱਤਰ ਨੂੰ ਲਾਹੌਰ ਲਿਖੀ, ਤੋਂ ਉਸ ਦੀ ਨੀਤ ਸਪਸ਼ਟ ਹੋ ਜਾਂਦੀ ਹੈ। ਉਹ ਲਿਖਦਾ ਹੈ :-

"I went out atonce and saw that the proceedings as regards the rest were properly conducted, and sentenced 16 men to death. I should have nearly transported them had I not feared anything like disavowal of Cowan's act or sudden leniency might have a had effect on the native mind."

ਅਰਥਾਤ :—ਮੈਂ ਝੱਟ ਪੱਟ ਗਇਆ ਤੇ ਵੇਖਿਆ ਕਿ ਬਾਕੀਆਂ ਨਾਲ ਸੰਬੰਧਤ ਸਾਰੀਆਂ ਕਾਰਵਾਈਆਂ ਠੀਕ ਤਰ੍ਹਾਂ ਨਾਲ ਚਲ ਰਹੀਆਂ ਹਨ ਅਤੇ ੧੬ ਆਦਮੀਆਂ ਨੂੰ ਫਾਹੇ ਲਾਇਆ। ਮੈਂ ਉਨ੍ਹਾਂ ਨੂੰ ਕੇਵਲ ਉਮਰ ਕੈਦ ਦੀ ਸਜ਼ਾ ਹੀ ਦੇਣੀ ਸੀ ਜੇ ਕਾਵਨ ਦੀਆਂ ਪਹਿਲੀਆਂ ਕੀਤੀਆਂ ਹੋਈਆਂ ਕਾਰਵਾਈਆਂ ਨੂੰ ਅਪ੍ਰਵਾਨ ਦਾ ਡਰ ਨਾ ਹੁੰਦਾ ਜਾਂ ਝੱਟ ਪੱਟ ਕੀਤੀ ਹੋਈ ਨਰਮੀ ਦਾ ਲੋਕ-ਹਿਰਦਿਆਂ ਤੇ ਕਿਸੇ ਬੁਰੇ ਪਰਭਾਵ ਦੇ ਪੈਣ ਦਾ ਡਰ ਨਾ ਹੁੰਦਾ।

ਸਾਰੇ ਹਾਲਾਤ ਦੀ ਛਾਣ ਬੀਣ ਕਰਨ ਤੋਂ ਉਪਰੰਤ ਹੇਠ ਲਿਖੀਆਂ ਸਜ਼ਾਵਾਂ ਦਿਤੀਆਂ ਗਈਆਂ :--

(੧) ਮਿਸਟਰ ਕਾਵਨ ਡਿਪਟੀ ਕਮਿਸ਼ਨਰ ਨੂੰ ਨੌਕਰੀ ਤੋਂ ਹਟਾ ਦਿਤਾ ਗਇਆ ਤੇ ਉਸ ਦੀ ਪਿਛਲੀ ਤੇਈ ਸਾਲ ਦੀ ਸਰਕਾਰੀ ਸੇਵਾ ਨੂੰ ਮੁਖ ਰਖ ਕੇ ੩੦੦) ਰੁਪਏ ਮਾਹਵਾਰ ਦੀ ਪੈਨਸ਼ਨ ਲਾ ਦਿਤੀ ਗਈ।

(੨) ਮਿਸਟਰ ਫੋਰਸਾਈਥ ਕਮਿਸ਼ਨਰ ਲਈ ਫੈਸਲਾ ਹੋਇਆ ਕਿ ਉਸ ਨੂੰ ਇਥੋਂ ਬਦਲ ਦਿਤਾ ਜਾਵੇ ਅਤੇ ਕੋਈ ਐਸੀ ਜ਼ਿਮੇਵਾਰੀ ਦੀ ਥਾਂ ਨਾ ਦਿਤੀ ਜਾਵੇ ਜਿਥੇ ਉਸ ਦਾ ਵਾਹ ਦੇਸੀ ਰਿਆਸਤਾਂ ਨਾਲ ਪਵੇ। ਉਸ ਨੂੰ ਪੰਜਾਬ ਵਿਚੋਂ ਬਦਲ ਕੇ ਅਵਧ ਵਿਚ ਕੋਈ ਘਟ ਜ਼ਿਮੇਵਾਰੀ ਵਾਲਾ ਅਹੁਦਾ ਦੇ ਦਿਤਾ ਗਇਆ*।

---

*ਵੇਖੋ ਸਕੱਤਰ ਹਿੰਦ ਸਰਕਾਰ ਦੀ ਸਕੱਤਰ ਪੰਜਾਬ ਸਰਕਾਰ ਦੇ ਨਾਂ ਚਿੱਠੀ ਨੰਬਰ ੮੫੭, ਤਰੀਕ ੩੦ ਅਪਰੈਲ ੧੮੭੨।



Sri Satguru Jagjit Singh Ji Elibrary NamdhariElibrary@gmail.com

ਅਠਾਈਵਾਂ ਕਾਂਡ

# ਦੇਸ਼-ਨਿਕਾਲਾ

੧੭ ਜਨਵਰੀ ੧੮੭੨ ਨੂੰ ਮਿਸਟਰ ਫੋਰਸਾਈਥ ਨੇ ਲੈਫ਼ਟੀਨੈਂਟ ਕਰਨਲ ਬੇਲੀ ਡਿਪਟੀ ਇੰਸਪੈਕਟਰ ਜਨਰਲ ਪੁਲੀਸ ਲਾਹੌਰ ਸਰਕਲ ਨੂੰ ਹੁਕਮ ਦਿਤਾ ਕਿ ਉਹ ਆਪਣੇ ਨਾਲ ੧੨ ਨੰਬਰ ਬੰਗਾਲ ਰਸਾਲੇ ਦੇ ੨੫ ਜਵਾਨ ਲੈ ਜਾਵੇ ਤੇ ਭੈਣੀ ਸਾਹਿਬ ਜਾ ਕੇ ਬਾਬਾ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਸਹਾਇਕ ਸੂਬਿਆਂ ਨੂੰ ਗਰਿਫਤਾਰ ਕਰ ਕੇ ਲੁਧਿਆਣੇ ਭੇਜ ਦੇਵੇ। ਕਰਨਲ ਬੇਲੀ ਨੂੰ ਪਤਾ ਸੀ ਕਿ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਨੇ ਬਾਬਾ ਜੀ ਨੂੰ ੧੬ ਜਨਵਰੀ ਨੂੰ ਮਲੌਦ ਬੁਲਾਇਆ ਹੋਇਆ ਹੈ। ਬੇਲੀ ਅਜੇ ਡਿਹਲੋਂ ਹੀ ਪੁੱਜਾ ਸੀ ਕਿ ਉਸ ਨੂੰ ਖਬਰ ਮਿਲ ਗਈ ਕਿ ਬਾਬਾ ਜੀ ਮਲੌਦ ਤੋਂ ਭੈਣੀ ਸਾਹਿਬ ਨੂੰ ਵਾਪਸ ਮੁੜ ਗਏ ਹਨ। ਉਹ ਡਿਹਲੋਂ ਤੋਂ ਸਿੱਧਾ ਹੀ ਸਾਹਨੇਵਾਲ ਨੂੰ ਹੋ ਗਇਆ ਤਾਕਿ ਬਾਬਾ ਜੀ ਨੂੰ ਕਿਤੇ ਰਸਤੇ ਵਿਚ ਹੀ ਰੋਕ ਸਕੇ। ਸਾਹਨੇਵਾਲ ਦੇ ਥਾਣੇ ਪੁਜਣ ਤੇ ਪਤਾ ਲੱਗਾ ਕਿ ਬਾਬਾ ਜੀ, ਭੈਣੀ ਸਾਹਿਬ ਨੂੰ ਜਾ ਚੁਕੇ ਹਨ ਤੇ ਕਮਿਸ਼ਨਰ ਦਾ ਹੁਕਮ ਆਉਣ ਤੇ ਡਿਪਟੀ ਇੰਸਪੈਕਟਰ ਸ਼ਾਹ ਵਲੀ ਖਾਂ ਤੇ ਡਿਪਟੀ ਇੰਸਪੈਕਟਰ ਗੁਲਾਬ ਸਿੰਘ ਗਾਰਦ ਸਮੇਤ ਉਨ੍ਹਾਂ ਦੇ ਪਿਛੇ ਗਏ ਹਨ ਤਾਕਿ ਉਨ੍ਹਾਂ ਨੂੰ ਲੁਧਿਆਨੇ ਕਮਿਸ਼ਨਰ ਦੇ ਸਾਹਮਣੇ ਪੇਸ਼ ਕੀਤਾ ਜਾਵੇ। ਇਹ ਪਤਾ ਲਗਣ ਤੇ ਕਰਨਲ ਬੇਲੀ ਉਥੇ ਹੀ ਰੁਕ ਗਇਆ ਤੇ ਭੈਣੀ ਸਾਹਿਬ ਤੋਂ ਇਸ ਸਿਲਸਲੇ ਸੰਬੰਧੀ ਕੋਈ ਸੱਜਰੀ ਖਬਰ ਉਡੀਕਣ ਲੱਗਾ।

ਉਪਰ ਦਸਿਆ ਜਾ ਚੁਕਾ ਹੈ ਕਿ ਬਾਬਾ ਰਾਮ ਸਿੰਘ ਜੀ ਡਿਪਟੀ ਕਮਿਸ਼ਨਰ ਮਿਸਟਰ ਕਾਵਨ ਦੇ ਸੱਦੇ ਅਨੁਸਾਰ ੧੬ ਜਨਵਰੀ ਨੂੰ ਮਲੌਦ ਪੁਜੇ ਸਨ। ਮਲੌਦ ਤੋਂ ਵਿਹਲੇ ਹੋ ਕੇ ਆਪ ਉਸੇ ਸ਼ਾਮ ਪਿੰਡ ਸਿਆਹੜ ਵਿਚ ਭਾਈ ਬੇਲਾ ਸਿੰਘ ਨਾਮਧਾਰੀ ਦੇ ਘਰ ਆ ਟਿਕੇ ਸਨ। ਅਗਲੇ ਦਿਨ ਸ਼ਾਮ ਤਕ ਆਪ ਇਥੇ ਹੀ ਠਹਿਰੇ ਰਹੇ। ਮਲੇਰਕੋਟਲੇ ਵਿਚ ਤੋਪਾਂ ਚਲਣ ਦੀ ਆਵਾਜ਼ ਆਪ ਦੇ ਕੰਨੀਂ ਪਈ। ਆਪ ਝਟ ਸਮਝ ਗਏ ਕਿ ਸਿੰਘਾਂ ਨਾਲ ਭਾਣਾ ਵਰਤ ਰਹਿਆ ਹੈ। ਆਪ ਉਸੇ ਵੇਲੇ ਗੁਰੂ ਗੋਬਿੰਦ ਸਿੰਘ ਜੀ ਦਾ ਸਵੱਈਆ 'ਦੇਹ ਸ਼ਿਵਾ ਵਰ ਮੋਹੇ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ' ਪੜ੍ਹਣ ਲੱਗ ਪਏ ਤੇ ਘੋੜੀਆਂ ਉਤੇ ਕਾਠੀਆਂ ਪਾ ਕੇ ਭੈਣੀ ਸਾਹਿਬ ਵੱਲ ਚਾਲੇ ਪਾ ਦਿਤੇ। ੧੭ ਜਨਵਰੀ ਸ਼ਾਮ ਨੂੰ ਹਨੇਰੇ ਹੋਏ ਆਪ ਅਜੇ ਭੈਣੀ ਸਾਹਿਬ ਪੁੱਜੇ ਹੀ ਸਨ ਕਿ ਉਸੇ ਵੇਲੇ ਡਿਪਟੀ ਇੰਸਪੈਕਟਰ ਸ਼ਾਹ ਵਲੀ ਖਾਂ ਨੇ ਕਮਿਸ਼ਨਰ ਵਲੋਂ ਤੁਰਤ ਲੁਧਿਆਨੇ ਹਾਜ਼ਰ ਹੋਣ ਦਾ ਹੁਕਮ ਸੁਣਾ ਦਿਤਾ। ਉਹ ਤਾਂ ਪਹਿਲਾਂ ਹੀ ਇਸ ਦੀ ਉਡੀਕ ਵਿਚ ਸਨ ਕਿਉਂਕਿ ਉਹਨਾਂ ਨੂੰ ਪਤਾ ਸੀ ਕਿ ਅੰਮ੍ਰਿਤਸਰ



Sri Satguru Jagjit Singh Ji Elibrary NamdhariElibrary@gmail.com

ਰਾਇਕੋਟ, ਮਲੋਦ ਤੇ ਮਲੇਰਕੋਟਲੇ ਦੀਆਂ ਘਟਨਾਵਾਂ ਸੰਬੰਧੀ ਅੰਗਰੇਜ਼ ਸਰਕਾਰ ਨੇ ਜਿਥੇ ਐਨੇ ਸਿੰਘਾਂ ਨੂੰ ਫ਼ਾਹੇ ਲਾਇਆ ਤੇ ਤੋਪਾਂ ਨਾਲ ਉਡਾਇਆ ਹੈ ਉਥੇ ਉਨ੍ਹਾਂ ਨੂੰ ਕਦੀ ਵੀ ਅਣਪੁਛਿਆ ਨਹੀਂ ਰਹਿਣ ਦੇਵੇਗੀ। ਹੁਕਮ ਸੀ ਕਿ ਬਿਨਾਂ ਦੇਰ ਦੇ ਲੁਧਿਆਨੇ ਪੁਜਿਆ ਜਾਵੇ ਤੇ ਡੇਰੇ ਤੋਂ ਬਾਹਰ ਪੁਲੀਸ ਉਡੀਕ ਕਰ ਰਹੀ ਸੀ। ਬਾਬਾ ਜੀ ਨੇ ਆਪਣੇ ਸੇਵਕਾਂ ਨੂੰ ਕਹਿ ਕੇ ਗੱਡਾ ਤਿਆਰ ਕਰਵਾਇਆਂ, ਕਿਉਂਕਿ ਆਪ ਸਮਝਦੇ ਸਨ ਕਿ ਘੋੜੀਆਂ ਕਲ੍ਹ ਅਤੇ ਅੱਜ ਦੇ ਲਗਾਤਾਰ ਸਫ਼ਰ ਕਾਰਨ ਥੱਕੀਆਂ ਹੋਈਆਂ ਹੋਣਗੀਆਂ। ਆਪਣੀ ਥਾਂ ਆਪਣੇ ਛੋਟੇ ਭਰਾ ਬੁਧ ਸਿੰਘ (ਜਿਸ ਨੂੰ ਆਪ ਹਰੀ ਸਿੰਘ ਕਹਿ ਕੇ ਬੁਲਾਇਆ ਕਰਦੇ ਸਨ ਤੇ ਬਾਅਦ ਵਿਚ ਉਨ੍ਹਾਂ ਦਾ ਨਾਂ ਹਰੀ ਸਿੰਘ ਕਰਕੇ ਹੀ ਪ੍ਰਸਿਧ ਹੋਇਆ*) ਨੂੰ ਆਪਣੀ ਥਾਂ ਸੌਂਪ ਕੇ ਤੇ ਲੋੜੀਂਦੀਆਂ ਹਦਾਇਤਾਂ ਕਰਕੇ, ਗੁਜਰਵਾਲ ਵਾਲੀ ਮਾਈ ਕਰਮੋ ਦੀ ਭੇਟ ਕੀਤੀ ਹੋਈ ਕਾਲੀ ਕੰਬਲੀ ਵਲ੍ਹੇਟ ਕੇ ਗੱਡੇ ਵਿਚ ਜਾ ਬੈਠੇ। ਇਸ ਸਮੇਂ ਸੂਬਾ ਜਵਾਹਰ ਸਿੰਘ, ਸੂਬਾ ਸਾਹਿਬ ਸਿੰਘ ਤੇ ਆਪਦਾ ਨਿੱਜੀ ਸੇਵਕ ਭਾਈ ਨਾਨੂੰ ਸਿੰਘ ਆਪ ਨਾਲ ਸਨ। ਭਾਈ ਗੁਰਦਿਤ ਸਿੰਘ ਗਾਡੀਵਾਨ ਨੇ ਗੱਡਾ ਤੋਰਿਆ। ਰੀਝਾਂ ਨਾਲ ਪਾਲੇ ਹੋਏ ਬਲਦਾਂ ਨੇ ਮਲਕੜੇ ਪੈਰ ਚੁਕਣੇ ਤੇ ਰਖਣੇ ਸ਼ੁਰੂ ਕੀਤੇ। ਬਹੁਤ ਸਾਰੀ ਸੰਗਤ ਤੇ ਨਿੱਜੀ ਸੰਬੰਧੀ ਪਿੰਡੋਂ ਬਾਹਰ ਤਕ ਤੋਰਨ ਆਏ। ਡਿਪਟੀ ਇੰਸਪੈਕਟਰ ਗੁਲਾਬ ਸਿੰਘ ਤੇ ਉਸਦੀ ਗਾਰਦ ਗੱਡੇ ਦੇ ਨਾਲ ਨਾਲ ਜਾ ਰਹੀ ਸੀ।

ਉਧਰ ਡਿਪਟੀ ਇੰਸਪੈਕਟਰ ਸ਼ਾਹ ਵਲੀ ਖਾਂ, ਬਾਬਾ ਜੀ ਨੂੰ ਤੋਰ ਕੇ ਆਪ ਵਾਪਸ ਸਾਹਨੇਵਾਲ ਚਲਿਆ ਗਇਆ ਤੇ ਕਰਨਲ ਬੇਲੀ ਨੂੰ ਸਾਰੇ ਹਾਲਾਤ ਤੋਂ ਜਾਣੂੰ ਕਰਵਾਇਆ। ਕਰਨਲ ਬੇਲੀ ਵੀ ਅਗਲੀ ਸਵੇਰ ਨੂੰ ਨਵੀਆਂ ਹਦਾਇਤਾਂ ਲੈਣ ਵਾਸਤੇ ਲੁਧਿਆਨੇ ਪੁੱਜ ਗਇਆ।

ਬਾਬਾ ਜੀ ਭੈਣੀ ਸਾਹਿਬ ਤੋਂ ਚਲ ਕੇ ਪੁਲੀਸ ਗਾਰਦ ਦੀ ਨਿਗਰਾਨੀ ਹੇਠ ੧੭ ਜਨਵਰੀ ਅੱਧੀ ਰਾਤ ਤੋਂ ਪਿਛੋਂ ਇਕ ਵਜੇ ਅਰਥਾਤ ੧੮ ਜਨਵਰੀ ਅੰਮ੍ਰਿਤ ਵੇਲੇ ਜਾ ਪੇਸ਼ ਹੋਏ। ਗੱਡੇ ਨੂੰ ਵਾਪਸ ਭੈਣੀ ਸਾਹਿਬ ਭੇਜ ਦਿਤਾ ਗਇਆ। ਮਿਸਟਰ ਫੋਰਸਾਈਥ ਨੇ ਲਗ-ਪਗ ਦੋ ਘੰਟੇ ਉਨ੍ਹਾਂ ਨਾਲ ਗੱਲਾਂ ਬਾਤਾਂ ਕੀਤੀਆਂ, ਕਈ ਪਰਕਾਰ ਦੇ ਸਵਾਲ ਕੀਤੇ, ਬਿਆਨ ਲਏ ਤੇ ਦੇਸ਼ ਨਿਕਾਲੇ ਦਾ ਹੁਕਮ ਸੁਣਾ ਕੇ ਸੂਬਿਆਂ ਸਮੇਤ ਇਕ ਸਪੈਸ਼ਲ ਗੱਡੀ ਵਿਚ ਬਿਠਾ ਕੇ ਸਵੇਰੇ ਚਾਰ ਵਜੇ ਮਿਸਟਰ ਜੈਕਸਨ ਅਸਿਸਟੈਂਟ ਸੁਪ੍ਰਿੰਟੈਂਡੈਂਟ ਪੁਲੀਸ ਦੇ

---

*ਬਾਬਾ ਰਾਮ ਸਿੰਘ ਜੀ ਦੀ ਜਲਾਵਤਨੀ ਤੋਂ ਤਿੰਨ ਸਾਲ ਪਿਛੋਂ ਅਰਥਾਤ ੧੮੭੫ ਵਿਚ ਆਪ ਜੀ ਵਲੋਂ ਪਹਿਲਾ ਹੁਕਮਨਾਮਾ ਪੁੱਜਾ ਉਸ ਵਿਚ ਸੰਗਤਾਂ ਨੂੰ ਉਪਦੇਸ਼ ਦਿੰਦਿਆਂ ਆਪ ਨੇ ਬਾਬਾ ਹਰੀ ਸਿੰਘ ਜੀ ਬਾਰੇ ਲਿਖਿਆ ਹੋਇਆ ਸੀ—

"ਇਸ ਨੂੰ ਸਿਰ ਕਰਤਾ ਜਾਨਣਾ, ਮੇਰੇ ਧੱਕੇ ਇਹ ਬਖਸ਼ ਸਕੇਗਾ, ਏਸ ਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ। ਇਸਦਾ ਨਾਮ ਅੱਜ ਤੋਂ ਬੁਧ ਸਿੰਘ ਤੋਂ ਹਰੀ ਸਿੰਘ ਹੋਇਆ ਇਹ ਸਿੱਖੀ ਨੂੰ ਹਰਿਆ ਰਖੇਗਾ।"



Sri Satguru Jagjit Singh Ji Elibrary NamdhariElibrary@gmail.com

ਪਹਿਰੇ ਹੇਠ ਅਲਾਹਬਾਦ ਨੂੰ ਤੋਰ ਦਿਤਾ।

ਮਿਸਟਰ ਫੋਰਸਾਈਥ ਨੇ ਬਾਬਾ ਜੀ ਨਾਲ ਕੀਤੀਆਂ ਗਈਆਂ ਗੱਲਾਂ ਬਾਤਾਂ ਤੇ ਉਨ੍ਹਾਂ ਦੇ ਲਏ ਬਿਆਨਾਂ ਦੇ ਅਧਾਰ ਤੇ ਹੇਠ ਲਿਖੀ ਮਿਸਲ ਤਿਆਰ ਕਰਕੇ ਸਕੱਤਰ ਪੰਜਾਬ ਸਰਕਾਰ ਨੂੰ ਭੇਜੀ—

Dated camp Ludhiana, 18th January, 1872.

From

T.D. Forsyth Esq. C.B. Commissioner and Supdt. Ambala Division.

To,

Offg. Secretary to the Govt. Punjab.

I have the honour to inform you that I have considered it absolutely necessary for the preservation of peace in this district, if not for the peace of the whole province, to deport Ram Singh, leader of the Kooka Sect, at once from the Punjab, and to send him to Allahabad for safety until the pleasure of the Government regarding his final disposal be known.

The complicity of Ram Singh in the out rages committed by his followers at Malaudh and in the State of Malerkotla has not yet been thoroughly enquired into, and it is fact that he reported to the Police the intention of Lehna Singh and Hira Singh, the chief actors in the present case, to commit out rages. But by his own admission, his followers make use of his name take advantage of his presence among their fellows to commit murder and create disturbances.

He admits whilst I am now writing down his words, that some time (He says about a month or six weeks) before the Amritsar murder, two men, Jhanda Singh and Mehar Singh, asked leave to kill the Butchers; others joined in the request, but he strenuously forbade



Sri Satguru Jagjit Singh Ji Elibrary NamdhariElibrary@gmail.com

them ; never the less they perpetrated the crime. He admits that, though he had a strong suspicion that these men were the culprits, he did not give any information to the Government. Some time afterwards, he says, that Dal Singh, Mangal Singh, Diwan Singh and two others, came and asked his leave to commit the Raikot murder, but he forbade them, and they did the deed without his knowledge. But he admits that he never gave any clue to the Government officers, not even when he was summoned to Bassian by Mr. Macnabh and interrogated. It is therefore quite evident that he kept the Government in the dark as to the proceedings of his followers. His excuse is that he was ignorant of our laws, and that as he had forbidden his followers to be guilty of murder, there was no obligation resting on him to report the matter to Govt. not even when he found that murder proposed by his followers had been committed.

To allow such a man to be at liberty is in the highest degree dangerous, even supposing his statement to be true, and then to be no more guilty of complicity than is to be inferred from his silence when information from him, as in the Amritsar case, would have led to a prompt apprehension of the real culprits.

I trust that the action I am now about to take may receive the sanction of the Govt., and that warrant may be issued under regulation III of 1818 for the detention in custody of Ram Singh and those of his Subas who, during the next day or two shall be apprehended and forwarded to the magistrate of Allahabad.



Sri Satguru Jagjit Singh Ji Elibrary NamdhariElibrary@gmail.com

(ਉਲਥਾ) ਲੁਧਿਆਨਾ ਕੈਂਪ—ਮਿਤੀ ੧੮ ਜਨਵਰੀ ੧੮੭੨

ਵਲੋਂ—ਟੀ. ਡੀ. ਫੋਰਸਾਈਥ ਸੀ. ਬੀ. ਕਮਿਸ਼ਨਰ ਤੇ ਸੁਪ੍ਰਿੰਟੈਂਡੈਂਟ ਅੰਬਾਲਾ ਡਵੀਜ਼ਨ, ਜੋਗ ਸਕੱਤਰ ਪੰਜਾਬ ਸਰਕਾਰ ।

ਆਪ ਦੀ ਜਾਣਕਾਰੀ ਲਈ ਮੇਰੀ ਬਿਨੈ ਹੈ ਕਿ ਮੈਂ ਜੇਕਰ ਸਾਰੇ ਪੰਜਾਬ ਦੇ ਅਮਨ ਲਈ ਨਹੀਂ ਤਾਂ ਘਟੋ ਘੱਟ ਇਸ ਜ਼ਿਲੇ ਦੇ ਅਮਨ ਲਈ ਕੂਕਾ ਸੰਪਰਦਾ ਦੇ ਆਗੂ (ਬਾਬਾ) ਰਾਮ ਸਿੰਘ ਨੂੰ ਇਸੇ ਵੇਲੇ ਪੰਜਾਬੋਂ ਬਾਹਰ ਭੇਜਣਾ ਅਤੇ ਸਰਕਾਰ ਵਲੋਂ ਉਸ ਸੰਬੰਧੀ ਅੰਤਮ ਵਤੀਰੇ ਦਾ ਪਤਾ ਲਗਣ ਤਕ ਹਿਫਾਜ਼ਤ ਲਈ ਅਲਾਹਾਬਾਦ ਭੇਜ ਦੇਣਾ ਅਤਿ ਜ਼ਰੂਰੀ ਸਮਝਿਆ ਹੈ ।

ਅਜੇ ਤਕ ਇਸ ਗੱਲ ਦਾ ਪੂਰਾ ਪੂਰਾ ਪਤਾ ਨਹੀਂ ਲਗ ਸਕਿਆ ਕਿ ਉਸਦੇ ਸੇਵਕਾਂ ਵਲੋਂ ਮਲੌਦ ਅਤੇ ਮਲੇਰਕੋਟਲੇ ਵਿਚ ਮਚਾਈ ਗੜਬੜ ਵਿਚ ਰਾਮ ਸਿੰਘ ਦਾ ਭੀ ਕੋਈ ਹੱਥ ਹੈ ਜਾਂ ਨਹੀਂ ਪਰੰਤੂ ਇਹ ਠੀਕ ਹੈ ਕਿ ਉਸ ਨੇ ਇਸ ਮਾਮਲੇ ਦੇ ਵਡੇ ਖਰੂਦੀਆਂ ਲਹਿਣਾ ਸਿੰਘ ਤੇ ਹੀਰਾ ਸਿੰਘ ਦੀ ਗੜ ਬੜ ਮਚਾਉਣ ਦੀ ਨੀਤ ਬਾਰੇ ਪੁਲੀਸ ਨੂੰ ਰਪੋਰਟ ਕਰ ਦਿਤੀ ਸੀ । ਪਰੰਤੂ ਉਸਦੇ ਆਪਣੇ ਕਹਿਣ ਅਨੁਸਾਰ ਉਸਦੇ ਸੇਵਕ ਕਤਲ ਕਰਨ ਅਤੇ ਗੜ ਬੜ ਮਚਾਉਣ ਲਈ ਆਪਣੇ ਸਾਥੀਆਂ ਵਿਚ ਉਸਦੇ ਨਾਂ ਨੂੰ ਵਰਤਦੇ ਹਨ ਅਤੇ ਇਉਂ ਉਸਦੀ ਹੋਂਦ ਦਾ ਅਯੋਗ ਲਾਭ ਉਠਾਉਂਦੇ ਹਨ ।

ਹੁਣ ਜਦ ਕਿ ਮੈਂ ਉਸਦੇ ਬਿਆਨ ਲੈ ਰਹਿਆ ਹਾਂ, ਉਹ ਮੰਨਦਾ ਹੈ ਕਿ ਅੰਮ੍ਰਿਤਸਰ ਦੇ ਕਤਲ ਤੋਂ ਕੁਝ ਚਿਰ ਪਹਿਲਾਂ (ਉਹ ਕਹਿੰਦਾ ਹੈ ਮਹੀਨਾ ਜਾਂ ਛੇ ਹਫਤੇ ਹੋਏ) ਦੋ ਆਦਮੀਆਂ ਬੰਡਾ ਸਿੰਘ ਅਤੇ ਮੇਹਰ ਸਿੰਘ ਨੇ ਬੁੱਚੜ ਮਾਰਨ ਦੀ ਆਗਿਆ ਮੰਗੀ ਸੀ । ਹੋਰ ਵੀ ਕਈ ਇਹ ਬੇਨਤੀ ਕਰਨ ਲਈ ਉਨ੍ਹਾਂ ਨਾਲ ਰਲ ਗਏ ਸਨ । ਉਸ (ਬਾਬਾ ਰਾਮ ਸਿੰਘ) ਨੇ ਉਨ੍ਹਾਂ ਨੂੰ ਪੂਰੇ ਜ਼ੋਰ ਨਾਲ ਅਜਿਹਾ ਕਰਨ ਤੋਂ ਰੋਕਿਆ ਪਰੰਤੂ ਫਿਰ ਵੀ ਉਹ ਜੁਰਮ ਕਰਨ ਤੋਂ ਨਾ ਟਲੇ । ਉਹ ਮੰਨਦਾ ਹੈ ਕਿ ਭਾਵੇਂ ਉਸ ਨੂੰ ਸ਼ੱਕ ਪੈਂਦਾ ਸੀ ਕਿ ਫਲਾਣੇ ਆਦਮੀ ਦੋਸ਼ੀ ਹਨ ਪਰ ਉਸਨੇ ਸਰਕਾਰ ਨੂੰ ਕੋਈ ਇਤਲਾਹ ਨਾ ਦਿਤੀ । ਉਹ ਕਹਿੰਦਾ ਹੈ ਕਿ ਕੁਝ ਚਿਰ ਪਿਛੋਂ ਦਲ ਸਿੰਘ, ਮੰਗਲ ਸਿੰਘ, ਦੀਵਾਨ ਸਿੰਘ ਤੇ ਦੋ ਹੋਰਨਾਂ ਨੇ ਆ ਕੇ ਰਾਇਕੋਟ ਦੇ ਕਤਲ ਕਰਨ ਬਾਰੇ ਆਗਿਆ ਮੰਗੀ, ਅਤੇ ਉਨ੍ਹਾਂ ਨੇ ਉਸਦੇ ਰੋਕਦਿਆਂ ਰੋਕਦਿਆਂ ਬਿਨਾਂ ਦਸਣ ਦੇ ਜਾ ਕਾਰਾ ਕੀਤਾ । ਉਹ ਮੰਨਦਾ ਹੈ ਕਿ ਉਸਨੇ ਸਰਕਾਰੀ ਹਾਕਮਾਂ ਨੂੰ ਇਨ੍ਹਾਂ ਗੱਲਾਂ ਬਾਰੇ ਕਦੀ ਕੁਝ ਨਹੀਂ ਦਸਿਆ ਬਲਕਿ ਉਦੋਂ ਭੀ ਕੁਝ ਨਹੀਂ ਸੀ ਦਸਿਆ ਜਦੋਂ ਕਿ ਮਿਸਟਰ ਮੈਕਨੈਬ ਨੇ ਉਸ ਨੂੰ ਇਸ ਕੰਮ ਲਈ ਬੱਸੀਆਂ ਬੁਲਵਾਇਆ ਸੀ । ਇਸ ਲਈ ਇਹ ਗੱਲ ਬਿਲਕੁਲ ਸਪਸ਼ਟ ਹੈ ਕਿ ਉਸ ਨੇ ਆਪਣੇ ਸੇਵਕਾਂ ਦੀਆਂ ਕਾਰਵਾਈਆਂ ਤੋਂ ਸਰਕਾਰ ਨੂੰ ਬਿਲਕੁਲ ਅਨ੍ਹੇਰੇ ਵਿਚ ਰਖਿਆ ਹੈ । ਉਸ ਦਾ ਬਹਾਨਾ ਇਹ ਹੈ ਕਿ ਉਹ ਸਾਡੇ ਕਨੂੰਨਾਂ ਤੋਂ ਅਣਜਾਣ ਸੀ ; ਅਤੇ ਕਿਉਂਕਿ ਉਸ ਨੇ ਆਪਣੇ ਸੇਵਕਾਂ ਨੂੰ ਕਤਲ ਕਰਨੋਂ ਰੋਕ ਦਿਤਾ ਸੀ ਇਸ ਲਈ ਉਸਦੀ ਕੋਈ ਜ਼ਿਮੇਵਾਰੀ ਨਹੀਂ ਸੀ ਬਣਦੀ ਕਿ ਉਹ ਇਸ ਗੱਲ



Sri Satguru Jagjit Singh Ji Elibrary NamdhariElibrary@gmail.com

ਬਾਰੇ ਸਰਕਾਰ ਨੂੰ ਖਬਰਦਾਰ ਕਰਦਾ ਅਤੇ ਉਸ ਵੇਲੇ ਵੀ ਨਹੀਂ ਜਦ ਕਿ ਉਸਦੇ ਸੇਵਕਾਂ ਨੇ ਉਹ ਜੁਰਮ ਕਰ ਵੀ ਦਿਤੇ ਸਨ।

ਜੇ ਇਹ ਮੰਨ ਭੀ ਲਈਏ ਕਿ ਉਸਦਾ ਬਿਆਨ ਸੱਚਾ ਹੈ ਅਤੇ ਉਹ ਇਨ੍ਹਾਂ ਘਟਨਾਵਾਂ ਬਾਰੇ ਕੇਵਲ ਚੁਪ ਰਹਿਣ ਦਾ ਹੀ ਦੋਸ਼ੀ ਹੈ, ਨਾਲ ਸ਼ਾਮਲ ਹੋਣ ਦਾ ਨਹੀਂ, ਜਦ ਕਿ ਅੰਮ੍ਰਿਤਸਰ ਵਰਗੇ ਮਾਮਲੇ ਵਿਚ ਉਸਦੀ ਇਤਲਾਹ ਨਾਲ ਅਸਲੀ ਦੋਸ਼ੀ ਝੱਟ ਫੜੇ ਜਾ ਸਕਦੇ ਸਨ ਤਾਂ ਭੀ ਅਜਿਹੇ ਆਦਮੀ ਨੂੰ ਖੁਲ੍ਹੇ ਤੌਰ ਨਾਲ ਵਿਚਰਨ ਦੇਣਾ ਬਹੁਤ ਹੀ ਖਤਰਨਾਕ ਹੈ।

ਮੈਨੂੰ ਵਿਸ਼ਵਾਸ਼ ਹੈ ਕਿ ਜੋ ਕਾਰਵਾਈ ਮੈਂ ਕਰਨ ਲੱਗਾ ਹਾਂ, ਸਰਕਾਰ ਵਲੋਂ ਉਸਦੀ ਮਨਜ਼ੂਰੀ ਹੋ ਜਾਵੇਗੀ ਅਤੇ (ਬਾਬਾ) ਰਾਮ ਸਿੰਘ ਤੇ ਉਸ ਦੇ ਉਨ੍ਹਾਂ ਸੂਬਿਆਂ ਦੇ ਸੰਨ ੧੮੧੮ ਦੇ ਕਾਨੂੰਨ ਦੀ ਧਾਰਾ ੩ ਅਨੁਸਾਰ ਵਾਰੰਟ ਜਾਰੀ ਕਰ ਦਿਤੇ ਜਾਣਗੇ ਜਿਨ੍ਹਾਂ ਨੂੰ ਕਿ ਇਕ ਦੋ ਦਿਨਾਂ ਵਿਚ ਗ੍ਰਿਫਤਾਰ ਕਰਕੇ ਅਲਾਹਬਾਦ ਦੇ ਮੈਜਿਸਟਰੇਟ ਪਾਸ ਭੇਜ ਦਿਤਾ ਜਾਵੇਗਾ।

ਅਗਲੇ ਦਿਨ ਕੁਝ ਹੋਰ ਸੂਬੇ ਸਾਹਨੇਵਾਲ ਤੋਂ ਗੱਡੀ ਚੜ੍ਹਾ ਕੇ ਲੁਧਿਆਣੇ ਭੇਜ ਦਿਤੇ ਗਏ। ਬਾਬਾ ਰਾਮ ਸਿੰਘ ਜੀ ਤੋਂ ਬਿਨਾਂ ਸੂਬਾ ਸਾਹਿਬ ਸਿੰਘ, ਸੂਬਾ ਰੂੜ ਸਿੰਘ, ਸੂਬਾ ਲੱਖਾ ਸਿੰਘ, ਸੂਬਾ ਕਾਹਨ ਸਿੰਘ, ਸੂਬਾ ਬ੍ਰਹਮਾ ਸਿੰਘ, ਸੂਬਾ ਜਵਾਹਰ ਸਿੰਘ, ਸੂਬਾ ਮਲੂਕ ਸਿੰਘ, ਸੂਬਾ ਮਾਨ ਸਿੰਘ, ਸੂਬਾ ਹੁਕਮ ਸਿੰਘ, ਸੂਬਾ ਪਹਾੜਾ ਸਿੰਘ, ਸੂਬਾ ਮੰਗਲ ਸਿੰਘ ਨੂੰ ਵੀ ਦੇਸ਼ ਨਿਕਾਲਾ ਦੇ ਕੇ ਅਲਹਾਬਾਦ ਦੇ ਕਿਲ੍ਹੇ ਵਿਚ ਕੈਦ ਕਰ ਦਿਤਾ।

ਕਮਿਸ਼ਨਰ ਫੋਰਸਾਈਥ ਚਾਹੁੰਦਾ ਸੀ ਕਿ ਇਨ੍ਹਾਂ ਤੋਂ ਬਿਨਾਂ ਪੰਜਾਹ ਕੁ ਹੋਰ ਸਿਰ-ਕਢਵੇਂ ਕੂਕਿਆਂ ਨੂੰ ਦੇਸ਼ ਨਿਕਾਲਾ ਦਿਤਾ ਜਾਵੇ ਪਰੰਤੂ ਗਵਰਨਰ ਪੰਜਾਬ ਨੇ ਅਜਿਹਾ ਕਰਨ ਦੀ ਆਗਿਆ ਨਾ ਦਿਤੀ*।



*ਸਕੱਤਰ ਪੰਜਾਬ ਸਰਕਾਰ ਦੀ ਚਿੱਠੀ ੨੨ ਜਨਵਰੀ ੧੮੭੨।



Sri Satguru Jagjit Singh Ji Elibrary NamdhariElibrary@gmail.com

ਉਨੱਤੀਵਾਂ ਕਾਂਡ

# ਡੇਰਾ ਭੈਣੀ ਸਾਹਿਬ ਦੀ ਤਲਾਸ਼ੀ

(੧੯ ਜਨਵਰੀ ੧੮੭੨)

ਮਿਸਟਰ ਫੌਰਸਾਈਥ ਚਾਹੁੰਦਾ ਸੀ ਕਿ ਨਾਮਧਾਰੀ ਲਹਿਰ ਨੂੰ ਦਬਾਉਣ ਲਈ ਕੁਝ ਕੂਕੇ ਆਗੂਆਂ ਨੂੰ ਦੇਸ਼ ਨਿਕਾਲਾ ਦੇਣ ਤੋਂ ਪਿਛੋਂ ਬਾਬਾ ਰਾਮ ਸਿੰਘ ਜੀ ਦੇ ਡੇਰੇ ਨੂੰ ਸਰਕਾਰ ਪੂਰੇ ਤੌਰ ਤੇ ਆਪਣੇ ਕਬਜ਼ੇ ਵਿਚ ਲੈ ਲਵੇ ਤਾਕਿ ਮੁੜ ਕੂਕਿਆਂ ਦਾ ਇਕੱਠ ਨਾ ਹੋ ਸਕੇ। ਡੇਰੇ ਦੀ ਤਲਾਸ਼ੀ ਲੈ ਕੇ ਹਥਿਆਰ ਆਦਿ ਵੀ ਕਬਜ਼ੇ ਵਿਚ ਕਰ ਲਏ ਜਾਣ ਅਤੇ ਉਸ ਦਾ ਇਹ ਵੀ ਖਿਆਲ ਸੀ ਕਿ ਸ਼ਾਇਦ ਕੁਝ ਜ਼ਰੂਰੀ ਕਾਗਜ਼-ਪੱਤਰ (ਲਿਟਰੇਚਰ) ਵੀ ਮਿਲ ਜਾਣ ਜਿਸ ਤੋਂ ਇਸ ਲਹਿਰ ਦੇ ਪਰੋਗਰਾਮ ਅਤੇ ਕਈ ਗੁੱਝੇ ਭੇਤਾਂ ਦਾ ਪਤਾ ਲਗ ਸਕੇ। ਇਸ ਕੰਮ ਨੂੰ ਪੂਰਿਆਂ ਕਰਨ ਲਈ ਉਸ ਨੇ ਕਰਨਲ ਬੇਲੀ ਨੂੰ ਕੁਝ ਫੌਜ ਤੇ ਪੁਲਸ ਦੇ ਸਿਪਾਹੀ ਦੇ ਕੇ ਭੈਣੀ ਸਾਹਿਬ ਵਲ ਤੋਰਿਆ।

ਕਰਨਲ ਬੇਲੀ ੧੯ ਜਨਵਰੀ ਦੀ ਸਵੇਰ ਨੂੰ ਹੀ ਭੈਣੀ ਸਾਹਿਬ ਪੁੱਜ ਗਇਆ। ਇਸ ਸਮੇਂ ਡੇਰੇ ਵਿਚ ਡੇਢ ਕੁ ਸੌ ਇਸਤਰੀ ਪੁਰਸ਼ ਸਨ ਜਿਨ੍ਹਾਂ ਵਿਚੋਂ ਬਹੁਤੀ ਗਿਣਤੀ ਉਨ੍ਹਾਂ ਦੀ ਸੀ ਜੋ ਆਪਣੇ ਘਰ ਘਾਟ ਤਿਆਗ ਕੇ ਬਾਬਾ ਜੀ ਦੀ ਸੇਵਾ ਵਿਚ ਹੀ ਆ ਟਿਕੇ ਸਨ। ਕੁਝ ਇਸਤਰੀਆਂ ਵੀ ਸਨ ਜਿਨ੍ਹਾਂ ਦਾ ਕੋਈ ਸੰਬੰਧੀ ਜਾਂ ਰਿਸ਼ਤੇਦਾਰ ਨਾ ਹੋਣ ਦੇ ਕਾਰਨ ਇਥੇ ਰਹਿੰਦੀਆਂ, ਚਰਖਾ ਆਦਿ ਕਤਦੀਆਂ ਤੇ ਲੰਗਰ ਦੀ ਸੇਵਾ ਕਰਿਆ ਕਰਦੀਆਂ ਸਨ। ਕਰਨਲ ਬੇਲੀ ਨੇ ਇਨ੍ਹਾਂ ਸਾਰਿਆਂ ਨੂੰ ਡੇਰੇ ਵਿਚੋਂ ਬਾਹਰ ਕਢਵਾ ਦਿਤਾ ਤੇ ਕੁਝ ਸਿਪਾਹੀ ਨਾਲ ਦੇ ਕੇ ਪੈਦਲ ਲੁਧਿਆਨੇ ਨੂੰ ਤੋਰ ਦਿਤਾ। ਭੁੱਖੇ ਤਿਹਾਇਆਂ ਇਸਤਰੀਆਂ ਅਤੇ ਬੱਚਿਆਂ ਲਈ ਬਾਰਾਂ ਕੋਹਾਂ ਦੀ ਵਾਟ ਕੋਈ ਛੋਟਾ ਜਿਹਾ ਕਸ਼ਟ ਨਹੀਂ ਸੀ। ਲੁਧਿਆਨੇ ਪੁਚਾ ਕੇ ਇਨ੍ਹਾਂ ਨੂੰ ਸਖਤ ਤਾੜਨਾ ਕੀਤੀ ਗਈ ਅਤੇ ਆਪੋ ਆਪਣੇ ਘਰੀਂ ਚਲੇ ਜਾਣ ਦਾ ਹੁਕਮ ਦਿਤਾ ਗਇਆ। ਵਿਚਾਰੇ ਮੁਸੀਬਤਾਂ ਦੇ ਮਾਰੇ ਜਿਧਰ ਕਿਸੇ ਦਾ ਮੂੰਹ ਹੋਇਆ, ਨਿਕਲ ਤੁਰੇ।

ਡੇਰੇ ਵਿਚ ਕੇਵਲ ਬਾਬਾ ਰਾਮ ਸਿੰਘ ਜੀ ਦੇ ਪਿਤਾ, ਬਾਬਾ ਜੱਸਾ ਸਿੰਘ ਜੋ ੯੦ ਸਾਲਾਂ ਦੇ ਬਿਰਧ ਸਨ, ਭਰਾਤਾ ਬੁੱਧ ਸਿੰਘ, ਬੀਬੀ ਨੰਦੋ ਆਪਣੇ ਤਿੰਨ ਬੱਚਿਆਂ ਸਮੇਤ, ਹਰਿਆਮ ਸਿੰਘ ਦੁਕਾਨ ਦਾ ਪ੍ਰਬੰਧਕ ਤੇ ਇਕ ਨਿੱਜੀ ਸੇਵਕ ਮੱਖਣ ਸਿੰਘ ਨੂੰ ਰਹਿਣ ਦੀ ਆਗਿਆ ਦਿਤੀ ਗਈ। ਉਸ ਸਮੇਂ ਡੇਰੇ ਵਿਚ ਊਠ, ਘੋੜੇ, ਮੱਝਾਂ, ਗਾਈਆਂ ਆਦਿ



Sri Satguru Jagjit Singh Ji Elibrary NamdhariElibrary@gmail.com

੮੨ ਡੰਗਰ ਸਨ* ਜਿਨ੍ਹਾਂ ਦੀ ਸੰਭਾਲ ਲਈ ੧੧ ਸੇਵਾਦਾਰ ਰਹਿਣ ਦਿਤੇ ਗਏ। ੧੮ ਅਤੇ ੧੯ ਜਨਵਰੀ ਨੂੰ ਸਾਰਾ ਸਾਰਾ ਦਿਨ ਡੇਰੇ ਦੀ ਤਲਾਸ਼ੀ ਹੁੰਦੀ ਰਹੀ। ਉਸ ਸਮੇਂ ਡੇਰੇ ਵਿਚੋਂ ਮਿਲੇ ਸਾਮਾਨ ਦੀ ਸੂਚੀ ਪੱਤਰ ਕਰਨਲ ਬੇਲੀ ਨੇ ਹੇਠ ਲਿਖੇ ਅਨੁਸਾਰ ਸਰਕਾਰ ਨੂੰ ਭੇਜੀ :—

| | |
|---|---|
| ਟਕੂਏ ਜਾਂ ਸਫ਼ਾ ਜੰਗ | ੩੬ |
| ਗੰਡਾਸੇ | ੬ |
| ਖੁਖਰੀਆਂ (ਜੋ ਨਿਪਾਲ ਦੇ ਰਾਣਾ ਜੰਗ ਬਹਾਦਰ ਨੇ ਤੋਹਫ਼ੇ ਵਜੋਂ ਭੇਜੀਆਂ ਸਨ) | ੨ |
| ਨਕਦੀ | ੧੫੦੦) |

ਕੁਝ ਗਹਿਣੇ (ਇਨ੍ਹਾਂ ਦੀ ਕੀਮਤ ਦਾ ਵੇਰਵਾ ਨਹੀਂ ਦਿਤਾ ਗਇਆ)†। ਕੁਝ ਕਾਗਜ਼ ਪੱਤਰ ਵੀ ਮਿਲੇ ਜੋ ਖਾਸ ਜ਼ਰੂਰੀ ਨਹੀਂ ਸਨ। ਇਸ ਸਾਰੇ ਸਾਮਾਨ ਨੂੰ ਸੰਦੂਕਾਂ ਵਿਚ ਬੰਦ ਕਰ ਕੇ ਲੁਧਿਆਨੇ ਭੇਜ ਦਿਤਾ ਤੇ ਡੇਰੇ ਦੀ ਡਿਊਢੀ ਵਿਚ ਡਿਪਟੀ ਇੰਸਪੈਕਟਰ ਅੰਮਰਾਉ ਅਲੀ ਦੀ ਨਿਗਰਾਨੀ ਹੇਠ ੨੦ ਸਿਪਾਹੀਆਂ ਦੀ ਗਾਰਦ ਬਿਠਾ ਦਿਤੀ ਗਈ‡। ਕਿਸੇ ਕੂਕੇ ਨੂੰ ਬਾਹਰੋਂ ਡੇਰੇ ਦੇ ਅੰਦਰ ਆਉਣ ਦੀ ਆਗਿਆ ਨਹੀਂ ਸੀ। ਕਈ ਸ਼ਰਧਾਲੂ ਦੂਰੋਂ ਦੂਰੋਂ ਦਰਸ਼ਨਾਂ ਨੂੰ ਆਉਂਦੇ ਪਰੰਤੂ ਨਿਰਾਸ ਮੁੜਦੇ ਸਨ। ਮੁੜ ਸਮੇਂ ਦੇ ਬਦਲਣ ਨਾਲ ਹੌਲੀ ਹੌਲੀ ਸਖਤੀਆਂ ਘਟਦੀਆਂ ਗਈਆਂ ਤੇ ਕੁਝ ਸਮਾਂ ਪਾ ਕੇ ਗਿਣਤੀ ਦੇ ਆਦਮੀਆਂ ਨੂੰ ਤਲਾਸ਼ੀ ਲੈਣ ਤੋਂ ਬਾਅਦ ਕੁਝ ਘੰਟਿਆਂ ਦੇ ਨਿਯਤ ਸਮੇਂ ਲਈ ਡੇਰੇ ਦੇ ਅੰਦਰ ਰਹਿਣ ਦੀ ਆਗਿਆ ਦਿਤੀ ਜਾਣ ਲਗ ਪਈ।

ਡੇਰੇ ਦੀ ਤਲਾਸ਼ੀ ਵੇਲੇ ਆਲੇ ਦੁਆਲੇ ਦੇ ਪਿੰਡਾਂ ਦੇ ਨੰਬਰਦਾਰ ਕਰਨਲ ਬੇਲੀ ਦੇ ਨਾਲ ਸਨ। ਉਨ੍ਹਾਂ ਨੇ ਕਰਨਲ ਬੇਲੀ ਨੂੰ ਦਸਿਆ ਕਿ ਆਮ ਲੋਕਾਂ ਦਾ ਖਿਆਲ ਹੈ ਕਿ

---

*ਸੰਤ ਨਿਧਾਨ ਸਿੰਘ ਜੀ ਆਲਿਮ ਉਸ ਸਮੇਂ ਡੰਗਰਾਂ ਦੀ ਗਿਣਤੀ ੨੨ ਦਸਦੇ ਹਨ (ਵੇਖੋ ਜੁਗ ਪਲਟਾਊ ਸਤਿਗੁਰੂ ਪੰਨਾ ੧੯੪)

ਪਰੰਤੂ ਪ੍ਰੋ: ਗੰਡਾ ਸਿੰਘ ਜੀ ਸਰਕਾਰੀ ਰਪੋਰਟਾਂ ਦੇ ਅਧਾਰ ਤੇ ਡੰਗਰਾਂ ਦੀ ਗਿਣਤੀ ੮੨ ਦਸਦੇ ਹਨ (ਵੇਖੋ ਕੂਕਿਆਂ ਦੀ ਵਿਥਿਆ ਪੰਨਾ ੧੯੯)

†ਨਾਮਧਾਰੀ ਸੰਪਰਦਾ ਦੇ ਮੌਜੂਦਾ ਸਮੇਂ ਦੇ ਆਗੂ ਬਾਬਾ ਪਰਤਾਪ ਸਿੰਘ ਜੀ ਨੇ ਦਸਿਆ ਹੈ ਕਿ ਜ਼ਬਤ ਕੀਤਾ ਹੋਇਆ ਸਾਮਾਨ ਅਜੇ ਤੀਕ ਉਨ੍ਹਾਂ ਨੂੰ ਵਾਪਸ ਨਹੀਂ ਕੀਤਾ ਗਇਆ। ਸਾਡੀ ਕੌਮੀ ਸਰਕਾਰ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ।

‡੧੮ ਜਨਵਰੀ ੧੮੭੨ ਤੋਂ ਬਿਠਾਈ ਗਈ ਪੁਲੀਸ ਦੀ ਚੌਕੀ ੧੩ ਅਪਰੈਲ ੧੯੨੩ ਨੂੰ ਉਠਾਈ ਗਈ। ਉਹ ਵੀ ਤਾਂ, ਕਿ ਬਾਬਾ ਪਰਤਾਪ ਸਿੰਘ ਜੀ ਨੇ ਆਪ ਸਰਕਾਰ ਦਾ ਧਿਆਨ ਇਸ ਪਾਸੇ ਵਲ ਦੁਆਇਆ, ਨਹੀਂ ਤਾਂ ਸ਼ਾਇਦ ੧੫ ਅਗਸਤ ੧੯੪੭ ਤਕ ਉਵੇਂ ਹੀ ਬੈਠੀ ਰਹਿੰਦੀ।



Sri Satguru Jagjit Singh Ji Elibrary NamdhariElibrary@gmail.com

ਡੇਰੇ ਵਿਚ ਦੋ ਲੱਖ ਰੁਪਿਆ ਦੱਬਿਆ ਹੋਇਆ ਹੈ ਅਤੇ ਹੋ ਸਕਦਾ ਹੈ ਕਿ ਕੁਝ ਹਥਿਆਰ ਵੀ ਦੱਬੇ ਹੋਏ ਹੋਣ। ਪਰੰਤੂ ਕਰਨਲ ਬੇਲੀ ਨੇ ਇਸ ਗਿੱਲੇ ਪੀਹਣ ਨੂੰ ਆਪ ਹੱਥ ਪਾਉਣਾ ਮੁਨਾਸਬ ਨਾ ਸਮਝਿਆ ਤੇ ਇਸ ਸੰਬੰਧੀ ਵੇਰਵੇ ਨਾਲ ਰਪੋਰਟ, ਕਮਿਸ਼ਨਰ ਫੋਰਸਾਈਥ ਦੀ ਰਾਹੀਂ ਸਕੱਤਰ ਪੰਜਾਬ ਸਰਕਾਰ ਨੂੰ ਲਿਖ ਭੇਜੀ। ਦੋ ਤਿੰਨ ਦਿਨ ਪਿਛੋਂ ਪੰਜਾਬ ਸਰਕਾਰ ਵਲੋਂ ਡਿਪਟੀ ਕਮਿਸ਼ਨਰ ਲੁਧਿਆਨਾ ਨੂੰ ਤਾਰ ਆ ਗਈ ਕਿ ਡੇਰੇ ਵਿਚ ਦੱਬੇ ਹੋਏ ਖਜ਼ਾਨੇ ਤੇ ਹਥਿਆਰਾਂ ਨੂੰ ਲੱਭਿਆ ਜਾਵੇ। ਡਿਪਟੀ ਕਮਿਸ਼ਨਰ ਮਿਸਟਰ ਕਾਵਨ ਨੇ ਤਾਰ ਪੜ੍ਹਦਿਆਂ ਹੀ ਮਿਸਟਰ ਜੈਕਸ਼ਨ ਅਸਿਸਟੈਂਟ ਸੁਪ੍ਰਿੰਟੈਂਡੈਂਟ ਪੁਲੀਸ ਨੂੰ ਭੈਣੀ ਸਾਹਿਬ ਭੇਜਿਆ। ਸਾਰੀਆਂ ਥਾਵਾਂ ਬੜੀਆਂ ਡੂੰਘੀਆਂ ਰੱਖ ਕੇ ਪੁਟਾਈਆਂ ਗਈਆਂ ਪਰ ਮਿਲਿਆ ਕੁਝ ਵੀ ਨਾ*।

ਭਾਵੇਂ ਪੰਜਾਬ ਸਰਕਾਰ, ਬਾਬਾ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਸਹਾਇਕ ਸੂਬਿਆਂ ਨੂੰ ਜਲਾਵਤਨ ਕਰ ਚੁਕੀ ਸੀ ਪਰੰਤੂ ਫਿਰ ਵੀ ਡਰ ਮਹਿਸੂਸ ਕੀਤਾ ਜਾਂਦਾ ਸੀ ਕਿ ਕੂਕੇ ਇਕੱਠੇ ਹੋ ਕੇ ਕਿਸੇ ਪਰਕਾਰ ਦਾ ਰਾਜ ਰੌਲਾ ਨਾ ਪਾ ਦੇਣ। ਅਜਿਹਾ ਡਰ ਮਹਿਸੂਸ ਕਰਦਿਆਂ ਹੋਇਆਂ ਮਿਸਟਰ ਫੋਰਸਾਈਥ ਨੇ ਸਕੱਤਰ ਪੰਜਾਬ ਸਰਕਾਰ ਦੀ ਮਨਜ਼ੂਰੀ ਨਾਲ ਹੇਠ ਲਿਖੇ ਨਵੇਂ ਹੁਕਮ ਜਾਰੀ ਕੀਤੇ :–

੧. ਭੈਣੀ ਸਾਹਿਬ ਵਾਲੇ ਡੇਰੇ ਤੇ ਪੁਲੀਸ ਦੀ ਚੌਕੀ ਬਿਠਾ ਦਿਤੀ ਜਾਵੇ ਤਾਕਿ ਕੂਕਿਆਂ ਨੂੰ ਉਥੇ ਇਕੱਤਰ ਹੋਣ ਦਾ ਮੌਕਾ ਨਾ ਮਿਲੇ।

੨. ਸ਼ੱਕੀ ਆਦਮੀਆਂ ਉਤੇ ਕਰੜੀ ਨਿਗਰਾਨੀ ਰੱਖੀ ਜਾਵੇ ਤੇ ਉਨ੍ਹਾਂ ਦੀਆਂ ਜ਼ਮਾਨਤਾਂ ਲਈਆਂ ਜਾਣ।

੩. ਨਾਮਧਾਰੀਆਂ ਦਾ ਪਰਚਾਰ ਤੇ ਦੀਵਾਨ ਬੰਦ ਕੀਤੇ ਜਾਣ। ਕਿਤੇ ਵੀ ਦਸ ਕੂਕਿਆਂ ਤੋਂ ਵੱਧ ਇਕੱਠੇ ਨਾ ਹੋਣ ਦਿਤੇ ਜਾਣ।

੪. ਕੂਕਿਆਂ ਦੇ ਇਕੱਠੇ ਹੋਣ ਦੇ ਗੁਪਤ ਟਿਕਾਣਿਆਂ ਦਾ ਪਤਾ ਕੀਤਾ ਜਾਵੇ ਤੇ ਉਥੇ ਗਸ਼ਤੀ ਪੁਲੀਸ ਨਾਲ ਛਾਪੇ ਮਾਰੇ ਜਾਣ। ਇਸ ਤੋਂ ਬਿਨਾਂ ਸਾਰੇ ਪੰਜਾਬ ਵਿਚ ਥਾਂ ਥਾਂ ਕੂਕਿਆਂ ਦੇ ਵਡੇ ਵਡੇ ਕੇਂਦਰਾਂ ਤੇ ਨਿਗਰਾਨੀ ਰਖੀ ਜਾਵੇ।

---

*ਨਾਮਧਾਰੀ ਸੰਪਰਦਾ ਦੇ ਮੌਜੂਦਾ ਆਗੂ ਬਾਬਾ ਪਰਤਾਪ ਸਿੰਘ ਜੀ ਨੇ ਲੇਖਕ ਨੂੰ ਦਸਿਆ ਹੈ ਕਿ ਕਰਨਲ ਬੇਲੀ ਦੀ ਇਸ ਤਲਾਸ਼ੀ ਅਤੇ ਜੈਕਸ਼ਨ ਦੀ ਪੁਟਾਈ ਤੋਂ ਬਿਨਾਂ ਸਮੇਂ ਸਮੇਂ ਸਿਰ ਦੋ ਵੇਰ ਹੋਰ ਡੇਰੇ ਦੀ ਤਲਾਸ਼ੀ ਲਈ ਗਈ ਤੇ ਪੁਟਾਈ ਕੀਤੀ ਗਈ ਪਰੰਤੂ ਕੁਝ ਵੀ ਸਰਕਾਰ ਦੇ ਹੱਥ ਨਾ ਲੱਗਾ। ਹਾਂ, ਛੇ ਹਜ਼ਾਰ ਰੁਪਿਆ ਬਾਬਾ ਰਾਮ ਸਿੰਘ ਜੀ ਨੇ ਘੋੜਿਆਂ ਵਾਲੇ ਤਬੇਲੇ ਵਿਚ ਦਬਿਆ ਸੀ, ਜਿਸ ਦਾ ਕੇਵਲ ਬਾਬਾ ਹਰੀ ਸਿੰਘ ਜੀ ਨੂੰ ਹੀ ਪਤਾ ਸੀ। ਅੰਗਰੇਜ਼ ਦੀ ਤਿੰਨ ਵੇਰ ਡੇਰੇ ਦੀ ਖੁਦਾਈ ਸਮੇਂ ਉਹ ਤਬੇਲਾ ਬਚ ਜਾਂਦਾ ਰਹਿਆ ਸੀ। ਇਹ ਰੁਪਿਆ ਬਾਅਦ ਵਿਚ ਬਾਬਾ ਹਰੀ ਸਿੰਘ ਜੀ ਨੇ ਆਪ ਪੁਟਵਾ ਕੇ ਕੱਢ ਲਇਆ ਸੀ।



Sri Satguru Jagjit Singh Ji Elibrary NamdhariElibrary@gmail.com

੫. ਜਦ ਤਕ ਕੂਕਿਆਂ ਦੀਆਂ ਖਤਰਨਾਕ ਕਾਰਵਾਈਆਂ ਬੰਦ ਨਹੀਂ ਹੋ ਜਾਂਦੀਆਂ ਉਸ ਸਮੇਂ ਤਕ ਲੁਧਿਆਨੇ ਫੌਜੀ ਦਸਤੇ ਰਖੇ ਜਾਣ।

੬. ਨਾਜ਼ਮ ਮਲੇਰਕੋਟਲਾ ਸ਼ਹਿਰ ਦੀ ਰਾਖੀ ਲਈ ਸੌ ਹਥਿਆਰ ਬੰਦ ਆਦਮੀ ਹਰ ਸਮੇਂ ਤਿਆਰ ਰਖੇ। ਹੋ ਸਕਦਾ ਹੈ ਕਿ ਕੂਕੇ ਕਿਸੇ ਸਮੇਂ ਵੀ ਇਕੱਠੇ ਹੋ ਕੇ, ਜੋਸ਼ ਵਿਚ ਆ ਕੇ ਬਦਲਾ ਲੈਣ ਲਈ ਮਲੇਰਕੋਟਲੇ ਤੇ ਧਾਵਾ ਬੋਲ ਦੇਣ।

੭. ਹਰੇਕ ਜ਼ਿਲੇ ਦੇ ਡਿਪਟੀ ਕਮਿਸ਼ਨਰ ਅਤੇ ਪੁਲੀਸ ਕਪਤਾਨ ਸਮੇਂ ਸਮੇਂ ਸਿਰ ਆਪੋ ਆਪਣੇ ਇਲਾਕੇ ਵਿਚ ਕੂਕਿਆਂ ਦੀਆਂ ਸਰਗਰਮੀਆਂ ਬਾਰੇ ਰਪੋਰਟਾਂ ਸਿੱਧਾ ਸਕੱਤਰ ਪੰਜਾਬ ਸਰਕਾਰ ਨੂੰ ਭੇਜਦੇ ਰਹਿਆ ਕਰਨ*।

ਉਪਰੋਕਤ ਹੁਕਮ ਦੀਆਂ ਨਕਲਾਂ ਸੰਬੰਧਤ ਅਧਿਕਾਰੀਆਂ ਨੂੰ ਭੇਜ ਦਿਤੀਆਂ ਗਈਆਂ। ਸਰਕਾਰੀ ਮਸ਼ੀਨਰੀ ਦੇ ਇੰਨਾ ਜ਼ਿਆਦਾ ਚੌਕੰਨੇ ਹੋਣ ਨਾਲ ਕਈ ਪਰਕਾਰ ਦੀਆਂ ਗਲਤ ਅਫਵਾਹਾਂ ਫੈਲਣ ਲਗ ਪਈਆਂ। ਕੋਈ ਨਾ ਕੋਈ ਅਫਵਾਹ ਫੈਲ ਜਾਂਦੀ ਕਿ ਅੱਜ ਫਲਾਣੀ ਥਾਂ ਤੇ ਕੂਕੇ ਇਕੱਠੇ ਹੋ ਕੇ ਫਲਾਣੇ ਪਾਸੇ ਨੂੰ ਜਾ ਰਹੇ ਹਨ। ਝੱਟ ਪੱਟ ਸਾਰੇ ਤਾਰਾਂ ਖੜਕ ਜਾਂਦੀਆਂ, ਗੱਡੀਆਂ ਦੀ ਤਲਾਸ਼ੀ ਸ਼ੁਰੂ ਹੋ ਜਾਂਦੀ, ਦਰਿਆਵਾਂ ਦੇ ਪੱਤਣਾਂ ਅਤੇ ਚੁਰੱਸਤਿਆਂ ਤੇ ਪੁਲੀਸ ਦੇ ਪਹਿਰੇ ਲੱਗ ਜਾਂਦੇ। ਅਜਿਹੀਆਂ ਅਫਵਾਹਾਂ ਦੇ ਕਾਰਨ ਜਲੰਧਰ, ਹੁਸ਼ਿਆਰਪੁਰ ਤੇ ਅੰਮ੍ਰਿਤਸਰ ਦੇ ਕਈ ਪਿੰਡਾਂ ਦੀ ਨਿਗਰਾਨੀ ਹੋਣ ਲਗ ਪਈ।

ਬਾਬਾ ਰਾਮ ਸਿੰਘ ਜੀ ਪਰਦੇਸ ਬੈਠੇ ਹੋਏ, ਚਿੱਠੀਆਂ ਰਾਹੀਂ ਬਾਬਾ ਹਰੀ ਸਿੰਘ ਜੀ ਤੇ ਹੋਰ ਸੇਵਕਾਂ ਨੂੰ ਅਖਵਾ ਭੇਜਦੇ ਸਨ ਕਿ ਉਨ੍ਹਾਂ ਦੇ ਨਮਿੱਤ ਅਖੰਡ ਪਾਠ ਤੇ ਸਾਧਾਰਨ ਪਾਠ ਕਰਵਾਏ ਜਾਣ। ਸ਼ੁਰੂ ਸ਼ੁਰੂ ਵਿਚ ਭੈਣੀ ਸਾਹਿਬ ਡੇਰੇ ਵਿਚ ਇੰਨੀ ਸਖਤੀ ਸੀ ਕਿ ਦੂਰੋਂ ਦੂਰੋਂ ਚਲ ਕੇ ਆਉਣ ਵਾਲੇ ਕੂਕਿਆਂ ਨੂੰ ਦਰਸ਼ਨ ਕਰਨ ਲਈ ਕਈ ਕਈ ਦਿਨ ਠਹਿਰਨਾ ਪੈਂਦਾ ਸੀ ਜਾਂ ਉਂਜ ਹੀ ਨਿਰਾਸ ਵਾਪਸ ਮੁੜਨਾ ਪੈਂਦਾ ਸੀ। ਅਜਿਹੇ ਹਾਲਾਤ ਵਿਚ ਬਾਬਾ ਜੀ ਦੇ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ ਗੁਪਤ ਤੌਰ ਤੇ ਪਾਠ ਕਰਵਾਏ ਜਾਂਦੇ ਸਨ। ਜਦ ਕਦੀ ਅਜਿਹੇ ਮੌਕੇ ਦੀ ਸੂਹ ਸਰਕਾਰੀ ਕਰਮਚਾਰੀਆਂ ਦੇ ਕੰਨੀਂ ਪੈਂਦੀ ਤਾਂ ਸੰਬੰਧਤ ਪਾਠੀਆਂ ਤੇ ਪ੍ਰਬੰਧਕਾਂ ਨੂੰ ਸਜ਼ਾਵਾਂ ਦਿਤੀਆਂ ਜਾਂਦੀਆਂ ਜੋ ਆਮ ਤੌਰ ਤੇ ਹੇਠ ਲਿਖੇ ਅਨੁਸਾਰ ਹੋਇਆ ਕਰਦੀਆਂ ਸਨ :—

| | |
|---|---|
| ਪਾਠ ਕਰਾਉਣ ਵਾਲਾ | ਪੰਜ ਸਾਲ ਕੈਦ |
| ਪਾਠੀ ਸਿੰਘ | ਦੋ ਸਾਲ ਕੈਦ |
| ਧੂਪੀਏ ਸਿੰਘ | ਛੇ ਮਹੀਨੇ ਕੈਦ |
| ਲਾਂਗਰੀ ਸਿੰਘ | ਦੋ ਮਹੀਨੇ ਕੈਦ |

*ਇਸ ਪਰਕਾਰ ਦੇ ਹੁਕਮ ਮਹਾਰਾਜਾ ਪਟਿਆਲਾ ਵਲੋਂ ਅਤੇ ਬਾਕੀ ਰਿਆਸਤਾਂ ਦੇ ਰਾਜਿਆਂ ਵਲੋਂ ਭੀ ਜਾਰੀ ਕੀਤੇ ਗਏ ਸਨ।



Sri Satguru Jagjit Singh Ji Elibrary NamdhariElibrary@gmail.com

ਅਜਿਹੇ ਸਖਤੀ ਦੇ ਸਮੇਂ ਭੀ ਬਾਬਾ ਜੀ ਦਾ ਹੁਕਮ ਮੰਨਦਿਆਂ ਹੋਇਆਂ ਉਨ੍ਹਾਂ ਦੇ ਸ਼ਰਧਾਵਾਨ ਸਿਦਕੀ ਸਿੱਖਾਂ ਵਲੋਂ ਜ਼ਮੀਨ ਵਿਚ ਭੋਰੇ ਪੁੱਟ ਕੇ ਅਤੇ ਹੋਰ ਕਈ ਪਰਕਾਰ ਦੇ ਜਾਸੂਸੀ ਢੰਗ ਵਰਤੋਂ ਵਿਚ ਲਿਆਂ ਕੇ ਇਸ ਕੰਮ ਨੂੰ ਪੂਰਾ ਕੀਤਾ ਜਾਂਦਾ ਰਹਿਆ ਹੈ* ।



*ਇਹ ਜਾਣਕਾਰੀ ਲੇਖਕ ਨੂੰ ਨਾਮਧਾਰੀ ਸੰਪਰਦਾ ਦੇ ਮੌਜੂਦਾ ਸਮੇਂ ਦੇ ਆਗੂ ਬਾਬਾ ਪਰਤਾਪ ਸਿੰਘ ਜੀ ਪਾਸੋਂ ਪਰਾਪਤ ਹੋਈ ਹੈ ।



Sri Satguru Jagjit Singh Ji Elibrary NamdhariElibrary@gmail.com

ਤੀਹਵਾਂ ਕ਼ਾਂਡ

# ਦੇਸ਼ ਨਿਕਾਲੇ ਦਾ ਸਮਾਂ

(੧੮ ਜਨਵਰੀ ੧੮੭੨ ਤੋਂ ੨੯ ਦਸੰਬਰ ੧੮੮੫ ਤੱਕ)

ਉਪਰ ਦਸਿਆ ਜਾ ਚੁਕਾ ਹੈ ਕਿ ਬਾਬਾ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਸਾਥੀ ਸੂਬਿਆਂ ਨੂੰ ਅਲਾਹਬਾਦ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿਤਾ ਗਇਆ ਤੇ ਕਮਾਨ ਅਫਸਰ ਨੂੰ ਹਦਾਇਤ ਕਰ ਦਿਤੀ ਗਈ ਕਿ ਹਰੇਕ ਕੈਦੀ ਨੂੰ ਚਾਰ ਆਨੇ ਰੋਜ਼ ਦੇ ਹਿਸਾਬ ਖੁਰਾਕ ਦਾ ਖਰਚ ਦੇ ਦਿਤਾ ਜਾਇਆ ਕਰੇ।

ਅਲਾਹਬਾਦ ਦੀ ਨਜ਼ਰਬੰਦੀ ਦੇ ਦੌਰਾਨ ਵਿਚ ਪੰਜਾਬ ਸਰਕਾਰ ਨੇ ਜ਼ਿਲਾ ਸਿਆਲਕੋਟ, ਫਿਰੋਜ਼ਪੁਰ, ਗੁਜਰਾਂਵਾਲਾ ਅਤੇ ਲੁਧਿਆਨਾ ਦੇ ਡਿਪਟੀ ਕਮਿਸ਼ਨਰਾਂ ਪਾਸੋਂ ਇਨ੍ਹਾਂ ਕੈਦੀਆਂ ਉਤੇ ਖੁਲ੍ਹੇ ਮੁਕੱਦਮੇ ਚਲਾਉਣ ਬਾਰੇ ਰਾਵਾਂ ਪੁਛੀਆਂ। ਲਗ ਭਗ ਸਾਰੇ ਦੇ ਸਾਰੇ ਹਾਕਮਾਂ ਨੇ ਇਹੋ ਰਾਇ ਦਿਤੀ ਕਿ ਜਦ ਦੇ ਬਾਬਾ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸਹਾਇਕ ਸੂਬੇ ਜਲਾਵਤਨ ਕੀਤੇ ਹੋਏ ਹਨ ਤਾਂ ਪੰਜਾਬ ਦੀ ਪੁਲੀਸ ਤੇ ਹੋਰ ਹਾਕਮਾਂ ਨੂੰ ਸੁਖ ਦਾ ਸਾਹ ਆਇਆ ਹੈ। ਇਸ ਲਈ ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਨ੍ਹਾਂ ਨੂੰ ਦੇਸ਼ ਨਿਕਾਲਾ ਦੇਣ ਵਾਲੇ ਪਹਿਲੇ ਫੈਸਲੇ ਤੇ ਹੀ ਅਮਲ ਕਰੇ। ਵਖੋ ਵਖ ਜ਼ਿਲਿਆਂ ਦੇ ਹਾਕਮਾਂ ਪਾਸੋਂ ਰਾਵਾਂ ਪਰਾਪਤ ਕਰ ਕੇ ਪੰਜਾਬ ਗਵਰਨਰ ਨੇ ਸਕੱਤਰ ਹਿੰਦ ਸਰਕਾਰ ਨੂੰ ਕੂਕੇ ਕੈਦੀਆਂ ਉਤੇ ਖੁਲ੍ਹੇ ਤੌਰ ਤੇ ਮੁਕੱਦਮਾ ਚਲਾਉਣ ਬਾਰੇ ਹੇਠ ਲਿਖੇ ਅਨੁਸਾਰ ਰਪੋਰਟ ਭੇਜੀ :–

"ਬਹੁਤਿਆਂ ਮੁਕੱਦਮਿਆਂ ਵਿਚ ਪੁਲਸ ਅਫਸਰਾਂ, ਪੈਂਚੂ ਮੁਖੀਆਂ ਤੇ ਆਮ ਲੋਕਾਂ ਦੀਆਂ ਗਵਾਹੀਆਂ ਜਿਨ੍ਹਾਂ ਦੀ ਕਿ ਨਾਮਧਾਰੀ ਪੰਥ ਨਾਲ ਕੋਈ ਹਮਦਰਦੀ ਨਹੀਂ, ਉਸੇ ਤਰ੍ਹਾਂ ਕਾਇਮ ਰਹਿ ਸਕਦੀਆਂ ਹਨ, ਪਰੰਤੂ ਉਹ ਮੁਕੱਦਮਾ ਜੋ ਦੂਰ (ਅਰਥਾਤ ਅਲਾਹਬਾਦ) ਚਲਾਇਆ ਜਾਵੇਗਾ ਜਦ ਕਿ ਪਹਿਲੇ ਦਿਤੇ ਬਿਆਨਾਂ ਨੂੰ ਕਾਫੀ ਚਿਰ ਹੋ ਗਇਆ ਹੋਵੇਗਾ, ਵਧੇਰੇ ਸਫਲ ਨਹੀਂ ਰਹੇਗਾ, ਕਿਉਂਕਿ ਸ਼ਹਾਦਤਾਂ ਵਿਚ ਫਰਕ ਪੈਣ ਨਾਲ ਪਹਿਲੇ ਦਿਤੇ ਬਿਆਨਾਂ ਦਾ ਖੰਡਨ ਹੋ ਜਾਵੇਗਾ ਤੇ ਇਸ ਤਰ੍ਹਾਂ ਜਿਰਹ ਵਿਚ ਦੋਸ਼ੀਆਂ ਨੂੰ ਕਾਫੀ ਲਾਭ ਪੁਜੇਗਾ। ਦੂਜੀ ਗੱਲ ਇਹ ਹੈ ਕਿ ਕੂਕਾ ਨੇਤਾਵਾਂ ਨੂੰ ਖੁਲ੍ਹੀ ਅਦਾਲਤ ਵਿਚ ਲਿਆਉਣ ਨਾਲ ਬੇਚੈਨੀ ਵਧੇਗੀ, ਦੋਸ਼ੀਆਂ ਨੂੰ ਵਕੀਲਾਂ ਦੀ ਮਦਦ ਨਾਲ ਬਚਾਉਣ ਦੀ ਕੋਸ਼ਸ਼ ਕੀਤੀ ਜਾਵੇਗੀ। ਇਸ ਲਈ ਖੁਲ੍ਹੀ ਅਦਾਲਤ ਵਿਚ ਮੁਕੱਦਮਾ ਚਲਾਉਣ ਨਾਲੋਂ ਇਹੋ ਚੰਗਾ ਹੈ ਕਿ



Sri Satguru Jagjit Singh Ji Elibrary NamdhariElibrary@gmail.com

ਉਨ੍ਹਾਂ ਦੇ ਵਿਰੁਧ ੧੮੧੮ ਦੇ ਐਕਟ ੩ ਦੇ ਅਧੀਨ ਕਾਰਵਾਈ ਕੀਤੀ ਜਾਵੇ।"*

ਪੰਜਾਬ ਸਰਕਾਰ ਇਨ੍ਹਾਂ ਕੈਦੀਆਂ ਉਤੇ ਖੁਲ੍ਹੇ ਤੌਰ ਤੇ ਮੁਕੱਦਮਾ ਚਲਾਉਣ ਤੋਂ ਝਿਜਕਦੀ ਸੀ ਅਤੇ ਨਾਲ ਹੀ ਉਹ ਚਾਹੁੰਦੀ ਸੀ ਕਿ ਜੋ ਕਾਰਵਾਈ ਇਨ੍ਹਾਂ ਕੈਦੀਆਂ ਦੇ ਸੰਬੰਧ ਵਿਚ ਕੀਤੀ ਜਾ ਰਹੀ ਹੈ ਉਸ ਬਾਰੇ ਪੰਜਾਬ ਵਿਚ ਲੋਕ ਰਾਇ ਦਾ ਵੀ ਖਿਆਲ ਰਖਿਆ ਜਾਵੇ ਤਾਕਿ ਕਿਸੇ ਸਮੇਂ ਕਿਸੇ ਪਰਕਾਰ ਦਾ ਝਗੜਾ ਜਾਂ ਬਗਾਵਤ ਨਾ ਉਠ ਖੜੀ ਹੋਵੇ। ਇਸ ਖਿਆਲ ਨੂੰ ਮੁਖ ਰਖਦਿਆਂ ਹੋਇਆਂ ਪੰਜਾਬ ਸਰਕਾਰ ਨੇ ਆਪਣੇ ਅਸਰ ਰਸੂਖ ਰਖਣ ਵਾਲੇ ਕਰਮਚਾਰੀਆਂ ਦੀ ਰਾਹੀਂ ਪੰਜਾਬ ਭਰ ਤੇ ਵਡੇ ਵਡੇ ਸਰਦਾਰਾਂ ਤੇ ਜਗੀਰਦਾਰਾਂ ਪਾਸੋਂ ਸਰਕਾਰੀ ਕਾਰਵਾਈ ਦੀ ਪਰੋੜ੍ਹਤਾ ਕਰਵਾਈ। ਥਾਂ ਥਾਂ ਸਰਦਾਰਾਂ ਦੇ ਇਕੱਠ ਕੀਤੇ ਗਏ ਅਤੇ ਬਾਬਾ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਸ਼ਰਧਾਲੂਆਂ ਬਾਰੇ ਵਿਰੋਧਮਈ ਮਤੇ ਪਾਸ ਕਰ ਕੇ ਸਰਕਾਰ ਨੂੰ ਭੇਜੇ ਗਏ। ਜ਼ਿਲਾ ਅੰਮ੍ਰਿਤਸਰ ਦੇ ਜਗੀਰਦਾਰਾਂ, ਰਈਸਾਂ ਤੇ ਸਰਦਾਰਾਂ ਵਲੋਂ ਇਸ ਸੰਬੰਧ ਵਿਚ ਪੰਜਾਬ ਸਰਕਾਰ ਨੂੰ ਭੇਜੇ ਗਏ ਮਤੇ ਦਾ ਹਵਾਲਾ ਦਿਤਾ ਜਾਂਦਾ ਹੈ—

"The Sikhs of all classes of Amritsar beg unanimously to submit that we have no connection or sympathy with the Kookas. We are happy that the Govt. have adopted most appropriate and excellent measures for controlling this wicked and misguided sect. They are our mortal enemies since by their misconduct and evil designs, they injured our honour in the estimation of Govt. We are thankful to the Govt. for the measures which have been adopted whereby the desire of our hearts has been fulfilled."

Dated 22. 3. 1872

ਅਰਥਾਤ—

ਅੰਮ੍ਰਿਤਸਰ ਦੇ ਸਾਰੀਆਂ ਸ਼੍ਰੇਣੀਆਂ ਨਾਲ ਸੰਬੰਧਤ ਸਿਖ ਇਕੱਠੇ ਹੋ ਕੇ ਬੇਨਤੀ ਕਰਦੇ ਹਨ ਕਿ ਕੂਕਿਆਂ ਨਾਲ ਸਾਡਾ ਕੋਈ ਸੰਬੰਧ ਜਾਂ ਹਮਦਰਦੀ ਨਹੀਂ। ਸਾਨੂੰ ਇਸ ਗੱਲ ਦੀ ਪਰਸੰਨਤਾ ਹੈ ਕਿ ਸਰਕਾਰ ਨੇ ਇਨ੍ਹਾਂ ਭੈੜਿਆਂ ਅਤੇ ਭੁਲੜਾਂ ਨੂੰ ਸੋਧਣ ਲਈ ਬੜਾ ਯੋਗ ਕਦਮ ਪੁਟਿਆ ਹੈ। ਉਹ ਸਾਡੇ ਲਹੂ ਦੇ ਵੈਰੀ ਹਨ ਕਿਉਂ ਜੋ ਉਹਨਾਂ ਦੀਆਂ ਕਾਲੀਆਂ ਕਰਤੂਤਾਂ ਨੇ ਸਰਕਾਰ ਦੀਆਂ ਨਜ਼ਰਾਂ ਵਿਚ ਸਾਨੂੰ ਬੇ-ਪੱਤ ਕੀਤਾ ਹੈ। ਅਸੀਂ ਸਰਕਾਰ ਦੇ ਧੰਨਵਾਦੀ ਹਾਂ ਕਿ ਉਸ ਨੇ ਠੀਕ ਕਾਰਵਾਈਆਂ ਕਰ ਕੇ ਸਾਡੀਆਂ ਦਿਲੀ ਇਛਾਵਾਂ ਪੂਰਨ

*ਵੇਖੋ ਕੂਕਾ ਰੀਕਾਰਡ ਪੰਨਾ ੧੦੮–੧੦੯।



Sri Satguru Jagjit Singh Ji Elibrary NamdhariElibrary@gmail.com

ਕੀਤੀਆਂ ਹਨ।

ਮਿੱਤੀ ੨੨. ੩. ੧੮੭:

ਅਸੀਂ ਹਾਂ---

ਬਖਸ਼ੀਸ਼ ਸਿੰਘ, ਠਾਕਰ ਸਿੰਘ ਸੰਧਾਵਾਲੀਏ
ਭਗਵਾਨ ਸਿੰਘ, ਦਿਆਲ ਸਿੰਘ ਮਜੀਠੀਏ
ਜਵਾਹਰ ਸਿੰਘ ਜਫਰਵਾਲ
ਮੰਗਲ ਸਿੰਘ ਰਾਮਗੜ੍ਹੀਆ
ਗੁਲਾਬ ਸਿੰਘ ਭਾਗੋਵਾਲੀਆ
ਅਜੀਤ ਸਿੰਘ ਅੰਟਾਰੀ।

ਇਸ ਤੋਂ ਛੁੱਟ ਵਡੇ ਵਡੇ ਅਖਾੜਿਆਂ ਤੇ ਡੇਰਿਆਂ ਦੇ ਮਹੰਤਾਂ ਅਤੇ ਗੁਰਦੁਆਰਿਆ ਦੇ ਪੁਜਾਰੀਆਂ ਨੇ ਸਰਕਾਰ ਦੀ ਨੀਤੀ ਨੂੰ ਰੱਜ ਕੇ ਸਲਾਹਿਆ ਅਤੇ ਕਹਿਆ ਕਿ ਕਿਸੇ ਸੂਰ: ਵਿਚ ਵੀ ਬਾਬਾ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਸੂਬਿਆਂ ਦੀ ਰਿਹਾਈ ਨਹੀਂ ਕੀਤੀ ਜਾਣੀ ਚਾਹੀਦੀ। ਇਸ ਸਮੇਂ ਕੇਵਲ ਮਹੰਤ ਅਖਾੜਾ ਬ੍ਰਹਮ ਬੂਟਾ, ਮਹੰਤ ਡੇਰਾ ਧਿਆਨਪੁਰ (ਵਟਾਲੇ ਦੇ ਨੇੜੇ) ਅਤੇ ਸੰਤ ਨਰੈਣ ਸਿੰਘ ਸੇਖਣ ਵਾਲਿਆਂ ਨੇ ਆਪਣੇ ਵਿਚਾਰ ਪਰਗਟ ਕਰਦਿਆਂ ਹੋਇਆਂ ਕਹਿਆ ਕਿ ਬਾਬਾ ਰਾਮ ਸਿੰਘ ਜੀ ਇਕ ਮਹਾਂ ਪੁਰਸ਼ ਹਨ, ਜੇਕਰ ਉਨ੍ਹਾਂ ਨੂੰ ਛੱਡ ਦਿਤਾ ਜਾਵੇ ਤਾਂ ਉਹ ਪੰਜਾਬ ਵਿਚ ਆ ਕੇ ਕੇਵਲ ਨੇਕੀ ਦਾ ਕੰਮ ਹੀ ਕਰਨਗੇ। ਪਰੰਤੂ ਉਨ੍ਹਾਂ ਦੀ ਆਵਾਜ਼ ਆਟੇ ਵਿਚ ਲੂਣ ਬਰਾਬਰ ਸੀ।

ਬਾਬਾ ਰਾਮ ਸਿੰਘ ਜੀ ਦੇ ਅਲਾਹਬਾਦ ਨਜ਼ਰਬੰਦੀ ਦੇ ਸਮੇਂ ਵੀ ਪੰਜਾਬ ਸਰਕਾਰ ਨੂੰ ਡਰ ਮਹਿਸੂਸ ਹੋ ਰਹਿਆ ਸੀ ਕਿ ਅਲਾਹਬਾਦ ਤੋਂ ਹੀ ਆਪਣੇ ਸ਼ਰਧਾਲੂ ਕੂਕਿਆਂ ਨੂੰ ਖੁਫੀਆ ਸੁਨੇਹਾ ਭੇਜ ਕੇ ਸਾਰੇ ਪੰਜਾਬ ਵਿਚ ਰਾਜ-ਰੌਲਾ ਨਾ ਪਵਾ ਦੇਣ। ਇਸ ਖਤਰੇ ਤੋਂ ਖਬਰਦਾਰ ਰਹਿਣ ਲਈ ਲੈਪਲ ਗ੍ਰਿਫਨ ਸਕੱਤਰ ਪੰਜਾਬ ਸਰਕਾਰ ਨੇ ਯੂ. ਪੀ. ਸਰਕਾਰ ਨੂੰ ਲਿਖਿਆ ਕਿ ਇਨ੍ਹਾਂ ਰਾਜਸੀ ਕੈਦੀਆਂ ਉਤੇ ਉਚੇਚੀ ਨਿਗਰਾਨੀ ਰੱਖੀ ਜਾਵੇ ਤਾਕਿ ਬਾਹਰੋਂ ਆਉਣ ਵਾਲਾ ਕੋਈ ਬੰਦਾ ਵੀ ਇਨ੍ਹਾਂ ਤਕ ਨਾ ਪਹੁੰਚ ਸਕੇ। ੨੨ ਫਰਵਰੀ ੧੮੭੨ ਨੂੰ ਪੰਜਾਬ ਸਰਕਾਰ ਨੇ ਹਿੰਦ ਸਰਕਾਰ ਨੂੰ ਲਿਖਿਆ ਕਿ ਅਲਾਹਬਾਦ ਨੇੜੇ ਹੈ ਤੇ ਹਿੰਦੂਆਂ ਦਾ ਪ੍ਰਸਿਧ ਤੀਰਥ ਹੋਣ ਕਰ ਕੇ ਲੋਕਾਂ ਦੀ ਆਵਾ ਜਾਈ ਬਣੀ ਰਹਿੰਦੀ ਹੈ ਜਿਸ ਕਰ ਕੇ ਬਾਬਾ ਰਾਮ ਸਿੰਘ ਜੀ ਦਾ ਇਥੇ ਰਖਿਆ ਜਾਣਾ ਠੀਕ ਨਹੀਂ। ਉਨ੍ਹਾਂ ਨੂੰ ਭਾਰਤ ਤੋਂ ਬਾਹਰ ਰੰਗੂਨ ਜਾਂ ਕਿਸੇ ਹੋਰ ਥਾਂ ਜਿਥੇ ਵਾਇਸਰਾਇ ਯੋਗ ਸਮਝੇ, ਭੇਜ ਦਿਤਾ ਜਾਵੇ। ਜਦ ਤਕ ਬਾਬਾ ਜੀ ਭਾਰਤ ਵਿਚ ਹਨ ਉਨ੍ਹਾਂ ਦੇ ਸ਼ਰਧਾਲੂ ਸੇਵਕ ਉਨ੍ਹਾਂ ਦੇ ਰਿਹਾ ਹੋਣ ਦੀਆਂ ਆਸ਼ਾਂ ਲਾਈ ਰਖਣਗੇ ਤੇ ਕਈ ਪਰਕਾਰ ਦੀਆਂ ਗੱਲਾਂ ਸੋਚਦੇ ਰਹਿਣਗੇ। ਇਸ ਲਈ ਉਨ੍ਹਾਂ ਨੂੰ ਛੇਤੀ ਭਾਰਤ ਤੋਂ ਬਾਹਰ ਭੇਜਣ ਦਾ ਪ੍ਰਬੰਧ ਕੀਤਾ ਜਾਵੇ। ਅਜਿਹਾ ਕਰਨ ਨਾਲ ਕੂਕਿਆਂ ਦਾ ਜੋਸ਼ ਕੁਝ ਸਮਾਂ ਪਾ ਕੇ ਆਪਣੇ ਆਪ ਮੱਠਾ ਹੋ ਜਾਵੇਗਾ।



Sri Satguru Jagjit Singh Ji Elibrary NamdhariElibrary@gmail.com

ਕੇਂਦਰੀ ਸਰਕਾਰ ਨੇ ਪੰਜਾਬ ਸਰਕਾਰ ਦੀ ਇਸ ਰਾਇ ਉਤੇ ਅਮਲ ਕਰਦਿਆਂ ਹੋਇਆਂ ਬਾਬਾ ਰਾਮ ਸਿੰਘ ਤੇ ਉਨ੍ਹਾਂ ਦੇ ਨਿੱਜੀ ਸੇਵਕ ਨਾਨੂੰ ਸਿੰਘ ਨੂੰ ਛੇਤੀ ਹੀ ਬਰ੍ਹਮਾ ਭੇਜ ਦਿਤਾ। ਸਰਕਾਰੀ ਰੀਕਾਰਡ ਅਨੁਸਾਰ ਆਪਦੇ ਰੰਗੂਨ ਪੁਜੱਣ ਦੀ ਤਰੀਕ ੧੬ ਮਾਰਚ ੧੮੭੨ ਦੱਸੀ ਗਈ ਹੈ। ਬਾਬਾ ਜੀ ਆਪ ਵੀ ਆਪਣੀ ਇਕ ਅਰਦਾਸ ਵਿਚ ਲਿਖਦੇ ਹਨ—

"ਅਰ ਜੋ ਪੁਛਿਆ ਹੈ ਤੁਸੀਂ ਕਿਥੇ ਕਿਥੇ ਰਹੇ ਸੋ ਅਸੀਂ ਦੋ ਮਹੀਨੇ ਕੋਈ ਦਿਨ ਘਟ ਪਰਾਗ ਰਹੇ"॥ ੯॥

ਰੰਗੂਨ ਪੁੱਜ ਕੇ ਆਪ ਨੂੰ ਪੰਜ ਮਹੀਨੇ ਤਕ ਸੈਂਟਰਲ ਜੇਲ੍ਹ ਰੰਗੂਨ ਦੇ ਇਕ ਚੁਬਾਰੇ ਵਿਚ ਰਖਿਆਂ ਗਇਆ। ਇਸ ਤੋਂ ਪਿਛੋਂ ਆਪ ਨੂੰ ਛਾਉਣੀ ਵਿਖੇ ਡਾਕਖਾਨੇ ਵਾਲੇ ਬੰਗਲੇ ਵਿਚ ਰਖਿਆ ਗਇਆ। ਮੁੜ ਆਪ ਜੀ ਨੂੰ ਸਤੰਬਰ ੧੮੮੦ ਵਿਚ ਮਰਗੋਈ ਪੁਚਾ ਦਿੱਤਾ ਗਇਆ।

ਬਾਬਾ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਮਿਲਣ ਤੋਂ ਬਾਅਦ ਤਿੰਨ ਸਾਲ ਤਕ ਉਨ੍ਹਾਂ ਬਾਬਤ ਕੋਈ ਉੱਘ ਸੁੱਘ ਨਾ ਨਿਕਲ ਸਕੀ। ਫਿਰ ਦਰਬਾਰਾ ਸਿੰਘ ਕੂਕੇ ਨੇ ਪੁਲੀਸ ਕਪਤਾਨ ਬ਼ਾਰਬਟਨ ਦੀ ਮੇਮ ਪਾਸੋਂ ਕਿਸੇ ਢੰਗ ਨਾਲ ਸੂਹ ਕੱਢੀ ਤੇ ਆਪ ਜਾ ਕੇ ਬਾਬਾ ਜੀ ਪਾਸੋਂ ਪਹਿਲਾ ਹੁਕਮਨਾਮਾ ਲਿਆਇਆ। ਉਸ ਤੋਂ ਉਪਰੰਤ ਬਾਬਾ ਜੀ ਦੇ ਸ਼ਰਧਾਲੂ ਰਸਤੇ ਦੀਆਂ ਕਈ ਪਰਕਾਰ ਦੀਆਂ ਔਕੜਾਂ ਝਲਦੇ ਹੋਏ, ਪੁਲੀਸ ਦੀਆਂ ਨਜ਼ਰਾਂ ਤੋਂ ਬਚਦੇ ਹੋਏ, ਸਖ਼ਤ ਪਹਿਰੇ ਦੇ ਹੁੰਦਿਆਂ ਹੋਇਆਂ ਵੀ ਆਪ ਜੀ ਦੇ ਦਰਸ਼ਨ ਕਰਨ ਜਾਂਦੇ ਤੇ ਚਿੱਠੀਆਂ ਤੇ ਹੁਕਮਨਾਮੇ ਲਿਆ ਕੇ ਨਾਮਧਾਰੀ ਸੰਗਤ ਵਿਚ ਪਰਚਾਰਦੇ। ਬਾਬਾ ਹਰੀ ਸਿੰਘ ਜੀ ਨੇ ਕਈ ਸਿੰਘਾਂ ਨੂੰ ਸਮੇਂ ਸਮੇਂ ਸਿਰ ਆਪਣੇ ਪਾਸੋਂ ਖਰਚ ਦੇ ਕੇ ਆਪ ਜੀ ਤੋਂ ਹੁਕਮਨਾਮੇ ਲੈਣ ਵਾਸਤੇ ਭੇਜਿਆ। ਕਈ ਸਿੰਘ ਆਪਣੀਆਂ ਜ਼ਮੀਨਾਂ ਗਹਿਣੇ ਪਾ ਕੇ ਜਾਂ ਵੇਚ ਕੇ ਆਪ ਜੀ ਦੇ ਦਰਸ਼ਨਾਂ ਨੂੰ ਜਾਂਦੇ। ਦੇਸ਼ ਨਿਕਾਲੇ ਦੇ ਸਮੇਂ ਵਿਚ ਲੱਗ ਪੱਗ ਸੌ ਸ਼ਰਧਾਲੂ ਸਮੇਂ ਸਮੇਂ ਸਿਰ ਆਪ ਜੀ ਦੇ ਦਰਸ਼ਨ ਕਰਨ ਗਏ ਜਿਨ੍ਹਾਂ ਵਿਚੋਂ ਮਾਈ ਪਰਤਾਪ ਕੌਰ, ਮਾਈ ਚੰਦ ਕੌਰ ਤੇ ਮਾਈ ਜੁਆਲਾ ਦੇਈ ਨਾਂ ਦੀਆਂ ਤਿੰਨ ਇਸਤਰੀਆਂ ਵੀ ਸਨ। ਬਾਬਾ ਜੀ ਨੇ ਆਪਣੇ ਇਨ੍ਹਾਂ ਸਿੰਘਾਂ ਦੇ ਹੱਥੀਂ ਕਈ ਚਿੱਠੀਆਂ ਤੇ ਹੁਕਮਨਾਮੇ ਭੇਜੇ, ਜਿਨ੍ਹਾਂ ਵਿਚੋਂ ਕਈ ਰਾਹ ਵਿਚ ਫੜੇ ਵੀ ਜਾਂਦੇ ਸਨ ਜਿਸਦਾ ਫਲ ਰੂਪ ਲਿਆਉਣ ਵਾਲੇ ਨੂੰ ਕਈ ਤਸੀਹੇ ਝੱਲਣੇ ਪੈਂਦੇ ਸਨ ਤੇ ਬਾਬਾ ਜੀ ਨੂੰ ਪੁਛ ਗਿੱਛ ਕੀਤੀ ਜਾਂਦੀ ਸੀ ਤੇ ਪਹਿਰੇ ਤਕੜੇ ਕਰਨ ਦੀਆਂ ਹਿਦਾਇਤਾਂ ਜਾਰੀ ਹੋ ਜਾਂਦੀਆਂ ਸਨ।

ਇਕ ਚਿੱਠੀ ਆਪ ਜੀ ਨੇ ਅਕਾਲ ਤਖਤ ਦੇ ਪੁਜਾਰੀਆਂ ਦੇ ਨਾਂ ਵੀ ਭੇਜੀ ਜਿਸ



Sri Satguru Jagjit Singh Ji Elibrary NamdhariElibrary@gmail.com

ਵਿਚ ਪੁਜਾਰੀਆਂ ਦੀ ਨੀਤੀ ਤੇ ਕਰੜੀ ਨੁਕਤਾ ਚੀਨੀ ਕੀਤੀ ਗਈ ਸੀ*।

ਬਾਬਾ ਜੀ ਪਰਦੇਸ ਵਿਚ ਆ ਕੇ ਮਿਲਣ ਵਾਲੇ ਸ਼ਰਧਾਲੂਆਂ ਦੀਆਂ ਔਕੜਾਂ ਨੂੰ ਭਲੀ ਪਰਕਾਰ ਸਮੱਝਦੇ ਸਨ ਤੇ ਲਗ ਪਗ ਹਰੇਕ ਚਿੱਠੀ ਵਿਚ ਇਹੋ ਹੀ ਹਦਾਇਤ ਕਰਿਆ ਕਰਦੇ ਸਨ ਕਿ ਸਿੰਘ ਪੈਸੇ ਖਰਚ ਕੇ ਤੇ ਔਖਿਆਈਆਂ ਝੱਲ ਕੇ ਨਾ ਆਇਆ ਕਰਨ ਪਰੰਤੂ ਫਿਰ ਵੀ ਸ਼ਰਧਾਵਾਨ ਸੇਵਕ ਪੁਜਦੇ ਹੀ ਰਹਿੰਦੇ ਸਨ। ਅੰਗਰੇਜ਼ਾਂ ਦੀਆਂ ਜਸੂਸੀ ਕਾਰਵਾਈਆਂ ਤੋਂ ਬਚਣ ਲਈ ਆਪਣੇ ਸੇਵਕਾਂ ਨਾਲ ਲਿਖਾ ਪੜ੍ਹੀ ਕਰਨ ਸਮੇਂ ਆਪ ਨੇ ਆਪਣੇ ਨਾਮ ਵੀ ਬਦਲ ਲਏ ਸਨ। ਆਪ ਆਪਣੀ ਇਕ ਅਰਦਾਸ ਵਿਚ ਆਪਣੇ ਸੇਵਕਾਂ ਨੂੰ ਹਦਾਇਤਾਂ ਦਿੰਦੇ ਹੋਏ ਲਿਖਦੇ ਹਨ—

"..........ਪਰ ਮੇਰਾ ਨਾਉਂ ਦਿਆਲ ਸਿੰਘ ਤੇ ਨਾਨੂੰ ਸਿੰਘ ਦਾ ਕਿਰਪਾਲ ਸਿੰਘ ਲਿਖਣਾ" ॥੧੪॥

ਪਰਦੇਸ ਵਿਚ ਰਹਿਣ ਸਮੇਂ ਆਪ ਜੀ ਦੀ ਰਿਹਾਇਸ਼, ਖਾਧ ਖੁਰਾਕ, ਸਰਕਾਰੀ ਪਾਬੰਦੀਆਂ ਆਦਿ ਦਾ ਜ਼ਿਕਰ ਆਪ ਜੀ ਦੀਆਂ ਉਸ ਸਮੇਂ ਲਿਖੀਆਂ ਹੋਈਆਂ ਚਿੱਠੀਆਂ ਵਿਚ ਆਮ ਮਿਲਦਾ ਹੈ। ਕੁਝ ਨਮੂਨੇ ਹੇਠਾਂ ਪੇਸ਼ ਕੀਤੇ ਜਾਂਦੇ ਹਨ। ਖਾਧ ਖੁਰਾਕ ਤੇ ਹੋਰ ਟਹਿਲ ਸੇਵਾ ਬਾਰੇ ਆਪ ਲਿਖਦੇ ਹਨ :--

"..........ਉਨੀ ਸੇਰ ਸਰਦਾਈ ਮਿਲਦਾ ਹੈ ਸਰਕਾਰੋਂ ਸੁਖ ਮੈ॥ ਅਰ ਘਿਉ ਸਾਲ ਮੈ ਮਿਲਦਾ ਹੈ ਚਾਰ ਮਣਿ ਚੌਵੀ ਸੇਰ, ਅਰ ਖੰਡ ਚੰਗੀ ਸਾਲ ਮੈ ਚੰਗੀ ਮਿਲਦੀ ਹੈ ਚੰਗੀ ਦਸ ਮਣ ਤੇ ਉਨੀ ਸੇਰ, ਦੋਨੋ ਹੀ ਚਾਉਲ ਚੰਗੇ ਕਲਕਤੇ ਦੇ ਪਾਈਂ ਸੇਰ ਮਿਲਦਾ ਹੈ ਤੋਲ ਕੇ ਲੈ ਲੈਂਦੇ ਹਾਂ ਬਾਣੀਏਂ ਦਿਉਂ, ਅਰ ਦੁਧ ਮਿਲਦਾ ਹੈ, ਹੋਰ ਮਿਰਚ ਮਿਸਾਲਾ ਹੋਰ ਭੀ ਕੋਈ ਚੀਜ਼ ਦੀ ਲੋੜ ਹੋਵੇ ਤਾਂ ਮਿਲ ਜਾਂਦੀ ਹੈ, ਅਰ ਆਟਾ ਦਾਲ ਭੀ ਬਹੁਤ ਮਿਲਦਾ ਹੈ ਕਿਰਪਾ ਗੁਰੂ ਸਾਹਿਬ ਜੀ ਦੀ ਨਾਲ॥"

---

*ਪੁਜਾਰੀਆਂ ਵਾਸਤੇ ਲਿਖੀ ਹੋਈ ਚਿੱਠੀ ਦਾ ਹਵਾਲਾ ਬਾਬਾ ਜੀ ਦੀ ਲਿਖੀ ਹੋਈ ਇਕ ਅਰਦਾਸ ਚੋਂ ਮਿਲਦਾ ਹੈ। ਆਪ ਲਿਖਦੇ ਹਨ--

'ਹੋਰ ਜੇਹੜੀ ਮੈਂ ਅਰਦਾਸ ਪੁਜਾਰੀਆਂ ਵਾਸਤੇ ਲਿਖੀ ਹੈ ਉਸ ਉਤੇ 'ਜੋ ਤੁਸੀਂ ਗੁਰੂ ਤੇਗ਼ ਬਹਾਦਰ ਜੀ ਦੇ ਸਰਾਫ਼ੇ ਹੋਏ ਹੋ'। ਇਹ ਬਾਤ ਮੇਟ ਦੇਣੀ। ਇਹ ਬਾਤ ਹਛੀ ਨਹੀਂ ਹੈ, ਇਹਦੇ ਬਾਇ ਇਹ ਬਾਤਿ ਲਿਖ ਦੇਣੀ 'ਜਿਨਾਂ ਚਿਰ ਦੋ ਮੈ ਤੇ ਇਕ ਬਾਤ ਨਹੀਂ ਕਰ ਲੈਂਦੇ ਉਤਨਾਂ ਚਿਰ ਅਸੀਂ ਤੁਮਾਰੇ ਅਗੇ ਤਨਖਾਹ ਬਖਸ਼ਾਉਣ ਨੂੰ ਨਹੀਂ ਖੜੇ ਹੁੰਦੇ ਹਾਂ ਭਾਂਵੇ ਤੁਸੀਂ ਕਿਤਨਾਂ ਕਹੋ ਉਤਨਾ ਚਿਰ ਤੁਸਾਂ ਦਾ ਕਹਿਣਾ ਐਸੇ ਲਗਦਾ ਹੈ ਜੈਸੇ ਭੂਤ ਕੀ ਇਟ ਹੋਤੀ ਹੈ' ॥ ੫੦ ॥

ਪੁਜਾਰੀਆਂ ਵਾਸਤੇ ਲਿਖੀ ਹੋਈ ਇਸ ਅਰਦਾਸ ਦਾ ਉਤਾਰਾ ਭੈਣੀ ਸਾਹਿਬ ਵਿਖੇ ਮਿਲਦਾ ਹੈ ਜੋ ਅਕਾਲ ਤਖਤ ਅੰਮ੍ਰਿਤਸਰ ਦੇ ਪੁਜਾਰੀਆਂ ਨੇ ਪਰਵਾਨ ਨਾ ਕਰਦਿਆਂ ਹੋਇਆਂ ਵਾਪਸ ਕਰ ਦਿਤੀ ਸੀ।



Sri Satguru Jagjit Singh Ji Elibrary NamdhariElibrary@gmail.com

"..........ਇਕ ਬ੍ਰਾਮਣ ਰੈਂਦਾ ਹੈ ਉਸ ਨੂੰ ਭੀ ਮਣ ਸਵਾ ਮਣ ਘਿਉ ਦੇਂਦੇ ਹੈਂ ਸਾਲ ਵਿਚ, ਟਹਿਲ ਕਰਦਾ ਹੈ ਭਾਂਡੇ ਮਾਂਜ ਦੇਂਦਾ ਤੇ ਚੌਕਾ ਦੇਂਦਾ ਹੈ ਹੋਰ ਭੀ ਕੋਈ ਕੰਮ ਹੋਵੇ ਸੋ ਕਰ ਲੈਂਦਾ ਹੈ ਅਛਾ ਭਲਾ ਆਦਮੀ ਹੈ" ॥੨੧॥

ਰਿਹਾਇਸ਼ ਬਾਰੇ ਦਸਦੇ ਹਨ ਕਿ ਉਨ੍ਹਾਂ ਨੂੰ ਉਹੋ ਬੰਗਲਾ ਹੀ ਦਿਤਾ ਗਇਆ ਹੈ ਜਿਥੇ ਦੇਸ਼ ਨਿਕਾਲੇ ਵੇਲੇ ਦਿੱਲੀ ਦੇ ਆਖਰੀ ਮੁਗਲ ਬਾਦਸ਼ਾਹ, ਬਹਾਦਰ ਸ਼ਾਹ ਨੂੰ ਕੈਦ ਕੀਤਾ ਗਇਆ ਸੀ। ਲਿਖਦੇ ਹਨ :--

"..........ਅੰਬੀਰੀ ਤੌਰ ਬਾਣਾ ਹੋਆ ਹੈ ਗੁਰੂ ਸਾਹਿਬ ਦੀ ਮਿਹਰਬਾਨੀ ਨਾਲ ਜਿਸ ਜਗ੍ਹਾ ਮੈ ਅਸੀਂ ਰਹਿੰਦੇ ਹਾਂ ਅਗੇ ਦਿੱਲੀ ਵਾਲਾ ਬਾਦਸ਼ਾਹ ਰਹਿੰਦਾ ਸੀ ਉਹ ਮਰ ਗਿਆ ਜਗ੍ਹਾ ਉਸੀ ਮੈ ਹੁਣ ਅਸੀਂ ਰਹਿੰਦੇ ਹਾਂ। ਅਗੇ ਨਾ ਸੀ, ਵਿਚ ਹੁਣ ਖੂਹੀ ਲਾਇ ਦਿਤੀ ਹੈ ਸਾਡੇ ਬਾਸਤੇ ਛੇ ਸਤ ਸੌ ਰੁਪੈਯਾ ਲਾ ਕੇ। ਹੋਰ ਖਾਣ ਪਹਿਨਣ ਦੀ ਕਾਈ ਕਮਤੀ ਨਹੀਂ, ਪਰ ਸੰਗਤਿ ਦੇ ਵਿਛੋੜੇ ਦਾ ਬੜਾ ਦੁਖ ਹੈ" ॥ ੪੬ ॥

ਲੱਗੀ ਹੋਈ ਪਾਬੰਦੀ ਬਾਰੇ ਆਪ ਲਿਖਦੇ ਹਨ--

"..........ਦਿਨ ਨੂੰ ਕਾਲਿਆਂ ਦਾ ਪਹਿਰਾ ਹੈ, ਰਾਤ ਨੂੰ ਗੋਰਿਆਂ ਦਾ" ॥ ੧੭ ॥

ਫਿਰ ਇਕ ਹੋਰ ਚਿੱਠੀ ਵਿਚ ਲਿਖਦੇ ਹਨ—

"..........ਜਿਹੜਾ ਬਡਾ ਗੋਰਾ ਹੈ, ਸਾਰੇ ਦੇਸਾਂ ਉਤੇ ਜਿਸ ਦਾ ਹੁਕਮ ਹੈ ਉਸਦਾ ਲਿਖਾ ਹੁਕਮ ਏਥੇ ਕੰਧ ਦੇ ਨਾਲ ਲਾਇਆ ਹੈ, ਜੋ ਕੋਈ ਆਦਮੀ ਏਸ ਦੇ ਨਾਲ ਬਾਤ ਕਰੇ ਤਾਂ ਉਸ ਨੂੰ ਕੈਦ ਕਰੋ, ਅਰ ਜੋ ਕੁਛ ਬਾਹਿਰ ਤੇ ਸਿਟੇ ਅੰਦਰ ਕੋ, ਅੰਦਰੋ ਬਾਹਿਰ ਸਿਟੇ ਤਾਂ ਉਸ ਨੂੰ ਭੀ ਕੈਦ ਕਰੋ, ਅਰ ਕੋਈ ਆਦਮੀ ਏਥੇ ਸੋਹੇ ਖੜਾ ਨਾ ਹੋਣ ਦੇਉ, ਸੋ ਇਹ ਇਵੇਂ ਕਰਦੇ ਹੈਂ" ॥ ੩੧ ॥

ਇੱਨੀ ਸਖਤ ਨਿਗਰਾਨੀ ਅਤੇ ਪਾਬੰਦੀ ਦੇ ਹੁੰਦਿਆਂ ਆਪਦੇ ਸ਼ਰਧਾਲੂ ਆਪ ਨੂੰ ਕਿਵੇਂ ਮਿਲਿਆ ਕਰਦੇ ਸਨ, ਇਸਦਾ ਚਿਤਰ ਵੀ ਖੂਬ ਖਿਚਿਆ ਹੋਇਆ ਹੈ। ਆਪਣੇ ਸ਼ਰਧਾਲੂ ਮੁਲਾਕਾਤੀਆਂ ਨੂੰ ਕਿਵੇਂ ਹਿਦਾਇਤਾਂ ਕਰਦੇ ਹਨ—

"..........ਕੋਈ ਚਿੱਠੀ ਨਾ ਲਿਆਉਣੀ, ਸਾਨੂੰ ਲੈਣੀ ਏਥੇ ਮੁਸ਼ਕਲ ਹੈ। ਸੁਖ ਸਾਂਦ ਦੀ ਏਨੀ ਬਾਤ ਬੋਲ ਦੇਣੀ ਤੁਰੇ ਜਾਂਦੇ 'ਅਨੰਦ', ਅਰ ਤੁਸੀਂ ਉਸੇ ਅੰਬ ਹੇਠ ਬੈਠਿਆ ਕਰੋ, ਨੇੜੇ ਨਹੀਂ ਬੈਠਨਾ। ਜਦ ਅਸੀਂ ਪੱਲਾ ਹਿਲਾਈਏ ਤਾਂ ਆਇ ਜਾਣਾ, ਬੋਲਣਾ ਨਹੀਂ, ਖੜੇ ਨਹੀਂ ਹੋਣਾ, ਤੁਰੇ ਜਾਂਦੇ ਦੂਬਨ ਦੇ ਜਾਵਾਂ ਭਾਵੇਂ ਬੀਸ ਬਾਰ, ਕੋਈ ਡਰ ਨਹੀਂ। ਏਹ ਅਰਦਾਸਾਂ ਅਛੀ ਤਰਹ ਸਮਝ ਕੇ ਫੇਰ ਪਾਣੀ ਮੈ ਗਾਲ ਦੇਣੀਆਂ ਅਰ ਸਾਰੀਆਂ ਯਾਦ ਰਖਣੀਆਂ ਜੋ ਜੋ ਲਿਖੀ ਹੈ*" ॥ ੨੬ ॥

---

*ਬਾਬਾ ਰਾਮ ਸਿੰਘ ਜੀ ਦੇ ਪਰਲੋਕ ਸਿਧਾਰ ਜਾਣ ਤੋਂ ਕੁਝ ਸਮਾਂ ਪਹਿਲਾਂ ਉਨ੍ਹਾਂ ਦਾ ਨਿੱਜੀ ਸੇਵਕ ਭਾਈ ਨਾਨੂੰ ਸਿੰਘ ਵਾਪਸ ਦੇਸ਼ ਆ ਗਇਆ ਸੀ। ਉਸ ਨੇ ਨਜ਼ਰਬੰਦੀ ਦੇ ਸਮੇਂ ਦੇ ਬਹੁਤ ਸਾਰੇ ਹਾਲਾਤ ਨਾਮਧਾਰੀ ਸੰਗਤਾਂ ਨੂੰ ਸੁਣਾਏ।



Sri Satguru Jagjit Singh Ji Elibrary NamdhariElibrary@gmail.com

ਇਸ ਪਰਕਾਰ ਦਿਨ ਬਤੀਤ ਕਰਦਿਆਂ ਹੋਇਆਂ, ਸਰਕਾਰੀ ਐਲਾਨ ਅਨੁਸਾਰ ਆਪ ਲੱਗ ਪੱਗ ੭੦ ਸਾਲਾਂ ਦੀ ਆਯੂ ਬਤੀਤ ਕਰਕੇ ੨੯ ਦਸੰਬਰ ੧੮੮੫ ਨੂੰ ਮਰਗੋਈ ਜੇਲ੍ਹ ਵਿਖੇ ਪਰਲੋਕ ਸਿਧਾਰ ਗਏ ਅਤੇ ੩੦ ਦਸੰਬਰ ੧੮੮੫ ਨੂੰ ਸਵੇਰੇ ਨੌਂ ਵਜੇ ਤਨਾਸਰਮ ਵਿਖੇ ਆਪਦਾ ਅੰਤਮ ਸਸਕਾਰ ਕਰ ਦਿਤਾ ਗਇਆ* ।

ਅਪਰੈਲ ੧੮੭੨ ਵਿੱਚ ਕੇਂਦਰੀ ਸਰਕਾਰ ਦੇ ਹੁਕਮ ਦੀ ਪਾਲਣਾਂ ਕਰਦਿਆਂ ਹੋਇਆਂ ਪੰਜਾਬ ਸਰਕਾਰ ਨੇ ਮਿਸਟਰ ਮੈਕਨੈਬ ਡਿਪਟੀ ਕਮਿਸ਼ਨਰ ਅੰਬਾਲਾ ਨੂੰ ਅਲਾਹਬਾਦ ਭੇਜਿਆ ਤਾਕਿ ਉਹ ਸਾਰੇ ਹਾਲਾਤ ਦਾ ਜਾਇਜ਼ਾ ਲੈ ਕੇ ਰਪੋਰਟ ਕਰੇ ਕਿ ਬਾਬਾ ਰਾਮ ਸਿੰਘ ਜੀ ਦੇ ਸਾਥੀ ਸੂਬੇ ਨਿੱਜੀ ਤੌਰ ਤੇ ਇੱਨੇ ਖਤਰਨਾਕ ਤੇ ਨਹੀਂ ਕਿ ਉਨ੍ਹਾਂ ਨੂੰ ਛੱਡ ਦੇਣ ਨਾਲ ਪੰਜਾਬ ਵਿਚ ਗੜਬੜ ਮਚ ਜਾਵੇ । ਉਸ ਦੀ ਰਪੋਰਟ ਦੇ ਅਧਾਰ ਤੇ ਹੇਠ ਲਿਖੇ ਸੂਬਿਆਂ ਨੂੰ ਜਲਾਵਤਨ ਕੀਤਾ ਗਇਆ । ਸਰਕਾਰ ਉਨ੍ਹਾਂ ਨੂੰ ਇਕੋ ਥਾਂ ਨਹੀਂ ਸੀ ਰਖਣਾ ਚਾਹੁੰਦੀ ਸੋ ਉਨ੍ਹਾਂ ਨੂੰ ਹੇਠ ਲਿਖੇ ਅਨੁਸਾਰ ਵੱਖ ਵੱਖ ਥਾਵਾਂ ਤੇ ਭੇਜ ਦਿਤਾ ਗਇਆ :—

੧. ਸੂਬਾ ਕਾਹਨ ਸਿੰਘ ਤੇ ਸੂਬਾ ਸਾਹਿਬ ਸਿੰਘ ਨੂੰ ਅਦਨ ।
੨. ਸੂਬਾ ਜਵਾਹਰ ਸਿੰਘ, ਲੱਖਾ ਸਿੰਘ ਤੇ ਬਰ੍ਹਮਾ ਸਿੰਘ ਨੂੰ ਮੌਲਮੀਨ (ਲੋਇਰ ਬਰ੍ਹਮਾ)
੩. ਸੂਬਾ ਹੁਕਮ ਸਿੰਘ ਤੇ ਮਾਨ ਸਿੰਘ ਕਿਲ੍ਹਾ ਚੁਨਾਰ (U. P.)
੪. ਸੂਬਾ ਰੂੜ ਸਿੰਘ, ਮਲੂਕ ਸਿੰਘ ਤੇ ਪਹਾੜਾ ਸਿੰਘ ਨੂੰ ਕਿਲ੍ਹਾ ਅਸੀਰ ਗੜ੍ਹ (ਬੰਬਈ ਪ੍ਰੈਜ਼ੀਡੈਂਸੀ)
੫. ਸਰਦਾਰ ਮੰਗਲ ਸਿੰਘ ਨੂੰ ਰਿਹਾ ਕਰ ਦਿਤਾ ਗਇਆ† ।

---

*ਨਾਮਧਾਰੀ ਪੰਥ ਨਾਲ ਸਬੰਧਤ ਸ਼ਰਧਾਵਾਨ ਬਾਬਾ ਰਾਮ ਸਿੰਘ ਜੀ ਦੇ ਅਕਾਲ ਚਲਾਣੇ ਵਾਲੀ ਖਬਰ ਨਾਲ ਸਹਿਮਤ ਨਹੀਂ ਹੁੰਦੇ । ਉਨ੍ਹਾਂ ਦਾ ਵਿਸ਼ਵਾਸ਼ ਹੈ ਕਿ ਬਾਬਾ ਜੀ ਨੇ ਆਪਣਾ ਸਰੀਰ ਨਹੀਂ ਛੱਡਿਆ ਸਗੋਂ ਕੋਈ ਕੌਤਕ ਵਿਖਾ ਕੇ ਜੇਲ੍ਹ ਚੋਂ ਨਿਕਲ ਗਏ ਸਨ ਅਤੇ ਇਨ੍ਹਾਂ ਦਿਨਾਂ ਵਿਚ ਰੂਸ ਵਿਚ ਦਿਨ ਬਤੀਤ ਕਰ ਰਹੇ ਹਨ । ਜਦ ਰੂਸ ਪੰਜਾਬ ਵਿਚ ਆਵੇਗਾ ਤਾਂ ਉਹ ਵੀ ਨਾਲ ਹੀ ਆਉਣਗੇ । ਬਾਬਾ ਜੀ ਨੇ ਆਪਣੇ ਜੀਵਨ ਦੇ ੨੨੦ ਸਾਲ ਇਸੇ ਹੀ ਦੇਹ ਵਿਚ ਬਤੀਤ ਕਰਨੇ ਹਨ ।

†ਸਰਦਾਰ ਮੰਗਲ ਸਿੰਘ ਨੇ ਕਹਿਆ ਕਿ ਮੈਂ ਡੇਢ ਸਾਲ ਤੋਂ ਕੂਕਾ ਨਹੀਂ ਹਾਂ, ਮੈਂ ਮਾਸ ਖਾਣਾ ਤੇ ਸ਼ਰਾਬ ਪੀਣੀ ਸ਼ੁਰੂ ਕਰ ਦਿਤੀ ਹੈ, ਜੇ ਸਰਕਾਰ ਮੈਨੂੰ ਛੱਡ ਦੇਵੇ ਤਾਂ ਮੈਂ ਅਕਾਲ ਤਖਤ ਅੰਮ੍ਰਿਤਸਰ ਜਾ ਕੇ ਸਰਬ ਸੰਗਤ ਵਿਚ ਖੜਾ ਹੋ ਕੇ ਮਾਫ਼ੀ ਮੰਗਾਂਗਾ ਤੇ ਤਨਖਾਹ ਲੁਆਵਾਂਗਾ ।
ਵੇਖੋ ਮਿਸਟਰ ਮੈਕਨਬ ਦੀ ਰਪੋਰਟ, ਅਲਾਹਬਾਦ ਅਪਰੈਲ ੧੮੭੨ ।



Sri Satguru Jagjit Singh Ji Elibrary NamdhariElibrary@gmail.com

# ਦੇਸੀ ਤੇ ਬਦੇਸ਼ੀ ਵਿਦਵਾਨਾਂ ਦੀਆਂ ਨਜ਼ਰਾਂ ਵਿਚ

੧. "ਉਹ ਇਕ ਅਜਿਹੇ ਪੰਥ ਦਾ ਆਗੂ ਸੀ ਜੋ ਆਪਣੇ ਸੁਭਾ ਅਨੁਸਾਰ ਸਿੱਖ ਰਾਜ ਨੂੰ ਮੁੜ ਸੁਰਜੀਤ ਕਰਨ ਦੀ ਹੈਸੀਅਤ ਵਿਚ ਅੰਗਰੇਜ਼ੀ ਰਾਜ ਦਾ ਵੈਰੀ ਹੈ। ਪਹਿਲਾਂ ਉਸਨੂੰ ਸੰਤ ਸਰੂਪ ਗੁਰੂ ਨਾਨਕ ਦਾ ਰੂਪ ਸਮਝਿਆ ਜਾਂਦਾ ਸੀ ਪਰ ਹੁਣ ਉਹ ਗੁਰੂ ਗੋਬਿੰਦ ਸਿੰਘ ਦਾ ਅਵਤਾਰ ਮੰਨਿਆ ਜਾਂਦਾ ਹੈ। ਰਾਮ ਸਿੰਘ ਸਧਾਰਨ ਫ਼ਕੀਰਾਂ ਦੀ ਹੈਸੀਅਤ ਨਹੀਂ ਰਖਦਾ। ਉਹ ਤੁਹਾਨੂੰ ਅੱਧੀ ਦਰਜਨ ਅਸਵਾਰਾਂ ਨਾਲ ਮਿਲਦਾ ਹੈ ਅਤੇ ਕਈ ਵੀਹਾਂ ਆਦਮੀ ਉਸਦੇ ਅੱਗੇ ਪਿਛੇ ਹੁੰਦੇ ਹਨ। ਉਹ ਆਪਣੇ ਸੂਬਿਆਂ ਦੇ ਘੇਰੇ ਵਿਚ ਜਿਨ੍ਹਾਂ ਨੇ ਸੋਹਣੇ ਚਿਟੇ ਬਸਤਰ ਪਹਿਨੇ ਹੁੰਦੇ ਹਨ, ਤੁਹਾਡੇ ਕੈਂਪ ਵਿਚ ਬਾਦਸ਼ਾਹੀ ਠਾਠ ਨਾਲ ਦਾਖਲ ਹੁੰਦਾ ਹੈ।

ਰਾਮ ਸਿੰਘ ਚਲਾਕ ਆਦਮੀਆਂ ਦੇ ਹੱਥਾਂ ਦੀ ਕਠਪੁੱਤਲੀ ਨਹੀਂ ਹੈ। ਜਿਸਨੇ ਉਸਦਾ ਦਰਸ਼ਨ ਕੀਤਾ ਤੇ ਗੱਲਾਂ ਬਾਤਾਂ ਕੀਤੀਆਂ ਹਨ ਉਹ ਉਸਦੀ ਬੁੱਧੀ ਦੀ ਸਥਿਰਤਾ ਅਤੇ ਆਚਰਨ ਦੀ ਅਡੋਲਤਾ ਨੂੰ ਵੇਖਣ ਤੋਂ ਬਿਨਾਂ ਨਹੀਂ ਰਹਿਆ ਹੋਵੇਗਾ। ਆਪਣੇ ਉਤੇ ਕਾਬੂ ਪਾਉਣ ਵਾਲੇ ਇਹ ਵਡੇ ਗੁਣ ਕਿਸੇ ਸਧਾਰਨ ਆਗੂ ਵਿਚ ਨਹੀਂ ਹੋ ਸਕਦੇ"।

(ਮਿਸਟਰ ਜੇ. ਡਬਲਯੂ ਮੈਕਨਬ ਕਮਿਸ਼ਨਰ ਅੰਬਾਲਾ ਦੀ ਆਪਣੀ ਰਪੋਰਟ ਮਿੱਤੀ ੪ ਨਵੰਬਰ ੧੮੭੧ ਵਿਚ)

੨. "ਭਾਵੇਂ ਹਜ਼ਰਤ ਮਸੀਹ ਤੇ ਭਾਈ ਰਾਮ ਸਿੰਘ ਕੌਮ ਵਿਚ ਬਰਾਬਰ ਅਰਥਾਤ ਜ਼ਾਤ ਦੇ ਤਰਖਾਣ ਸਨ ਪਰ ਰਾਮ ਸਿੰਘ ਕੁਝ ਪੜ੍ਹਿਆ ਹੋਇਆ ਵੀ ਸੀ ਅਤੇ ਜਾਦੂ ਬਿਆਨੀ ਰਖਦਾ ਸੀ। ਇਸੇ ਲਈ ਥੋੜ੍ਹੇ ਜਿਹੇ ਸਮੇਂ ਵਿਚ ਹੀ ਉਸਨੇ ਹਜ਼ਾਰਾਂ ਅੱਛੀ ਕੌਮ ਦੇ ਲੋਕਾਂ ਨੂੰ ਚੇਲੇ ਬਣਾ ਲਿਆ ਸੀ। ਹਜ਼ਰਤ ਮਸੀਹ ਨੇ ਮੂੰਹੋਂ ਜ਼ਰੂਰ ਕਹਿਆ ਸੀ ਕਿ ਮੈਂ ਯਹੂਦੀਆਂ ਦਾ ਬਾਦਸ਼ਾਹ ਹਾਂ ਅਤੇ ਖੁਦਾ ਦਾ ਬੇਟਾ, ਪਰ ਅਜੇ ਹੱਥ ਤਲਵਾਰ ਦੇ ਕਬਜ਼ੇ ਉਤੇ ਨਹੀਂ ਗਿਆ ਸੀ ਕਿ ਰੂਮ ਦੇ ਬਾਦਸ਼ਾਹ ਨੇ ਉਸ ਉਤੇ ਜ਼ੁਲਮ ਢਾਹ ਦਿਤਾ। ਇਹੋ ਹਾਲ ਅੰਗਰੇਜ਼ੀ ਰਾਜ ਵਿਚ ਬਾਬਾ ਰਾਮ ਸਿੰਘ ਨਾਲ ਹੋਇਆ"।

(ਮੁਨਸ਼ੀ ਕਨੈਯਾ ਲਾਲ, ਕੁੱਲੀਆਤਿ ਅਲਖਧਾਰੀ (ਉਰਦੂ)
ਤੀਜਾ ਭਾਗ ੧੯੮੦—ਪੰਨਾ ੪੩੯)

੩. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤਰੀ ਭੂਮੀ ਨੂੰ ਸੁਤੰਤਰਤਾ



Sri Satguru Jagjit Singh Ji Elibrary NamdhariElibrary@gmail.com

ਦਿਵਾਣ ਲਈ ਅੱਜ ਤੋਂ ਪੌਣੀ ਸਦੀ ਪਹਿਲਾਂ ਜੋ ਮਹਾਨ ਗੌਰਵਤਾਸ਼ਾਲੀ, ਪ੍ਰੀਸ਼ਰਮ ਕੀਤਾ ਸੀ ਉਸਦੀ ਮਹਾਨਤਾ ਤੋਂ ਕੋਈ ਹਿੰਦੋਸਤਾਨੀ ਵੀ ਇਨਕਾਰ ਨਹੀਂ ਕਰ ਸਕਦਾ। ਕਾਂਗਰਸ ਨੇ ਆਪਦੇ ਵਿਖਾਏ ਹੋਏ ਰਸਤੇ ਨੂੰ ਅਖਤਿਆਰ ਕਰਕੇ ਹੀ ਸ਼ਾਨਦਾਰ ਕਾਮਯਾਬੀਆਂ ਪਰਾਪਤ ਕੀਤੀਆਂ ਹਨ ਅਤੇ ੭੫ ਸਾਲ ਦੇ ਲੱਗ ਪੱਗ ਸਮਾਂ ਗੁਜ਼ਰਨ ਦੇ ਉਪਰੰਤ ਵੀ ਉਹ ਪਰੋਗਰਾਮ ਪੁਰਾਣਾ ਨਹੀਂ ਹੋਇਆ ਜਿਸ ਨੂੰ ਅਮਲੀ ਸ਼ਕਲ ਦੇਣ ਨਮਿਤ ਆਪ ਨੂੰ ਕਠਨ ਘਾਲਣਾ ਘਾਲਣੀ ਪਈ ਸੀ।

(ਪੰਡਤ ਜਵਾਹਰ ਲਾਲ ਨਹਿਰੂ—ਸਤਿਜੁਗ ਦਾ ਬਸੰਤ ਅੰਕ ੨੨ ਮਾਘ ੧੯੯੫)

੪. ਸ੍ਰੀ ਬਾਬਾ ਜੀ ਦੀ ਪਵਿਤਰ ਜੀਵਨੀ ਪੜ੍ਹ ਕੇ ਮੈਨੂੰ ਨਿਸਚਾ ਹੋ ਗਇਆ ਹੈ ਕਿ ਸਿੱਖ ਰਾਜ ਦੇ ਅੰਤ ਪਿਛੋਂ ਸਿੱਖੀ ਦਾ ਝੰਡਾ ਉੱਚਾ ਕਰਨ ਵਾਲੇ ਮਹਾਂ ਪੁਰਸ਼ਾਂ ਵਿਚੋਂ ਆਪ ਸ਼੍ਰੋਮਣੀ ਹੋਏ ਹਨ। ਆਪ ਨੇ ਸਭ ਤੋਂ ਪਹਿਲਾਂ ਸਿੱਖਾਂ ਨੂੰ ਭੁੱਲੀ ਹੋਈ ਸਿੱਖੀ ਦਾ ਚੇਤਾ ਕਰਾਇਆ, ਤੇ ਨਾਮ ਬਾਣੀ ਦਾ ਲੜ ਜੋ ਉਨ੍ਹਾਂ ਦੇ ਹੱਥੋਂ ਛੁੱਟ ਚੁੱਕਾ ਸੀ, ਬੜੇ ਪਿਆਰ ਨਾਲ ਉਨ੍ਹਾਂ ਦੇ ਹੱਥ ਵਿਚ ਦਿਤਾ। ਉਹਨਾਂ ਨੇ ਸਿੱਖਾਂ ਵਿਚ ਗੁਰਮਤ ਨੂੰ ਪਰਵਿਰਤ ਕੀਤਾ, ਅਤੇ ਬਦੇਸ਼ੀ ਸਰਕਾਰ ਦੇ ਵਿਰੁਧ ਨਾਮਿਲਵਰਤਣ ਦੀ ਲਹਿਰ ਚਲਾ ਕੇ ਸਿੱਖਾਂ ਨੂੰ ਦੇਸ਼ ਭਗਤੀ ਦੀ ਸੰਥਾ ਪੜ੍ਹਾਈ।

(ਮਾਸਟਰ ਤਾਰਾ ਸਿੰਘ ਜੀ—ਸਤਿਜੁਗ ਦਾ ਬਸੰਤ ਅੰਕ ੧੦ ਮਾਘ ੧੯੯੨)

੫. ਸਿੱਖ ਗੁਰੂਆਂ, ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਪਿਛੋਂ, ਬਾਬਾ ਰਾਮ ਸਿੰਘ ਇਕ ਬੜੇ ਮਹਾਨ ਸੁਧਾਰਕ ਤੇ ਰਾਹਨੁਮਾ ਹੋਏ ਹਨ ਜਿਨ੍ਹਾਂ ਨੇ ਸਮਾਜ ਵਿਚ ਮਰਦ ਤੇ ਇਸਤਰੀ ਦੀ ਸੰਪੂਰਨ ਤੇ ਮੁਕੰਮਲ ਏਕਤਾ ਦਾ ਪਰਚਾਰ ਕੀਤਾ ਤੇ ਆਪਣੇ ਪਰਚਾਰ ਵਿਚ ਸਫ਼ਲ ਹੋਏ। ਜੇ ਉਹਨਾਂ ਨੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਉਹ ਛੱਡ ਭੀ ਦੇਈਏ, ਤਾਂ ਉਹਨਾਂ ਦਾ ਇਕ ਇਹ ਪਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿਚ ਬਰਾਬਰ ਦੇ ਹੱਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼੍ਰੋਮਣੀ ਸੁਧਾਰਕਾਂ ਦੀ ਸਫ਼ ਵਿਚ ਖੜਾ ਕਰ ਦਿੰਦਾ ਹੈ।

(ਸ੍ਰ: ਕਪੂਰ ਸਿੰਘ ਆਈ. ਸੀ. ਐਸ.—ਸਪਤ ਸ੍ਰਿੰਗ ਪੰਨਾ ੧੧)

੬. ਬਾਬਾ ਰਾਮ ਸਿੰਘ ਜੀ ਅਦੁਤੀ ਪੁਰਸ਼ ਸਨ। ਉਹਨਾਂ ਨੇ ਗਰੀਬਾਂ ਦੀ ਰਖਿਆ ਲਈ ਬੜੀਆਂ ਕੁਰਬਾਨੀਆਂ ਕੀਤੀਆਂ। ਜਿਥੇ ਵੀ ਜ਼ੁਲਮ ਹੁੰਦਾ ਸੀ, ਜ਼ੁਲਮ ਦੇ ਵਿਰੁਧ ਡਟ ਕੇ ਖਲੋ ਜਾਂਦੇ ਸਨ। ਜ਼ੁਲਮ ਹੁੰਦਾ ਵੇਖ ਕੇ ਉਹ ਜਰ ਨਹੀਂ ਸਕਦੇ ਸਨ। ਉਹ ਸੰਸਾਰ ਵਿਚ ਠੰਢ ਵਰਤਾਉਣਾ ਚਾਹੁੰਦੇ ਸਨ। ਏਥੇ ਨਵਾਂ ਪਰਬੰਧ ਕਾਇਮ ਕਰਨਾ ਚਾਹੁੰਦੇ ਸਨ, ਜਿਹੜਾ ਕਿ ਭਰੱਪਣ ਤੇ ਏਕਤਾ ਤੇ ਉਸਰਿਆ ਹੋਵੇ। ਨਾਮਧਾਰੀ ਪੰਥ ਅੱਜ ਕੁਰਬਾਨੀ, ਸਾਦਗੀ ਅਤੇ ਭਰੱਪਣ ਦਾ ਨਮੂਨਾ ਹੈ। ਸਭ ਦਸਾਂ ਨਹੁੰਆਂ ਦੀ ਕਮਾਈ ਕਰਦੇ ਹਨ, ਅਤੇ ਸਭ ਵੰਡ ਛਕਦੇ ਹਨ। ਸਭਨਾਂ ਵਿਚ ਸ਼ਰਧਾ ਪ੍ਰੇਮ ਵੇਖ ਕੇ ਸਿਰ ਝੁਕ ਜਾਂਦਾ ਹੈ।

(ਕਾਮਰੇਡ ਸੋਹਣ ਸਿੰਘ ਜੋਸ਼—ਸਤਿਜੁਗ ਦਾ ਬਸੰਤ ਅੰਕ ੧੨ ਮਾਘ ੧੯੯੫)



Sri Satguru Jagjit Singh Ji Elibrary NamdhariElibrary@gmail.com

੭. ਅੱਜ ਸੁਦੇਸ਼ੀ, ਸ਼ਾਂਤਮਈ. ਨਾ ਮਿਲਵਰਤਣ, ਪੰਚਾਇਤੀ ਫ਼ੈਸਲੇ, ਸ਼ਰਾਬ ਦੀ ਵਿਰੋਧਤਾ, ਅਜ਼ਾਦੀ ਦੇ ਗੀਤ ਆਮ ਸੁਣੇ ਜਾਂਦੇ ਹਨ, ਵਰਤੇ ਭਾਵੇਂ ਹੁਣ ਵੀ ਨਹੀਂ ਜਾਂਦੇ ਪਰ ਅੱਜ ਤੋਂ ੬੦--੭੦ ਸਾਲ ਪਹਿਲੇ ਜਿਸ ਬੀਰ ਹਿਰਦੇ ਨੇ ਇਨ੍ਹਾਂ ਦਾ ਪੈਗਾਮ ਦਿਤਾ ਸੀ ਓਹ ਕੇਡੀ ਕੁ ਦੂਰ ਦ੍ਰਿਸ਼ਟੀ, ਦਲੇਰੀ ਨਿਡਰਤਾ ਦਾ ਸੁਆਮੀ ਹੋਵੇਗਾ। ਉਸ ਨੇ ਆਪਣੇ ਸ਼ਰਧਾਲੂਆਂ ਦੀ ਗੁਲਾਮੀ ਤਾਂ ਕੱਟ ਕੇ ਵਿਖਾ ਦਿਤੀ।

(ਸ੍ਰ: ਗੁਰਬਖਸ਼ ਸਿੰਘ 'ਪ੍ਰੀਤ ਲੜੀ'—ਸਤਿਜੁਗ ਬਸੰਤ ਅੰਕ ੮ ਮਾਘ ੧੯੯੦)

੮. ਗੁਰਬਾਣੀ ਦਾ ਪਰਚਾਰ ਤੇ ਨਾਮ ਦਾ ਅਭਿਆਸ ਜਿੱਨਾ ਨਾਮਧਾਰੀ ਵੀਰਾਂ ਵਿਚ ਹੈ, ਉਤਨਾ ਸਿਖ ਮੰਡਲਾਂ ਵਿਚ ਹੋਰ ਕਿਧਰੇ ਵੇਖਣ ਵਿਚ ਨਹੀਂ ਆਉਂਦਾ। ਪੱਛਮੀ ਅਸਰ ਹੇਠ ਆਏ ਹੋਏ ਸਿਖ ਤਾਂ ਮੂਲੋਂ ਹੀ ਰਹਿ ਗਏ ਹਨ। ਨਾਮਧਾਰੀ ਵੀਰਾਂ ਵਿਚ ਇਹ ਸਾਰੀ ਬਰਕਤ ਅੱਜ ਬਾਬਾ ਰਾਮ ਸਿੰਘ ਜੀ ਦੀ ਹੈ। ਉਹ ਇਕ ਸਰਬ ਸੰਸਾਰਕ (universal) ਵਿਅੱਕਤੀ ਸਨ ਅਤੇ ਉਨ੍ਹਾਂ ਦੀ ਸਪਿਰਟ ਦੀ ਹੋਂਦ ਤੋਂ ਅਜੇ ਭੀ ਕੋਈ ਇਨਕਾਰ ਨਹੀਂ ਕਰ ਸਕਦਾ।

(ਡਾ. ਸ਼ੇਰ ਸਿੰਘ ਐਮ.ਏ., ਪੀ. ਐਚ ਡੀ.---ਸਤਿਜੁਗ ਦਾ ਬਸੰਤ ਅੰਕ ੨੫ ਮਾਘ ੧੯੯੧)



Sri Satguru Jagjit Singh Ji Elibrary NamdhariElibrary@gmail.com

ਬੱਤੀਵਾਂ ਕਾਂਡ

# ਬਾਬਾ ਜੀ ਦੀ ਨਿੱਜੀ ਸ਼ਖ਼ਸੀਅਤ ਅਤੇ ਇਤਿਹਾਸਕ ਮਹਾਨਤਾ

ਬਾਬਾ ਰਾਮ ਸਿੰਘ ਜੀ ਦੀ ਸ਼ਖਸੀਅਤ ਇਕ ਪਰਭਾਵ-ਸ਼ਾਲੀ ਗੁਰਸਿੱਖ ਦੀ ਸ਼ਖਸੀਅਤ ਸੀ। ਉਨ੍ਹਾਂ ਦਾ ਸਰੂ ਵਰਗਾ ਪਤਲਾ ਤੇ ਲੰਮਾ ਕੱਦ*, ਲੰਮੀ ਗਰਦਨ, ਮਿਰਗ ਵਰਗੀਆਂ ਅੱਖਾਂ, ਗੋਡਿਆਂ ਤੋਂ ਹੇਠ ਪਲਮਦੀਆਂ ਬਾਹੀਂ, ਤੇਜ-ਭਰਿਆ ਚਿਹਰਾ, ਵੇਖਣ ਵਾਲੇ ਉਤੇ ਡਾਢਾ ਸੋਹਣਾ ਪਰਭਾਵ ਪਾਉਂਦਾ ਸੀ। ਰੰਗ ਬਹੁਤ ਗੋਰਾ ਨਹੀਂ ਸੀ ਸਗੋਂ ਜ਼ਰਾ ਸਾਉਲਾ ਜਿਹਾ ਹੀ ਸੀ। ਚਿਹਰੇ ਉਤੇ ਮਾਤਾ ਦੇ ਮੱਧਮ ਮੱਧਮ ਦਾਗ਼ ਸਨ। ਆਪ ਦੇ ਸੱਜੇ ਗੋਡੇ ਤੇ ਨਿੰਮ ਦੇ ਪੱਤੇ ਵਰਗਾ ਨਿਸ਼ਾਨ ਸੀ। ਛਾਤੀ ਉਤੇ ਥਣਾਂ ਦੇ ਨਿਸ਼ਾਨ ਬਿਲਕੁਲ ਨਹੀਂ ਸਨ। ਆਪ ਦਾ ਸਰੀਰ ਪਤਲਾ ਤੇ ਚੁਸਤ ਸੀ ਤੇ ਆਪ ਵੱਡੀਆਂ ਵੱਡੀਆਂ ਉਲਾਂਘਾਂ ਭਰਦੇ ਹੋਏ ਤੁਰਿਆ ਕਰਦੇ ਸਨ।

ਸੁਭਾ ਬਹੁਤ ਉੱਦਮੀ ਸੀ। ਤੜਕੇ ਤਿੰਨ ਵਜੇ ਉਠ ਕੇ ਇਸ਼ਨਾਨ ਕਰਦੇ, ਭਜਨ ਕਰਦੇ ਤੇ ਮੁੜ ਦੀਵਾਨ ਵਿਚ ਕੀਰਤਨ ਸੁਣਿਆ ਕਰਦੇ ਸਨ। ਇਨ੍ਹਾਂ ਨਿਯਮਾਂ ਦੀ ਪਾਲਣਾ ਕਰਨੀ ਆਪ ਦੇ ਸੇਵਕਾਂ ਲਈ ਵੀ ਬੜੀ ਜ਼ਰੂਰੀ ਸੀ। ਬੇਸ਼ਕ ਭੈਣੀ ਸਾਹਿਬ ਜਾਂ ਬਾਹਰ ਕਿਤੇ ਦੌਰੇ ਤੇ ਹੋਣ, ਅੰਮ੍ਰਿਤ ਵੇਲੇ ਉਠ ਕੇ ਪ੍ਰਭੂ ਚਰਨਾਂ ਵਿਚ ਲਿਵ ਜੋੜਨ ਦਾ ਪਰੋਗਰਾਮ ਹਰ ਹਾਲਤ ਵਿਚ ਜਾਰੀ ਰਹਿੰਦਾ ਸੀ। ਜਦ ਕਦੀ ਆਪ ਦੌਰੇ ਉਤੇ ਵੀ ਜਾਂਦੇ ਤਾਂ ਭਾਈ ਰੂੜ ਸਿੰਘ ਭੂਖੜ ਤੇ ਭਾਈ ਬਲੀ ਸਿੰਘ ਥਰਾਜਵਾਲਾ ਆਪ ਦੇ ਨਾਲ ਹੁੰਦੇ ਸਨ। ਇਹ ਦੋਵੇਂ ਸਿੰਘ ਗਾਗਰਾਂ ਜਿਡੇ ਲੋਹੇ ਦੇ ਗੜਵੇ ਰਖਿਆ ਕਰਦੇ ਸਨ। ਬਾਬਾ ਜੀ ਵਲੋਂ ਇਨ੍ਹਾਂ ਨੂੰ ਹੁਕਮ ਸੀ ਕਿ ਜਿਹੜਾ ਸਿੰਘ ਅੰਮ੍ਰਿਤ ਵੇਲੇ ਉਠਣ ਤੋਂ ਲਾਪਰਵਾਹੀ ਕਰੇ ਅਤੇ ਇਕ ਦੋ ਵੇਰ ਜਗਾਇਆਂ ਵੀ ਨਾ ਉਠੇ ਤਾਂ ਉਸ ਨੂੰ ਸੁਤੇ ਪਏ ਨੂੰ ਪਾਣੀ ਸੁੱਟ ਕੇ ਨੁਹਾ ਦਿਉ। ਆਪ ਨੂੰ ਜਵਾਨੀ ਦੀ ਅਵੱਸਥਾ ਵਿਚ ਫੌਜੀ ਨੌਕਰੀ ਕਰਨ ਦਾ ਅਵਸਰ ਮਿਲਿਆ

---

*ਬਾਬਾ ਜੀ ਦੀ ਸਰੀਰਕ ਲੰਬਾਈ ਦਾ ਪੂਰਾ ਪੂਰਾ ਪਤਾ ਨਹੀਂ ਲਗ ਸਕਿਆ। ਪ੍ਰੋ: ਗੰਡਾ ਸਿੰਘ ਜੀ ਆਪ ਦੇ ਕੱਦ ਦੀ ਲੰਬਾਈ ਪੰਜ ਫੁਟ ੧੦ ਇੰਚ ਦਸਦੇ ਹਨ (ਵੇਖੋ ਕੂਕਿਆਂ ਦੀ ਵਿਥਿਆ, ਪੰਨਾ ੩੧੫) ਪਰੰਤੂ ਆਪ ਦੇ ਵਾਰਸਾਂ ਦਾ ਕਹਿਣਾ ਹੈ ਕਿ ਭਰੇ ਹੋਏ ਮੇਲਿਆਂ ਵਿਚ ਭੀ, ਕੋਈ ਵੀ ਵਿਅੱਕਤੀ ਆਪ ਦੇ ਮੋਢਿਆਂ ਤੋਂ ਉੱਚਾ ਨਹੀਂ ਸੀ ਦਿਖਾਈ ਦਿੰਦਾ। ਸੋ ਅਵੱਸ਼ ਹੈ ਕਿ ਆਪ ਦਾ ਕੱਦ ਛੇ ਫੁਟ ਤੋਂ ਉੱਚਾ ਹੀ ਹੋਵੇਗਾ।



Sri Satguru Jagjit Singh Ji Elibrary NamdhariElibrary@gmail.com

ਸੀ, ਸੋ ਫੌਜੀਆਂ ਵਾਂਗ ਹੀ ਹਰੇਕ ਗੱਲ ਵਿਚ ਜ਼ਬਤ (Discipline) ਪੂਰਾ ਪੂਰਾ ਨਿਬਾਹਿਆ ਜਾਂਦਾ ਸੀ। ਅੰਮ੍ਰਿਤ ਵੇਲੇ ਦੇ ਸਜੇ ਹੋਏ ਦੀਵਾਨ ਵਿਚ ਪਹਿਰੇ ਤੇ ਖੜੇ ਹੋਏ ਸੇਵਾਦਾਰਾਂ ਦੇ ਹੱਥਾਂ ਵਿਚ ਲੰਮੇ ਲੰਮੇ ਕਾਨੇ ਦਿਤੇ ਹੁੰਦੇ ਸਨ, ਜਦ ਕਦੀ ਵੀ ਕੋਈ ਭਜਨੀਕ ਨੀਂਦਰ ਦੇ ਜ਼ੋਰ ਨਾਲ ਉਂਘਲਾਉਣ ਲਗ ਪਵੇ ਤਾਂ ਝੱਟ ਕਾਨੇ ਦੀ ਨੋਕ ਨਾਲ ਦੂਰੋਂ ਹੀ ਹਿਲਾ ਕੇ ਸਾਵਧਾਨ ਕਰ ਦਿਤਾ ਜਾਵੇ। ਆਪ ਜੀ ਦਾ ਹੁਕਮ ਸੀ ਕਿ ਆਸਾ ਜੀ ਦੀ ਵਾਰ ਦਾ ਭੋਗ ਸਵੇਰ ਦੀ ਲੋਅ ਹੋਣ ਸਮੇਂ ਤਕ ਪੈ ਜਾਣਾ ਚਾਹੀਦਾ ਹੈ। ਹਰੇਕ ਸੂਬੇ ਨੂੰ ਹਰ ਰੋਜ਼ ੧੦੦ ਪੰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਦਾ ਹੁਕਮ ਹੁੰਦਾ ਸੀ। ਇਸ ਤੋਂ ਛੁੱਟ ਸੂਬਿਆਂ ਨੂੰ ਪੂਰਨ ਮਰਿਆਦਾ ਅਨੁਸਾਰ ਦੇਗ ਤਿਆਰ ਕਰਨ, ਅਨੰਦ ਪੜ੍ਹਾਉਣ, ਅੰਮ੍ਰਿਤ ਛਕਾਉਣ ਆਦਿ ਕੰਮਾਂ ਵਿਚ ਨਿਪੁੰਨ ਕੀਤਾ ਜਾਂਦਾ ਸੀ। ਬਾਬਾ ਜੀ ਆਪ ਆਪਣੇ ਹੱਥ ਦੇ ਪੁੱਠੇ ਪਾਸੇ ਨੂੰ ਕੜਾਹ ਪ੍ਰਸ਼ਾਦ ਨਾਲ ਛੁਹਾ ਕੇ ਪਰਖ ਕਰਿਆ ਕਰਦੇ ਸਨ। ਜੇ ਲਾਪਰਵਾਹੀ ਦੇ ਕਾਰਨ ਖਰਾਬ ਹੋ ਜਾਵੇ ਤਾਂ ਸੰਬੰਧਤ ਸੂਬੇ ਨੂੰ ਹਰਜਾਨਾ ਭਰਨਾ ਪੈਂਦਾ ਸੀ।

ਆਪ ਗੁਰਮੁਖੀ ਅੱਖਰ ਚੰਗੀ ਤਰ੍ਹਾਂ ਲਿਖ ਪੜ੍ਹ ਸਕਦੇ ਸਨ ਜਿਹਾ ਕਿ ਆਪ ਦੀਆਂ ਚਿੱਠੀਆਂ ਤੋਂ ਪਤਾ ਲਗਦਾ ਹੈ। ਇਸ ਤੋਂ ਛੁੱਟ ਆਮ ਸਾਧੂ ਸੰਤਾਂ ਵਾਂਗ ਆਪ ਥੋੜੀ ਬਹੁਤੀ ਹਿਕਮਤ ਤੋਂ ਵੀ ਜਾਣੂੰ ਸਨ। ਆਪ ਜੀ ਦੇ ਸ਼ਰਧਾਲੂ ਪੁਰਸ਼ ਤੇ ਇਸਤਰੀਆਂ ਪਰਦੇਸ ਵਿਚ ਬੈਠੇ ਹੋਇਆਂ ਤੋਂ ਵੀ ਆਪਣੇ ਸਰੀਰਕ ਰੋਗਾਂ ਲਈ ਨੁਸਖੇ ਮੰਗਵਾਇਆ ਕਰਦੇ ਸਨ। ਆਪਣੇ ਇਕ ਸੇਵਕ ਮੀਹਾਂ ਸਿੰਘ ਲਈ ਨੁਸਖਾ ਲਿਖਦੇ ਹਨ :—

"ਮਹਿਦੀ ਦੇ ਪੱਤੇ ਲੈ ਕੇ ਰਾਤ ਕੋ ਭਿਉਂ ਦੇਣੇ ਕੋਰੇ ਭਾਂਡੇ ਮੈ, ਪਾਣੀ ਓਨਾਂ ਪੌਣਾ, ਜਿਨਾਂ ਪੀਆ ਜਾਵੇ ਦੋ ਤਿੰਨ ਪੈਸੇ ਭਰ, ਹੋਰ ਪਤੇ ਦਿਨ ਚੜ੍ਹੇ ਦੂਏ ਆਦਮੀ ਨੇ ਮਹਿਦੀ ਮਲ ਲੈਣੀ ਪੋਸਤ ਮਾਂਗੂ ਮਲ ਕੇ ਪਾਣੀ ਸਾਫ ਕਰ ਕੇ ਮਿਸਰੀ ਪਾ ਕੇ ਪੀਣਾਂ, ਜੇ ਜ਼ਖਮ ਹੋਵੇ, ਪਤੀ ਦੇ ਬਿਚ ਥੋੜਾ ਕਥਾ ਪਾ ਕੇ ਰਗੜ ਕੇ ਜ਼ਖਮਾਂ ਉਤੇ ਲੌਣੀ" ॥੪੩॥

ਇਸ ਪਰਕਾਰ ਕਈ ਹੋਰ ਨੁਸਖੇ ਸਮੇਂ ਸਮੇਂ ਸਿਰ ਭੇਜੇ ਹੋਏ ਮਿਲਦੇ ਹਨ। ਆਪ ਬੰਦੀਖਾਨੇ ਵਿਚ ਧਾਰਮਕ ਪੁਸਤਕਾਂ ਤੇ ਹਿਕਮਤ ਦੀਆਂ ਪੋਥੀਆਂ ਦਾ ਅਧੈਨ ਕਰਦੇ ਰਹਿੰਦੇ ਸਨ। ਜੇਲ੍ਹ ਵਿਚ ਰਹਿੰਦਿਆਂ ਹੋਇਆਂ ਭੀ ਕਾਫੀ ਰਾਜਸੀ ਸੂਝ ਰਖਦੇ ਸਨ। ਦੇਸ਼-ਪਿਆਰ ਦੇ ਜਜ਼ਬੇ ਸ਼ੁਰੂ ਤੋਂ ਲੈ ਕੇ ਅੰਤ ਤਕ ਠਾਠਾਂ ਮਾਰਦੇ ਦਿੱਸ ਪੈਂਦੇ ਹਨ। ਆਪਣੇ ਵਤਨ ਪੰਜਾਬ ਅਤੇ ਉਥੋਂ ਦੇ ਵਸਨੀਕਾਂ ਨਾਲ ਪਿਆਰ, ਹੇਠ ਲਿਖੀਆਂ ਸਤਰਾਂ ਤੋਂ ਪਰਗਟ ਹੁੰਦਾ ਹੈ :—

"........ਹੋਰ ਭਾਈ ਤੁਸੀਂ ਤਾਂ ਸਾਡੀ ਦੇਹ ਪ੍ਰਾਨ ਹੋ। ਸਾਨੂੰ ਤਾਂ ਪੰਜਾਬ ਦਾ ਜੇ ਭੰਗੀ ਮਿਲਦਾ ਤਾਂ ਓਸ ਨੂੰ ਭੀ ਬੜੀ ਚਾਹ ਨਾਲ ਮਿਲਦੇ ਹਾਂ। ਸਾਨੂੰ ਤਾਂ ਪੰਜਾਬ ਦੇ ਮਨੁਖਾਂ ਦਾ ਦੀਦਾਰ ਹੋਣਾ ਭੀ ਬੜਾ ਦੁਰਲੰਭ ਹੈ" ॥੩੧॥

ਬਾਬਾ ਜੀ ਨੇ ਇਕ ਐਸੇ ਨਵੇਂ ਸਮਾਜ ਦੀ ਉਸਾਰੀ ਕਰਨੀ ਆਰੰਭੀ ਜਿਸ ਦੀ



Sri Satguru Jagjit Singh Ji Elibrary NamdhariElibrary@gmail.com

ਨੀਂਹ, ਹੱਥੀਂ ਕਿਰਤ ਕਰਨ ਉਤੇ ਰੱਖੀ ਗਈ ਸੀ। ਆਪ ਨੇ ਆਪਣੇ ਸੇਵਕਾਂ ਨੂੰ ਵਿਹਲੜ ਸਾਧੂਆਂ ਦੇ ਚੇਲਿਆਂ ਵਾਂਗ ਸਮਾਜ ਤੇ ਵਾਧੂ ਭਾਰ ਨਹੀਂ ਬਣਨ ਦਿਤਾ ਸਗੋਂ ਹੱਥੀਂ ਕਿਰਤ ਕਰ ਕੇ ਵੰਡ ਛਕਣ ਦਾ ਉਪਦੇਸ਼ ਦਿਤਾ ਹੈ। ਪਰਦੇਸ ਬੈਠੇ ਭੀ ਆਪ ਅਰਦਾਸਾਂ ਰਾਹੀਂ ਹਦਾਇਤਾਂ ਕਰਦੇ ਰਹਿੰਦੇ ਸਨ ਕਿ ਕੋਈ ਵੀ ਡੇਰੇ ਵਿਹਲਾ ਨਾ ਬੈਠੇ। ਇਸ ਸਮਾਜਕ ਨਿਜ਼ਾਮ ਵਿਚ ਆਤਮਕ ਵਿਕਾਸ਼ ਤੇ ਸਦਾਚਾਰਕ ਉਨਤੀ ਨੂੰ ਮਹੱਤਤਾ ਪੂਰਨ ਥਾਂ ਦਿਤੀ ਗਈ ਹੈ। ਨਿਮਰਤਾ, ਹਲੀਮੀ, ਪਰਉਪਕਾਰ, ਸੇਵਾ ਭਾਵ ਆਦਿ ਸ਼ੁਭ ਗੁਣਾਂ ਨੂੰ ਗ੍ਰਹਿਣ ਕਰਦੇ ਹੋਏ ਸਚਾਈ ਉਤੇ ਡਟਣ ਦਾ ਬਲ ਬਖਸ਼ਿਆ ਹੈ। 'ਸਚਹੁ ਓਰੈ ਸਭ ਕੋ ਊਪਰਿ ਸਚਿ ਆਚਾਰ' ਦਾ ਅਸੂਲ ਦ੍ਰਿੜ੍ਹ ਕਰਾਉਂਦੇ ਹੋਇਆਂ, ਆਪਣੇ ਸੇਵਕਾਂ ਨੂੰ ਅਜਿਹੀ ਟਰੇਨਿੰਗ ਦਿਤੀ ਕਿ ਉਹ ਕਤਲ ਕਰ ਕੇ ਆਪ ਹੀ ਇਕਬਾਲ ਕਰ ਸਕਣ ਦੀ ਦਲੇਰੀ ਰਖਦੇ ਸਨ। ਸਾਦਾ ਤੇ ਸੁਦੇਸ਼ੀ ਰਹਿਣ ਸਹਿਣ ਦੇ ਕੇ ਪੰਜਾਬੀਆਂ ਵਿਚ ਕੌਮੀ ਜਾਗਰਤ ਅਤੇ ਦੇਸ਼-ਭਗਤੀ ਦੀ ਸਪਿਰਟ ਪੈਦਾ ਕਰ ਦਿਤੀ। ਨਸ਼ਿਆਂ ਦੀ ਵਰਤੋਂ ਬੰਦ ਕਰ ਕੇ ਅਤੇ ਪੰਚਾਇਤੀ ਰਾਜ ਪਰਬੰਧ ਦੇ ਕੇ, ਪਰਸਪਰ ਫਸਾਦਾਂ ਦੀਆਂ ਜੜ੍ਹਾਂ ਵੱਢੀਆਂ ਤੇ ਕਚਹਿਰੀ ਚੜ੍ਹ ਕੇ ਦਿਨ ਦੀਵੀਂ ਲੁਟੇ ਜਾਂਦੇ ਕਿਸਾਨਾਂ ਦੇ ਰਿਜ਼ਕ ਦੀ ਰਖਿਆ ਕੀਤੀ ਹੈ।

ਬਾਬਾ ਜੀ ਨੇ ਨਾਮਧਾਰੀ ਸਮਾਜ ਦੀ ਉਸਾਰੀ ਪੰਚਾਇਤੀ ਰਾਜ (Republic Democracy) ਦੇ ਨਿਯਮਾਂ ਦੇ ਆਧਾਰ ਤੇ ਕੀਤੀ ਹੈ। ਨਾਮਧਾਰੀ ਪਿੰਡਾਂ ਵਿਚ ਪੰਚਾਇਤਾਂ ਦੀ ਸਥਾਪਨਾ ਤੇ ਉਨ੍ਹਾਂ ਦਾ ਅਮਲੀ ਰੂਪ ਵਿਚ ਸਫਲਤਾ ਨਾਲ ਕੰਮ ਕਰਨਾ, ਨਾ ਕੇਵਲ ਪਰਾਚੀਨ ਭਾਰਤੀ ਰਵਾਇਤਾਂ ਨੂੰ ਕਾਇਮ ਰਖਣ ਦਾ ਜਤਨ ਸੀ ਸਗੋਂ ਅੰਗਰੇਜ਼ੀ ਰਾਜ ਨੂੰ ਜੜ੍ਹੋਂ ਉਖੇੜ ਕੇ ਨਵੇਂ ਜਨ ਸਾਧਾਰਨ ਰਾਜ ਦੀਆਂ ਲੀਹਾਂ ਵੀ ਪਾਉਂਦਾ ਹੈ। ਆਪ ਜੀ ਦੇ ਚਲਾਏ ਹੋਏ ਸੁਦੇਸ਼ੀ ਤੇ ਨਾਮਿਲਵਰਤਣ ਦੇ ਪਰੋਗਰਾਮਾਂ ਨੇ ਪੰਜਾਬੀ ਦਿਲਾਂ ਵਿਚੋਂ ਕੌਮੀ ਜਜ਼ਬਿਆਂ ਨੂੰ ਖਤਮ ਨਾ ਹੋਣ ਦਿਤਾ। ਕਈ ਪਰਕਾਰ ਦੀਆਂ ਸਖਤੀਆਂ ਦੇ ਹੁੰਦੇ ਹੋਇਆਂ ਵੀ ਇਹ ਪਰੋਗਰਾਮ ਜਾਰੀ ਰਹੇ ਅਤੇ ਇਨ੍ਹਾਂ ਨੂੰ ਲੋੜੀਂਦਾ ਸਮਝ ਕੇ ਮੁੜ ਵੀਹਵੀਂ ਸਦੀ ਵਿਚ ਮਹਾਤਮਾ ਗਾਂਧੀ ਨੇ ਅਪਨਾਇਆ।

ਰਾਜਸੀ ਖੇਤਰ ਵਿਚ ੧੮੫੭ ਦਾ ਇਨਕਲਾਬੀ ਅੰਦੋਲਨ ਅਸਫਲ ਹੋ ਚੁਕਾ ਸੀ। ਇਸ ਸੰਗਰਾਮ ਵਿਚ ਹਿੱਸਾ ਲੈਣ ਵਾਲੇ ਆਗੂ ਜਾਂ ਤਾਂ ਅੰਗਰੇਜ਼ ਦੀ ਦਾੜ੍ਹ ਹੇਠ ਆ ਚੁਕੇ ਸਨ ਜਾਂ ਇਧਰ ਉਧਰ ਹੋ ਕੇ ਲੁਕ ਛਿੱਪ ਕੇ ਦਿਨ ਕੱਟੀ ਕਰ ਰਹੇ ਸਨ। ਪੰਜਾਬ ਵਿਚ ਮੁੜ ਸਿੱਖ-ਰਾਜ ਦੀ ਸਥਾਪਨਾ ਦਾ ਖਿਆਲ ਇਕ ਸੁਪਨਾ ਬਣ ਕੇ ਰਹਿ ਗਇਆ ਸੀ। ਅਨੇਕਾਂ ਚੋਣਵੇਂ ਸਰਦਾਰਾਂ ਅਤੇ ਰਿਆਸਤੀ ਰਜਵਾੜਿਆਂ ਨੇ ਆਪਣਾ ਬਚਾਅ ਅੰਗਰੇਜ਼ ਨੀਤੀ ਨੂੰ ਅਪਨਾਉਣ ਵਿਚ ਸਮਝ ਲਇਆ ਸੀ ਤੇ ਕਿਸੇ ਸਰਕਾਰ ਦੇ ਪੈਦਾ ਹੋਣ ਵਾਲੇ ਕੌਮੀ ਖਿਆਲਾਂ ਨੂੰ ਕੁਚਲਣਾ ਆਪਣਾ ਫਰਜ਼ ਸਮਝਣ ਲਗ ਪਏ ਸਨ। ਅਜਿਹੇ ਸਮੇਂ ਵਿਚ ਪੰਜਾਬ ਭਰ ਵਿਚ ਇਕੋ ਇਕ ਬਾਬਾ ਜੀ ਦੀ ਹੀ ਸ਼ਖਸੀਅਤ ਸੀ ਜਿਸ ਨੇ ਪੰਜਾਬੀ ਸਿੱਖਾਂ ਵਿਚ ਕੌਮੀ ਜਜ਼ਬਿਆਂ ਨੂੰ ਨਾ ਮਰਨ ਦਿਤਾ। ਆਪ ਜੀ ਦੇ ਚਲਾਏ ਹੋਏ ਕੌਮੀ ਪਰੋਗਰਾਮ



Sri Satguru Jagjit Singh Ji Elibrary NamdhariElibrary@gmail.com

ਵਿਚ ਜੇ ਕਰ ਆਪ ਦੇ ਕੁਝ ਸੇਵਕ ਜੋਸ਼ ਵਿਚ ਆ ਕੇ, ਸਮੇਂ ਦੀ ਨਜ਼ਾਕਤ ਨੂੰ ਨਾ ਪਛਾਣਦੇ ਹੋਏ, ਰਾਜਸੀ ਭੁੱਲਾਂ ਨਾ ਕਰਦੇ ਤਾਂ ਹੋ ਸਕਦਾ ਸੀ ਕਿ ਇਹ ਅਦੁਤੀ ਸ਼ਖਸੀਅਤ ਕਿਸੇ ਦਿਨ ਨੂੰ ਸਾਰਾ ਪੰਜਾਬ ਇਕ ਮੁੱਠ ਕਰਕੇ ਅੰਗਰੇਜ਼ ਨੂੰ ਇਕ ਵਡੇ ਰਾਜਸੀ ਸੰਗਰਾਮ ਲਈ ਮਜਬੂਰ ਕਰ ਦਿੰਦੀ ਅਤੇ ਉਸ ਸੰਗਰਾਮ ਦਾ ਨਤੀਜਾ ਕੁਝ ਵੀ ਨਿਕਲ ਸਕਦਾ ਸੀ।

ਬਾਬਾ ਜੀ ਨੇ ਸਮੁਚੇ ਪੰਜਾਬੀਆਂ ਅਤੇ ਵਿਸ਼ੇਸ਼ ਤੌਰ ਤੇ ਸਿੱਖਾਂ ਦੀ ਆਤਮਕ ਉੱਨਤੀ ਕਰਨ ਵਿਚ ਬਹੁਤ ਹਿੱਸਾ ਪਾਇਆ ਹੈ। ਆਪ ਜੀ ਦੀ ਰਹਿਤ ਇਕ ਮਹਾਂ ਪੁਰਸ਼ ਅਤੇ ਮਹਾਨ ਸਿੱਖ ਦੀ ਰਹਿਣੀ ਬਹਿਣੀ ਸੀ। ਰਾਮ ਤੇ ਈਸ਼ਵਰ ਭਗਤੀ ਦਾ ਨੇਮ, ਹਿਰਦੇ ਤੇ ਇਖਲਾਕ ਦੀ ਉੱਚਤਾ, ਸੱਚ ਬੋਲਣ ਦੀ ਦਲੇਰੀ ਨੇ ਸਿੱਖੀ ਆਚਰਨ ਨੂੰ ਹੋਰਨਾਂ ਲੋਕਾਂ ਦੀਆਂ ਨਜ਼ਰਾਂ ਵਿਚ ਉੱਚਾ ਕੀਤਾ ਹੈ। ਕੂਕਿਆਂ ਦੀਆਂ ਸੱਚੀਆਂ ਗਵਾਹੀਆਂ ਉਨ੍ਹਾਂ ਦੇ ਜਾਨੀ ਦੁਸ਼ਮਨ ਅੰਗਰੇਜ਼ ਹਾਕਮਾਂ ਦੀਆਂ ਨਜ਼ਰਾਂ ਵਿਚ ਵੀ ਸਤਿਕਾਰ ਲੈ ਸਕਦੀਆਂ ਸਨ।

ਇਤਿਹਾਸ ਵਿਚ ਬਾਬਾ ਰਾਮ ਸਿੰਘ ਦੀ ਸ਼ਖਸੀਅਤ ਨੂੰ ਇਕ ਸੁਧਾਰਕ ਦੇ ਤੌਰ ਤੇ ਵੇਖਿਆ ਜਾਂਦਾ ਹੈ। ਆਪ ਜੀ ਦੀ ਚਲਾਈ ਹੋਈ ਲਹਿਰ ਅਸਲ ਵਿਚ ਇਕ ਸੁਧਾਰਕ ਲਹਿਰ ਸੀ। ਅੰਗਰੇਜ਼ ਹਾਕਮਾਂ ਦੀਆਂ ਸਰਕਾਰ ਨੂੰ ਜਾਣ ਵਾਲੀਆਂ ਰਪੋਰਟਾਂ ਤੋਂ ਵੀ ਪਤਾ ਲਗਦਾ ਹੈ ਕਿ ਉਨ੍ਹਾਂ ਦੇ ਖਿਆਲਾਂ ਅਨੁਸਾਰ ਵੀ ਇਹ ਲਹਿਰ, ਪਹਿਲਾਂ ਸੁਧਾਰਕ ਸੀ ਪਰੰਤੂ ਫਿਰ ਰਾਜਸੀ ਬਣਦੀ ਗਈ। ਅੰਮ੍ਰਿਤ ਪਰਚਾਰ, ਅਨੰਦ ਵਿਵਾਹ, ਨਾਮ ਬਾਣੀ ਨਾਲ ਪਿਆਰ ਪੈਦਾ ਕਰਨਾ, ਇਸਤਰੀ ਜਾਤੀ ਨੂੰ ਸਮਾਜ ਵਿਚ ਸਤਿਕਾਰ ਦੇਣਾ ਆਦਿ ਕੰਮਾਂ ਨੇ ਆਪ ਜੀ ਨੂੰ ਸਿੱਖ ਮੰਡਲ ਵਿਚ ਖਾਸਾ ਸਤਿਕਾਰ ਦਿਤਾ ਪਰੰਤੂ ਆਪ ਦੇ ਅੰਧ ਵਿਸ਼ਵਾਸ਼ੀ ਸ਼ਰਧਾਲੂਆਂ ਦੇ ਆਪ ਜੀ ਨੂੰ 'ਗੁਰੂ' ਕਹਿਣ ਨਾਲ ਸਾਰੀ ਬਣੀ ਬਣਾਈ ਖੇਡ ਵਿਗੜ ਗਈ। ਇਸ ਦਾ ਸਿੱਟਾ ਇਹ ਨਿਕਲਿਆ ਕਿ ਬਾਬਾ ਜੀ ਤੇ ਉਨ੍ਹਾਂ ਦੇ ਸੇਵਕਾਂ ਨੂੰ ਸਿੱਖ ਮੰਡਲ ਵਿਚੋਂ ਖਾਰਜ ਕਰ ਦਿਤਾ ਗਇਆ। ਆਪ ਜੀ ਤੇ ਆਪ ਦੇ ਸੇਵਕਾਂ ਨੂੰ ਭੁੱਲੜ ਸਿੱਖ ਤੇ ਤਨਖਾਹੀਏ ਸਮਝਿਆ ਜਾਣ ਲਗ ਪਇਆ। ਤਖਤਾਂ ਤੋਂ ਕੂਕਿਆਂ ਦੇ ਵਿਰੁਧ ਹੁਕਮਨਾਮੇ ਜਾਰੀ ਹੋ ਗਏ। ਜਿਥੇ ਕਿਥੇ ਵੀ ਆਪ ਗਏ ਗੁਰਦੁਆਰੇ ਦੇ ਪੁਜਾਰੀਆਂ ਵਲੋਂ ਅਰਦਾਸਾ ਸੋਧਣ ਤੋਂ ਨਾਂਹ ਕਰ ਦਿਤੀ ਗਈ। ਸੋਢੀਆਂ, ਬੇਦੀਆਂ ਅਤੇ ਪੁਜਾਰੀਆਂ ਦੀ ਖਿਚੋਤਾਣ ਦਿਨੋਂ ਦਿਨ ਕੂਕਿਆਂ ਨਾਲ ਵਧਦੀ ਗਈ। ਕੂਕਿਆਂ ਨੂੰ ਥਾਂ ਥਾਂ ਆਪਣੇ ਗੁਰਦੁਆਰੇ ਬਣਾਉਣੇ ਪਏ। ਇਸ ਤਰ੍ਹਾਂ ਬਾਬਾ ਜੀ ਦੀ ਅਦੁਤੀ ਸ਼ਖਸੀਅਤ, ਸਰਬ ਸੁਧਾਰਕ ਬਣਨ ਨਾਲੋਂ ਇਕ ਵਖਰਾ ਫਿਰਕਾ ਬਣਾ ਕੇ ਰਹਿ ਗਈ। ਉਨ੍ਹਾਂ ਦੇ ਸਾਰੇ ਦੇ ਸਾਰੇ ਹੁਕਮ ਨਾਮੇ ਕੇਵਲ ਨਾਮਧਾਰੀ ਸੰਗਤਾਂ ਵਿਚ ਹੀ ਸੀਮਿਤ ਰਹੇ ਹਨ।

ਭਾਵੇਂ ਬਾਬਾ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਏ ਹੋਏ ਪੂਰਨਿਆਂ ਤੇ ਚਲਣ ਦਾ ਜਤਨ ਕੀਤਾ ਪਰੰਤੂ ਫਿਰ ਵੀ ਸਮਾਜਕ ਰਸਮਾਂ ਰੀਤਾਂ ਨੂੰ ਆਪ ਨੇ ਆਪਣੇ ਨਿੱਜੀ ਦ੍ਰਿਸ਼ਟੀਕੋਣ ਤੋਂ ਵੇਖ ਕੇ ਛੁਟਿਆਇਆ ਤੇ ਵਡਿਆਇਆ। ਆਪ ਜੀ ਦਾ ਸਿੱਖ ਧਰਮ ਨੂੰ ਸਦੀਆਂ ਤੋਂ ਪਰਚਲਤ ਬ੍ਰਾਹਮਣੀ ਸੰਸਕਾਰਾਂ ਤੋਂ ਸੁਤੰਤਰ ਕਰਨ ਦਾ ਜਤਨ ਸਲਾਹੁਣ



Sri Satguru Jagjit Singh Ji Elibrary NamdhariElibrary@gmail.com

ਯੋਗ ਹੈ ਪਰੰਤੂ ਕਈ ਹਿੰਦੂ ਰਸਮਾਂ, ਜਿਵੇਂ ਹਵਨ ਕਰਨਾ, ਵਿਆਹ ਦੇ ਸਮੇਂ ਵੇਦੀ ਨਾਲ ਫੇਰੇ ਦੇਣੇ, ਕਿਰਿਆ ਕਰਮ ਕਰਨੇ ਆਦਿ ਨੂੰ ਜਿਉਂ ਦਾ ਤਿਉਂ ਪਰਚਲਤ ਰਹਿਣ ਦਿਤਾ ਅਤੇ ਇਹ ਕੰਮ ਬਾਅਦ ਵਿਚ ਸਿੰਘ ਸਭਾ ਲਹਿਰ ਨੂੰ ਕਰਨਾ ਪਇਆ। ਆਪ ਜੀ ਦਾ ਸੌ ਸਾਖੀ ਉਤੇ ਵਿਸ਼ਵਾਸ਼ ਆਪ ਨੂੰ ਸੁਧਾਰਕ ਕੰਮਾਂ ਦੇ ਨਾਲ ਨਾਲ ਰਾਜਸੀ ਪਰੋਗਰਾਮ ਦੀ ਵੀ ਪਰੇਰਨਾ ਦਿੰਦਾ ਰਹਿਆ ਜਿਸਦਾ ਫਲ ਰੂਪ ਸਮੇਂ ਦੀ ਸਰਕਾਰ ਨੇ ਆਪ ਉਤੇ ਸਖਤ ਨਿਗਰਾਨੀ ਲਾਈ ਰਖੀ। ਆਪ ਜੀ ਦਾ ਪੰਜਾਬੋਂ ਬਾਹਰ ਜਾ ਕੇ ਪਰਚਾਰ ਕਰਨ ਦਾ ਪਰੋਗਰਾਮ ਤਾਂ ਇਕ ਪਾਸੇ ਰਹਿਆ ਆਪ ਨੂੰ ਆਪਣੇ ਇਲਾਕੇ ਵਿਚ ਵੀ ਖੁਲ੍ਹ ਕੇ ਗੁਰਮਤ ਦਾ ਪਰਚਾਰ ਅਤੇ ਸਮਾਜ ਸੁਧਾਰ ਕਰਨ ਦਾ ਮੌਕਾ ਨਾ ਮਿਲ ਸਕਿਆ।





Sri Satguru Jagjit Singh Ji Elibrary NamdhariElibrary@gmail.com

# ਨਾਮਧਾਰੀ ਰਹਿਤਨਾਮਾ

ੴ ਸਤਿਗੁਰ ਪ੍ਰਸਾਦਿ ॥

ਲਿਖਤੁਮ ਰਾਮ ਸਿੰਘ, ਹੋਰ ਸੰਬੂਹ ਖਾਲਸਾ ਜੀ ਭੈਣੀ ਦਾ ਸੰਬੂਹ ਖਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫ਼ਤੇ ਬੁਲਾਈ ਪ੍ਰਮਾਨ ਕਰਨੀ ਜੀ ।

ਹੋਰ ਰਹਿਤ ਨਾਮਾ ਸੰਬੂਹ ਸੰਗਤ ਦੇ ਵਾਸਤੇ ਲਿਖਿਆ ਭੈਣੀ ਤੇ, ਪਿਛਲੀ ਰਾਤ ਉਠ ਕੇ ਗੜਵਾ ਲਜਾਇ ਕਰ ਮਦਾਨੇ ਹੋਇ ਐਣਾ, ਦੋ ਵਾਰੀ ਗੜਵਾ ਮਾਂਜਨਾਂ ਮਦਾਨ ਬਸਤਰ ਲਾਹਿ ਕੇ ਜਾਨਾ, ਦਾਤਨ ਕਰਨੀ, ਫੇਰ ਇਸ਼ਨਾਨ ਕਰਨਾ, ਬਾਣੀ ਪੜ੍ਹਨੀ ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ ਸਰਬ ਮਾਈ ਬੀਬੀ ਬੁਢੇ ਬਾਲੇ ਨੇ, ਜਪ ਜਾਪ ਦੁਹਾਂ ਤੇ ਹਜ਼ਾਰੇ ਸ਼ਬਦ ਕੰਠ ਕਰਨੇ, ਰਹਿਰਾਸ ਆਰਤੀ ਸੋਹਿਲਾ ਏਤਨੀ ਬਾਣੀ ਕੰਠ ਕਰਨੀ ਜ਼ਰੂਰ, ਤੇ ਇਸ਼ਨਾਨ ਕਰੇ ਤੇ ਬਿਨਾਂ ਪ੍ਰਸ਼ਾਦ ਨਹੀਂ ਛਕਣਾ । ਸੀਲ ਸੰਤੋਖ ਸਭ ਨੇ ਰਖਣਾ ਭਜਨ ਅਠੋ ਪਹਿਰ ਕਰਨਾ, ਗੁਰੂ ਸੱਚੇ ਦਾ, ਹੋਰ ਪਰਾਈ ਧੀਅ ਭੈਣ ਆਪਣੀ ਜਾਨਣੀ । ਪਰਾਇਆ ਹੱਕ ਗੁਰੂ ਜੀ ਨੇ ਅਗੇ ਹੀ ਲਿਖ ਛੱਡਿਆ ਹੈ । "ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ" । ਜੋ ਕੋਈ ਭਜਨ ਪੁਛ ਕੇ ਨਾ ਕਰੂਗਾ ਉਸਦਾ ਮੂੰਹ ਦੁਹੀ ਜਹਾਨੀ ਕਾਲਾ ਹੋਗਾ । ਹੋਰ ਕਿਸੇ ਦਾ ਬੋਲ ਕਬੋਲ ਸਹਿ ਜਾਣ ਸਭ ਦਾ ਜੇ ਕੋਈ ਮਾਰੇ ਕੁਛ ਤਾਂ ਭੀ ਖਿਮਾਂ ਕਰਨੀ ਤੁਸਾਂ ਦਾ ਰਛਕ ਗੁਰੂ ਹੈ ਹਰ ਬਖਤ, ਤੁਸੀ ਬਹੁਤ ਆਪਣੀ ਭਲਾਈ ਛਪਾਉਣ ਦੀ ਕਰਨੀ । ਹਰ ਬਖਤ ਦਵਾਨ ਲਾਉਣਾ ਹਰਿ ਕੀਰਤਨ ਸ਼ਬਦ ਕਰਨਾ, ਜੇ ਕਰ ਜਗ ਕਰਨਾ ਚੌਕੇ ਵਿਚ ਚਰਨ ਧੋਇ ਬੜਨਾ ॥ ਅਰ ਹੋਮ ਬੀ ਕਰਨਾ, ਪਹਿਲੇ ਚੌਕਾ ਦੇਨਾ, ਹੋਮ ਦੀ ਜਗ੍ਹਾ ਲਕੜੀ ਹੋਮ ਬਿਚ ਪਲਾਸ ਦੀ ਪਾਉਣੀ ਜਾਂ ਬੇਰੀ ਦੀ ਪਾਉਣੀ, ਫੂਕ ਨਹੀਂ ਮਾਰਨੀ, ਹੋਮ ਦੀ ਅੱਗ ਨੂੰ ਪਖੀ ਨਾਲ ਬਲਨਾ, ਪੰਜ ਆਦਮੀ ਹੋਮ ਵਿਚ ਪੋਥੀਆਂ ਉਤੇ ਬਾਣੀ ਪੜ੍ਹਨੀ ਚਉਪਈ, ਜਪ ਜਾਪ, ਚੰਡੀ ਦੀ ਵਾਰ, ਉਗ੍ਰਦੰਤੀ, ਚੰਡੀ ਚਰਿਤ੍ਰ, ਅਕਾਲ ਉਸਤਤ, ਛੇਵਾਂ ਆਦਮੀ ਅਹੂਤੀ ਪਾਵੇ, ਸਤਵਾਂ ਮਗਰੋਂ ਨਾਲ ਜਲ ਦਾ ਛਿਟਾ ਦੇਵੇ ਥੋੜਾ ਥੋੜਾ । ਜੇ ਕੋਈ ਮੰਦਾ ਕਰਮ ਕਰੇ ਜਾਰੀ ਚੋਰੀ ਕਾ ਕਿਸੇ ਥਾਂ ਦੀਵਾਨ ਵਿਚ ਨਹੀਂ ਬੜਨ ਦੇਣਾ, ਜੇ ਕਰ ਜੋਰਾਬਰ ਹੋਵੇ ਤਾਂ ਸਭਨਾ ਨੇ ਏਹ ਅਰਦਾਸ ਕਰਨੀ ਜੀ ਹੇ ਗੁਰੂ ਜੀ ਏਹ ਆਦਮੀ ਏਥੇ ਆਉਣ ਜੋਗਾ ਹੀ ਨ ਰਹੇ । ਹੋਰ ਜੀ ਮੇਰੀ ਮਤ ਥੋੜੀ ਹੈ । ਤੁਸੀ ਆਪ ਹੀ ਸਭ ਕੁਛ ਸਮਝ ਲੈਣਾ । ਹੋਰ ਜੀ ਸਭ ਨੇ ਹੱਥ ਜੋੜਨੇ ਪਰਮੇਸਰ ਅਗੇ ਜੋ ਹੇ ਮਹਾਰਾਜ ਸਾਡਾ ਧਰਮ ਬਣਿਆ ਰਹੇ



Sri Satguru Jagjit Singh Ji Elibrary NamdhariElibrary@gmail.com

ਜੀ। ਹੋਰ ਕਛਾਂ ਰਖੰਣੀਆਂ ਪਾਉਚਾ ਪਾਂਇ ਕੇ ਲਹੁਣਾ, ਹੋਰ ਕਿਸੇ ਦਾ ਮੰਦਾ ਕਰਮ ਛਪਾਉਣਾ ਨਹੀਂ, ਹੋਰ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ, ਬਟਾ ਨਹੀਂ ਕਰਨਾ, ਸਦਾ ਗੁਰੂ ਗੁਰੂ ਜਪਦੇ ਰਹਿਣਾ। ਸਾਰੇ ਬਹੀਰ ਨੂੰ ਏਹੁ ਹੁਕਮ ਸੁਣਾ ਦੇਣਾ ਜੋ ਪੰਦਰਾਂ ਸੋਲਾਂ ਬਰਸ ਤੇ ਘਟ ਕੋਈ ਨ ਕੁੜੀ ਬਿਆਹੇ। ਦਾਰੂ ਮਾਸ ਨਹੀਂ ਖਾਣਾ। ਖੋਛ ਰਖਣਾ ਗੁਰੂ ਦਾ ਰਰਦਮ।

ਉਪਰੋਕਤ ਲਿਖਿਆ ਗਇਆ ਰਹਿਤ ਨਾਮਾ ਬਾਬਾ ਰਾਮ ਸਿੰਘ ਜੀ ਨੇ ਆਪਣੇ ਸਿੱਖਾਂ ਦੇ ਸਾਹਮਣੇ ਜੀਵਨ ਜਾਚ ਰਖਣ ਲਈ ਲਿਖਿਆ ਤੇ ਭੈਣੀ ਸਾਹਿਬ ਤੋਂ ਫਿਰਤੂ ਚਿੱਠੀ ਦੇ ਰੂਪ ਵਿਚ ਸਰਬਤ ਨਾਮਧਾਰੀ ਸੰਗਤਾਂ ਪਾਸ ਪੁੱਜਾ। ਜਲਾਵਤਨੀ ਦੇ ਸਮੇਂ ਪਰਦੇਸ ਵਿਚੋਂ ਲਿਖੀਆਂ ਗਈਆਂ ਅੰਰਦਾਸਾਂ ਵਿਚ ਭੀ ਆਪ ਜੀ ਨੇ ਇਹਨਾਂ ਹੀ ਜੀਵਨ ਅਸੂਲਾਂ ਨੂੰ ਵਾਰ ਵਾਰ ਦੁਹਰਾਇਆ ਹੈਂ ਤੇ ਨਾਮਧਾਰੀ ਸੰਗਤ ਨੂੰ ਉਸ ਉਪਰ ਚਲਣ ਦੀ ਪਰੇਰਨਾ ਕੀਤੀ ਹੈ।





Sri Satguru Jagjit Singh Ji Elibrary NamdhariElibrary@gmail.com

# ਆਧਾਰ ਸੂਚੀ


੧. ਬਾਰਾਂ ਮਾਂਹ ਲਿਖਤ ਕਵੀ ਚੰਦਾ ਸਿੰਘ।
੨. ਨਾਮਧਾਰੀ ਪੰਥ ਪ੍ਰਕਾਸ਼ ਲਿਖਤ ਭਾਈ ਕਾਲਾ ਸਿੰਘ।
੩. ਖਾਲਸਾ ਧਰਮ ਸ਼ਾਸਤਰ ਲਿਖਤ ਭਾਈ ਅਵਤਾਰ ਸਿੰਘ।
੪. ਪੈਂਤੀਸ ਅੱਖਰੀ ਲਿਖਤ ਬਾਬਾ ਕਾਲਾ ਸਿੰਘ।
੫. ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ੧੨ ਲਿਖਤ ਸੰਤ ਨਿਧਾਨ ਸਿੰਘ।
੬. ਪੰਥ ਪ੍ਰਕਾਸ਼ ਲਿਖਤ ਗਿਆਨੀ ਗਿਆਨ ਸਿੰਘ।
੭. ਸਿੰਘਾਂ ਨਾਮਧਾਰੀਆਂ ਦਾ ਸ਼ਹੀਦ ਬਿਲਾਸ ਲਿਖਤ ਭਾਈ ਕਾਲਾ ਸਿੰਘ।
੮. ਮਹਾਨ ਕੋਸ਼ ਲਿਖਤ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ।
੯. ਗੁਰਮਤ ਨਿਰਣਯ ਲਿਖਤ ਭਾਈ ਸਾਹਿਬ ਭਾਈ ਜੋਧ ਸਿੰਘ ਜੀ।
੧੦. ਸਤਿਗੁਰੂ ਬਿਲਾਸ (ਅਣਛਪੀ)
੧੧. ਕੂਕਾ ਪੰਥ ਦੀ ਸੰਖੇਪ ਵਿਥਿਆ—ਸਰਕਾਰੀ ਟ੍ਰੈਕਟ।
੧੨. ਨਾਮਧਾਰੀ ਇਤਿਹਾਸ ਹਿੱਸਾ ਪਹਿਲਾ ਲਿਖਤ ਸ੍ਰ: ਨਾਹਰ ਸਿੰਘ ਐਮ. ਏ.।
੧੩. ਕੂਕਿਆਂ ਦੀ ਵਿਥਿਆ ਲਿਖਤ ਭਾ: ਗੰਡਾ ਸਿੰਘ।
੧੪. ਮਾਲਵੇਂਦਰ ਲਿਖਤ ਸੰਤ ਇੰਦਰ ਸਿੰਘ ਚਕਰਵਰਤੀ।
੧੫. ਜੁਗ ਪਲਟਾਊ-ਸਤਿਗੁਰੂ ਲਿਖਤ ਸੰਤ ਨਿਧਾਨ ਸਿੰਘ ਆਲਿਮ।
੧੬. ਫੁਲਵਾੜੀ ਦਾ ਸਿੱਖ ਇਤਿਹਾਸ ਨੰਬਰ ੧੯੩੦।
੧੭. ਸਤਿਜੁਗ ਦੇ ਬਸੰਤ ਅੰਕ ੨੨ ਮਾਘ ੧੯੮੬।
੮ ਮਾਘ ੧੯੯੦।
੨੫ ਮਾਘ ੧੯੯੧।
੧੦ ਮਾਘ ੧੯੯੨।
ਮਾਘ ੧੯੯੪।
ਮਾਘ ੨੦੧੨।
ਮਾਘ ੨੦੧੩।
੧੮. ਸਤਿਜੁਗ ਦਾ ਹੋਲਾ ਅੰਕ ਚੇਤਰ ੨੦੧੨।
੧੯. ਸਤਿਜੁਗ ਦਾ ਸੰਤ ਅੰਕ ੯ ਚੇਤਰ ੧੯੯੬।
੨੦ ਭਾਦਰੋਂ ੧੯੯੮।
੨੦. ਸਪਤ ਸ੍ਰਿੰਗ ਲਿਖਤ ਸ੍ਰ: ਕਪੂਰ ਸਿੰਘ ਆਈ. ਸੀ. ਐਸ.।
੨੧. ਪੰਜਾਬ ਦੀਆਂ ਲਹਿਰਾਂ ਲਿਖਤ ਸ੍ਰ: ਸ਼ਮਸ਼ੇਰ ਸਿੰਘ ਅਸ਼ੋਕ।
੨੨. ਗਦਰ ਪਾਰਟੀ ਲਹਿਰ ਲਿਖਤ ਪ੍ਰੋ: ਜਗਜੀਤ ਸਿੰਘ।
੨੩. ਬਾਬਾ ਆਲਾ ਸਿੰਘ ਲਿਖਤ ਸ੍ਰ: ਕਰਮ ਸਿੰਘ ਹਿਸਟੋਰੀਅਨ।


Sri Satguru Jagjit Singh Ji Elibrary NamdhariElibrary@gmail.com

੨੪. ਪੰਜਾਬੀ ਲੇਖ ਭੰਡਾਰ ਲਿਖਤ ਸ: ਸੇਵਾ ਸਿੰਘ 'ਸੇਵਕ'।
ਨਾਮਧਾਰੀ ਸੰਪਰਦਾ ਦੇ ਮੌਜੂਦਾ ਸਮੇਂ ਦੇ ਆਗੂ ਬਾਬਾ ਪਰਤਾਪ ਸਿੰਘ ਜੀ ਤੇ ਹੋਰ ਕਈ ਬਿਰਧਾਂ ਪਾਸੋਂ ਪਰਾਪਤ ਕੀਤੀ ਹੋਈ ਵਾਕਫ਼ੀ ਦੇ ਆਧਾਰ ਤੇ।

ਹਿੰਦੀ :

੧. ਵਿਸ਼ਵ ਬਾਣੀ—ਅਲਾਹਬਾਦ ਜੂਨ ੧੯੪੨।

ਉਰਦੂ :

੧. ਤਾਰੀਖ ਮਖਜ਼ਨਿ —ਪੰਜਾਬ ਲਿਖਤ ਮੁਫ਼ਤੀ ਗੁਲਾਮ ਸਰਵਰ ਕੁਰੈਸ਼ੀ ਲਾਹੌਰ।
੨. ਤਾਰੀਖ ਵਾਕਰੀ (ਅਣਛਪੀ) ਲਿਖਤ ਮੌਲਵੀ ਗੁਲਾਮ ਭੀਖ ਜਲੰਧਰੀ।
੩. ਤਵਾਰੀਖ ਪੰਜਾਬ ਲਿਖਤ ਭਾਈ ਪਰਮਾਨੰਦ

ਅੰਗਰੇਜ਼ੀ :

1. A brief account of the Kuka Sect (1866)
2. Kuka Papers.
3. Papers relating to the Kuka Sect.
4. Ludhiana District Gazetteer.
5. Kuka out Break.
6. Kuka File.
7. Gurdwara Reform movement
   By Prof. Ruchi Ram Sahni.
8. History of the Punjab By Sayad Mohd Latif.
9. Essays in the Sikhism By Prof. Teja Singh.
10. The Sikhs By S. Khushwant Singh.
11. A short history of the Sikhs By H. C. Pain.
12. Sikhs By Captain Bingle.
13. The other side of the medal By Thompson Edward.
14. The annexation of the Punjab and Maharaja Daleep Singh By Bell Evans.
15. An autobiography and Reminiscences T.D. Forsyth.
16. Report of Mr. Macandrio dated 20th November 1871.
17. Punjab Govt. Notification No. 1060 dated 10-11-1871.
18. The Tribune dated 11th May 1957.
    The Tribune dated 15th August, 1957.



Sri Satguru Jagjit Singh Ji Elibrary NamdhariElibrary@gmail.com

# ਅੰਤਕਾ

## ਕੂਕਿਆਂ ਦਾ ਲੋਕ-ਸਾਹਿਤ

ਹਰੇਕ ਬੋਲੀ ਦੇ ਸਾਹਿਤ ਦੀ ਉਸ ਬੋਲੀ ਨੂੰ ਬੋਲਣ ਵਾਲੇ ਲੋਕਾਂ ਨਾਲ ਬੜੀ ਨੇੜ ਦੀ ਸਾਂਝ ਹੁੰਦੀ ਹੈ। ਲੋਕਾਂ ਦੇ ਹਾਵ ਭਾਵ, ਰਹਿਣੀ ਬਹਿਣੀ, ਦੁਖ ਸੁਖ, ਸਮਾਜਕ, ਮਾਨਸਕ, ਆਰਥਕ ਅਤੇ ਰਾਜਸੀ ਔਕੜਾਂ ਨੂੰ ਸਾਹਿਤ ਹੀ ਮੂਰਤੀਮਾਨ ਕਰਦਾ ਹੈ ਅਤੇ ਆਉਣ ਵਾਲੀਆਂ ਨਸਲਾਂ ਦੀ ਜਾਣਕਾਰੀ ਲਈ ਅਤੁੱਟ ਭੰਡਾਰੇ ਦਾ ਕੰਮ ਦਿੰਦਾ ਹੋਇਆ ਚੰਗੀ ਭਵਿਖਤ ਉਸਾਰੀ ਲਈ ਪਰੇਰਨਾ ਦਿੰਦਾ ਹੈ। ਜਨਤਾ ਵਿਚ ਸਮੇਂ ਸਮੇਂ ਸਿਰ ਪੈਦਾ ਹੋਣ ਵਾਲੀਆਂ ਲੋਕ-ਲਹਿਰਾਂ ਦਾ ਸਾਹਿਤਕਾਰਾਂ ਤੇ ਪਰਭਾਵ ਪੈਣਾ ਇਕ ਸੁਭਾਵਕ ਜਿਹੀ ਗੱਲ ਹੈ। ੧੮੪੬ ਤੋਂ ਬਾਅਦ ਦਾ ਸਮਾਂ ਪੰਜਾਬੀਆਂ ਲਈ ਇਕ ਕਰੜੀ ਘਾਲ ਦਾ ਸਮਾਂ ਕਹਿਆ ਜਾ ਸਕਦਾ ਹੈ। ਪੰਜਾਬ ਅਜੇ ਨਵਾਂ ਨਵਾਂ ਅੰਗਰੇਜ਼ਾਂ ਦੇ ਅਧੀਨ ਆਇਆ ਸੀ। ਭਾਵੇਂ ਸਿੱਖ ਲੜਾਈਆਂ ਵਿਚ ਖਾਲਸਾ ਦਰਬਾਰ ਦੀਆਂ ਫੌਜਾਂ ਦੀ ਹਾਰ ਦਾ ਕਾਰਨ ਪੰਜਾਬ ਵਿਚ ਬੁਰਛਾਗਰਦੀ ਤੇ ਰਾਜਸੀ ਉਥੱਲ ਪੁਥੱਲ ਹੀ ਸੀ ਪਰੰਤੂ ਜਿਉਂ ਜਿਉਂ ਅੰਗਰੇਜ਼-ਪਕੜ ਪੰਜਾਬ ਉਤੇ ਵਧਦੀ ਜਾਂਦੀ ਸੀ ਤਿਉਂ ਤਿਉਂ ਪੰਜਾਬੀ ਗਭਰੂਆਂ ਦੀ ਅਣਖ ਜਾਗਦੀ। ਅਜਿਹੇ ਮਨਚਲੇ ਗਭਰੂਆਂ ਨੂੰ ਅਗਵਾਉਣ ਅਤੇ ਜਥੇਬੰਦ ਕਰਨ ਵਾਲੀ ਪੰਜਾਬ ਵਿਚ ਇਕੋ ਇਕ ਬਾਬਾ ਰਾਮ ਸਿੰਘ ਜੀ ਦੀ ਸ਼ਖਸੀਅਤ ਹੀ ਸੀ। ਗੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜੇ ਹੋਏ ਬੇਹਥਿਆਰੇ ਪੰਜਾਬੀ ਕਚੀਚੀਆਂ ਵੱਟਦੇ ਹੋਏ ਬੀਤੇ ਨੂੰ ਝੂਰਦੇ ਤੇ ਮੁੜ ਅੰਗਰੇਜ਼ ਨੂੰ ਪੰਜਾਬ ਵਿਚੋਂ ਕੱਢ ਕੇ ਪਹਿਲਾਂ ਵਰਗਾ ਕੌਮੀ ਰਾਜ ਥਾਪਣ ਦੇ ਸੁਪਨੇ ਲੈਂਦੇ ਰਹਿੰਦੇ ਸਨ। ਖੁਲ੍ਹ ਤੇ ਆਜ਼ਾਦੀ ਦੇ ਸਮੇਂ ਦਾ ਅੰਗਰੇਜ਼ ਦੀ ਅਧੀਨਗੀ ਨਾਲ ਟਾਕਰਾ ਕਰਦੇ ਹੋਏ ਪੰਜਾਬੀ, ਨਿਰਾਸਤਾ ਅਤੇ ਇਨਕਲਾਬੀ ਰੁਚੀਆਂ ਦੇ ਅਜੀਬ ਜਿਹੇ ਦੁਮੇਲ ਤੇ ਖੜ੍ਹੇ ਸਨ। ਬਾਬਾ ਰਾਮ ਸਿੰਘ ਜੀ ਦੀ ਚਲਾਈ ਹੋਈ ਨਾਮਿਲਵਰਤਣ ਲਹਿਰ ਪੰਜਾਬੀਆਂ ਨੂੰ ਦਿਨੋ ਦਿਨ ਅੰਗਰੇਜ਼ ਤੋਂ ਦੂਰ ਲਿਜਾ ਰਹੀ ਸੀ। ੧੮੫੭ ਦੇ ਰਾਜਸੀ ਇਨਕਲਾਬ ਦੇ ਸਿਟਿਆਂ ਤੋਂ ਡਰੀ ਹੋਈ ਅੰਗਰੇਜ਼ ਸਰਕਾਰ, ਪਹਿਲਾਂ ਨਾਲੋਂ ਵਧੇਰੇ ਚੌਕੰਨੀ ਹੋ ਗਈ ਸੀ। ਦੇਸ਼ ਦੇ ਕਿਸੇ ਹਿੱਸੇ ਵਿਚ ਵੀ ਜਾਗਰਤ ਵਿਚ ਆਉਣ ਵਾਲਾ ਛੋਟਾ ਜਿਹਾ ਫਿਰਕਾ, ਸਰਕਾਰ ਦਾ ਉਚੇਚਾ ਧਿਆਨ ਆਪਣੇ ਵਲ ਖਿੱਚਦਾ ਤੇ ਸਾਰੀ ਦੀ ਸਾਰੀ ਸਰਕਾਰੀ ਮਸ਼ੀਨਰੀ ਉਸ ਫਿਰਕੇ ਦੇ ਪਰੋਗਰਾਮ ਦਾ ਪਤਾ ਕੱਢਣ, ਉਸ ਦੇ ਨਾਲ ਸੰਬੰਧਤ ਆਗੂਆਂ ਦੀ ਨੀਤੀ ਨੂੰ ਭਾਂਪਣ ਵਿਚ ਜੁੱਟ ਜਾਂਦੀ ਸੀ। ਕੂਕਾ ਜਥੇਬੰਦੀ ਕਾਇਮ ਹੁੰਦਿਆਂ ਹੀ ਬੰਦਸ਼ਾਂ



Sri Satguru Jagjit Singh Ji Elibrary NamdhariElibrary@gmail.com

ਤੇ ਨਿਗਰਾਨੀਆਂ ਦਾ ਸਮਾਂ ਸ਼ੁਰੂ ਹੋ ਗਇਆ। ਇਸ ਸਮੇਂ ਦੀਆਂ ਔਕੜਾਂ ਅਤੇ ਕਠਨਾਈਆਂ ਬਾਰੇ ਪੰਜਾਬ ਵਿਚ ਜ਼ਰੂਰ ਸਾਹਿਤ ਰਚਿਆ ਗਇਆ ਹੋਵੇਗਾ। ਨਾਮਧਾਰੀ ਲਹਿਰ ਨਾਲ ਸੰਬੰਧਤ ਲਿਖਾਰੀਆਂ ਦੀਆਂ ਸਾਰੀਆਂ ਲਿਖਤਾਂ ਅਜੇ ਸਾਹਮਣੇ ਨਹੀਂ ਆਈਆਂ। ਜਾਪਦਾ ਹੈ ਕਿ ਅੰਗਰੇਜ਼ੀ ਰਾਜ ਦੀਆਂ ਸਖਤੀਆਂ ਦੇ ਕਾਰਨ ਬਹੁਤ ਸਾਰਾ ਸਾਹਿਤ, ਤਲਾਸ਼ੀਆਂ ਵੇਲੇ, ਭਜੋ ਨਸੀ ਵੇਲੇ ਖੁਰਦ ਬੁਰਦ ਹੋ ਗਇਆ ਹੋਵੇਗਾ। ਹਾਂ, ਕੁਝ ਲੋਕ-ਗੀਤ ਜੋ ਲਿਖਤ ਵਿਚ ਨਾ ਆਉਣ ਕਰ ਕੇ ਬਚ ਗਏ ਤੇ ਲੋਕਾਂ ਦੀਆਂ ਜ਼ਬਾਨਾਂ ਤੇ ਖੇਡਦੇ ਮੱਲ੍ਹਦੇ ਅੱਜ ਤੀਕ ਕਾਇਮ ਰਹਿ ਸਕੇ ਹਨ। ਇਨ੍ਹਾਂ ਗੀਤਾਂ ਦੀ ਘਾੜਤ ਸਮੇਂ ਸਮੇਂ ਸਿਰ ਬਦਲਦੇ ਹਾਲਾਤ ਨਾਲ ਹੁੰਦੀ ਰਹੀ ਅਤੇ ਇਹ ਆਪਣੇ ਸਮੇਂ ਦੇ ਰਾਜਸੀ, ਧਾਰਮਕ, ਸਮਾਜਕ ਤੇ ਹੋਰ ਹਾਲਾਤਾਂ ਉਤੇ ਕਾਫ਼ੀ ਚਾਨਣ ਪਾਉਂਦੇ ਹਨ।

ਬਾਬਾ ਰਾਮ ਸਿੰਘ ਜੀ ਦੇ ਉਪਦੇਸ਼ਾਂ ਦਾ ਸਦਕਾ ਸਿੱਖਾਂ ਵਿੱਚ ਬਾਣੀ ਅਤੇ ਨਾਮ-ਰਸ ਦਾ ਪਿਆਰ ਪੈਦਾ ਹੋ ਗਇਆ। ਕੂਕੇ, ਕੁਕੜ ਦੀਆਂ ਬਾਂਗਾਂ ਨਾਲ ਉਠ ਕੇ ਖੂਹਾਂ ਤੇ ਡੋਲ ਖੜਕਾਉਂਦੇ, ਵਾਹਿਗੁਰੂ ਨਾਮ ਦੀ ਧੁਨੀ ਗੂੰਜ ਉਠਦੀ। ਅੰਮ੍ਰਿਤ ਵੇਲੇ ਉਠਣ ਦੇ ਇਸ ਮਹਾਂਤਮ ਨੂੰ ਲੋਕਾਂ ਨੇ ਗੀਤਾਂ ਵਿਚ ਗੁੰਦ ਦਿਤਾ, ਜਿਵੇਂ :—

ਤਾਰਾ ਚੜ੍ਹਿਆ ਤੇ ਨ੍ਹਾ ਲਿਆ ਕੂਕੇ,
ਹਾਲੀਆਂ ਨੇ ਹਲ ਜੋੜ ਤੇ।

... ... ...

ਜਦੋਂ ਬਾਂਗ ਕੁਕੜ ਨੇ ਦਿਤੀ,
ਕੂਕੇ ਉਠੇ ਮੰਜਿਆਂ ਤੋਂ।

ਸਧਾਰਨ ਜਿਹੀ ਪੇਂਡੂ ਰਹਿਣੀ ਬਹਿਣੀ ਵਿਚ ਘੜੀਆਂ ਨੂੰ ਥਾਂ ਕਿਥੇ? ਕੁਕੜ ਦੀ ਬਾਂਗ ਸੁਣ ਕੇ ਜਾਂ ਅਰਸ਼ਾਂ ਤੇ ਚਮਕਾਂ ਮਾਰਨ ਵਾਲੇ ਤਾਰਿਆਂ ਦੇ ਹਿਸਾਬ ਕਿਤਾਬ ਨਾਲ ਵੇਲੇ ਦਾ ਅੰਦਾਜ਼ਾ ਲਾ ਲਇਆ ਜਾਂਦਾ ਹੈ। ਕਿਸੇ ਨੇ ਭੋਲੇ ਭਾ ਇਹੋ ਹੀ ਸਮਝ ਲਇਆ ਕਿ ਸ਼ਾਇਦ ਕੂਕੇ ਚੁਬਾਰਿਆਂ ਤੇ ਚੜ੍ਹ ਕੇ ਇਸ ਲਈ ਸੌਂਦੇ ਸਨ ਕਿ ਤਾਰੇ ਵੇਖ ਕੇ ਵਕਤ ਦਾ ਅੰਦਾਜ਼ਾ ਲਾ ਸਕਣ :—

ਕੂਕੇ ਚੜ੍ਹ ਕੇ ਚੁਬਾਰੀਂ ਸੌਂਦੇ
ਤਾਰੇ ਵੇਖਣ ਨੂੰ।

ਅੰਮ੍ਰਿਤ ਵੇਲੇ ਉੱਠ ਕੇ ਖੂਹ ਉਤੋਂ ਨਹਾ ਕੇ ਆਉਣ ਵਾਲੇ ਕੂਕੇ ਦਾ ਕਿਹਾ ਸੋਹਣਾ ਮੂੰਹ ਬੋਲਦਾ ਚਿਤਰ ਖਿੱਚ ਦਿਤਾ ਹੈ :—

ਕੱਢੇ ਡੋਲ ਤੇ ਵਾਹਿਗੁਰੂ ਬੋਲੀਂ
ਬਣ ਜਾ ਨਾਮਧਾਰੀਆ।

ਨਾਮਧਾਰੀਆਂ ਦੇ ਵਧ ਰਹੇ ਪਰਚਾਰ ਦਾ ਸਦਕਾ ਸਮੁੱਚਾ ਪਰਵਾਰ ਹੀ ਨਾਮਧਾਰੀ ਬਣ ਗਇਆ। ਘਰ ਦੇ ਸਾਰੇ ਜੀਅ ਆਪੋ ਆਪਣੇ ਨਿਤਨੇਮ ਲਈ ਤੜਕੇ ਉੱਠ ਕੇ



Sri Satguru Jagjit Singh Ji Elibrary NamdhariElibrary@gmail.com

ਨਹਾਉਂਦੇ ਹਨ। ਇਕ ਗੀਤ ਵਿਚ ਮੁਟਿਆਰ ਨੂੰ ਉੱਠ ਕੇ ਨਹਾਉਣ ਦੀ ਪਰੇਰਨਾ ਕੀਤੀ ਗਈ ਹੈ :--

ਮੇਰੀ ਤਾਰ ਕਿੰਗ ਦੀ ਖੜਕੇ
ਤੜਕੇ ਨ੍ਹਾ ਕੁੜੀਏ।

ਇਸ ਤੋਂ ਬਿਨਾਂ ਕੂਕਾ ਰਹਿਣੀ ਬਹਿਣੀ ਨਾਲ ਸੰਬੰਧਤ ਅਨੇਕਾਂ ਗੀਤ ਹੋਰ ਪਰਚਲਤ ਹਨ। ਸ਼ਾਇਦ ਨਾਮਧਾਰੀ ਆਗੂ ਇਨ੍ਹਾਂ ਗੀਤਾਂ ਨੂੰ ਆਪਣੇ ਉਪਦੇਸ਼ਾਂ ਦਾ ਭਾਗ ਹੀ ਬਣਾ ਕੇ ਵਰਤੋਂ ਵਿਚ ਲਿਆਉਂਦੇ ਹੋਣ। ਬਾਬਾ ਰਾਮ ਸਿੰਘ ਜੀ ਦੇ ਸਮੇਂ ਵਧ ਰਹੇ ਕੂਕਾ ਜਥੇਬੰਦੀ ਦੇ ਪਰਚਾਰ ਦਾ ਸਦਕਾ, ਪਿੰਡ ਪਿੰਡ ਵਿਚ ਨਾਮਧਾਰੀ ਭਾਈਚਾਰੇ ਕਾਇਮ ਹੋ ਗਏ, ਭਜਨ ਬੰਦਗੀ ਦੇ ਕੇਂਦਰ ਗਿਣ ਮਿਥ ਲਏ ਗਏ। ਸਾਧ ਸੰਗਤ ਇਕੱਤਰ ਹੋ ਕੇ ਸਧਾਰਨ ਧਾਰਨਾਂ ਰਾਹੀਂ ਢੋਲਕੀ ਛੈਣਿਆਂ ਨਾਲ ਕੀਰਤਨ ਕਰਦੀ। ਕਈ ਗੁਰਮੁਖ ਘਰਾਣਿਆਂ ਵਿਚ ਸਾਰੇ ਦਾ ਸਾਰਾ ਪਰਵਾਰ ਅੰਮ੍ਰਿਤ ਵੇਲੇ ਜੁੜ ਬੈਠਦਾ, ਸ਼ਬਦ ਕੀਰਤਨ ਹੁੰਦਾ, ਊਨੀ ਮਾਲਾ ਫੇਰ ਕੇ ਹਰਿ ਹਰਿ ਜਪਿਆ ਜਾਂਦਾ।

ਉਹ ਘਰ ਕੂਕਿਆਂ ਦਾ
ਜਿਥੇ ਢੋਲਕੀ ਛੈਣਾ ਖੜਕੇ।
... ... ...
ਥਾਲੀ ਭੰਨ ਕੇ ਬਣਾ ਲਏ ਛੈਣੇ
ਬੱਲੇ ਬੱਲੇ ਕੂਕਿਆਂ ਦੇ।
... ... ...
ਮੇਰੇ ਛੈਣਿਆਂ 'ਚ ਹਰ ਹਰ ਬੋਲੇ
ਢੋਲਕੀ 'ਚ ਰਾਮ ਬੋਲਦਾ।

ਉੱਨ ਦੀ ਮਾਲਾ, ਲਕੜੀ ਦੇ ਪਊਏ, ਲੋਹੇ ਦਾ ਗੜਵਾ, ਸਵੱਛ ਤੇ ਸਾਫ ਚਿੱਟੇ ਕਪੜੇ ਨਾਮਧਾਰੀਆਂ ਦਾ ਬਾਣਾ ਹੈ। ਸੁਚ ਸੰਜਮ ਦੇ ਧਾਰਨੀ ਇੰਨੇ ਪੱਕੇ ਕਿ ਆਪੋ ਆਪਣਾ ਗੜਵਾ ਵਰਤੋਂ ਵਿਚ ਲਿਆਂਦਾ ਜਾਂਦਾ ਹੈ, ਮੰਗਿਆਂ ਦੇਣ ਜਾਂ ਲੈਣ ਦੀ ਗੁੰਜਾਇਸ਼ ਹੀ ਕੋਈ ਨਹੀਂ ਰਹਿ ਜਾਂਦੀ, ਵਿਸ਼ੇਸ਼ ਤੌਰ ਤੇ ਇਕ ਸੋਧੇ ਹੋਏ ਕੂਕੇ ਸਿੱਖ ਦੀ, ਦੂਸਰੇ ਖੁਲ੍ਹੇ ਸਿੱਖ ਨਾਲ ਆਪੋ ਆਪਣੀਆਂ ਚੀਜ਼ਾਂ ਦੇ ਪਰਸਪਰ ਵਟਾਂਦਰੇ ਦੀ ਕੋਈ ਸਾਂਝ ਹੀ ਨਹੀਂ ਰਹਿੰਦੀ। ਅਜਿਹੀ ਝਲਕ ਇਸ ਗੀਤ ਵਿਚ ਪੈਂਦੀ ਹੈ :--

ਕੂਕੇ ਬੜੇ ਕਸੂਤੇ
ਗੜਵੀ ਨਾ ਦਿੰਦੇ ਨ੍ਹੌਣ ਨੂੰ।

ਜੋਗੀਆਂ ਤੇ ਤਿਆਗੀਆਂ ਵਾਂਗ ਰਹਿਣੀ ਬਹਿਣੀ ਦੀ ਸਾਦਗੀ ਵੇਖੋ :--

ਸਿਰ ਖਫਨੀ ਪੈਰਾਂ ਵਿਚ ਪਊਏ
ਕਰਤਾਰੇ ਜੋਗ ਧਾਰਿਆ।
... ... ...



Sri Satguru Jagjit Singh Ji Elibrary NamdhariElibrary@gmail.com

ਗਲ ਪਾ ਲੈ ਰਾਮ ਦੀ ਮਾਲਾ
ਜੋਗਣ ਬਣ ਨੱਚੀਏ।

ਸਚ ਮੁਚ ਹੀ ਕੂਕਾ ਰਹਿਣੀ ਬਹਿਣੀ ਕਿਸੇ ਜੋਗ ਧਾਰਨ ਨਾਲੋਂ ਘੱਟ ਨਹੀਂ, ਦੁਨੀਆਂ ਵਿਚ ਰਹਿੰਦਿਆਂ ਹੋਇਆਂ ਇਕ ਅਜੀਬ ਕਿਸਮ ਦਾ ਜੋਗ, ਜੋ ਉਨ੍ਹਾਂ ਨੂੰ ਦੁਨੀਆਂ ਵਿਚ ਰਹਿੰਦਿਆਂ ਹੋਇਆਂ ਵੀ 'ਜੈਸੇ ਜਲਿ ਮਹਿ ਕਮਲ ਨਿਰਾਲਮੁ' ਆਦਿ ਸਿਧਾਂਤਾਂ ਦੀ ਯਾਦਆਵਰੀ ਕਰਾਉਂਦਾ ਰਹਿੰਦਾ ਹੈ। ਇਹ ਸਾਰੇ ਜਤਨ ਹੈਨ ਤਾਂ ਮੁਕਤੀ ਵਾਸਤੇ ਜਿਵੇਂ ਇਕ ਗੀਤ ਵਿਚ ਗਾਂਵਿਆ ਹੈ :—

ਮੈਂ ਹਰ ਕੇ ਨਾਮ ਨੂੰ ਗਾਵਾਂ
ਗਲ ਵਿਚ ਮਾਲਾ ਪਾ ਕੇ।
... ... ...
ਜਪ ਲੈ ਰਾਮ ਦੀ ਮਾਲਾ
ਮੁਕਤੀ ਹੋ ਜਾਊਗੀ।

ਆਤਮਕ ਸਿਖਿਆ, ਸੁਚੱਜੀ ਜੀਵਨ-ਜਾਚ ਤੇ ਸਵੱਛ ਰਹਿਣੀ ਬਹਿਣੀ ਦੇ ਨਾਲ ਬਾਬਾ ਰਾਮ ਸਿੰਘ ਜੀ ਨੇ ਨਾਮਧਾਰੀਆਂ ਵਿਚ ਰਾਜਸੀ ਜਾਗਰਤਾ ਭਰਨ ਦਾ ਵੀ ਜਤਨ ਕੀਤਾ। ਕੂਕੇ, ਅੰਗਰੇਜ਼ ਦੀ ਅਧੀਨਤਾ ਨੂੰ ਬੁਰਾ ਸਮਝਦੇ ਸਨ ਅਤੇ ਸੌ ਸਾਖੀ ਦੇ ਅਧਾਰ ਤੇ ਉਨ੍ਹਾਂ ਦਾ ਵਿਸ਼ਵਾਸ਼ ਬਣ ਚੁਕਾ ਸੀ ਕਿ ਅੰਗਰੇਜ਼, ਪੰਜਾਬ ਵਿਚ ਹੁਣ ਕੁਝ ਦਿਨਾਂ ਦਾ ਪਰਾਹੁਣਾ ਹੀ ਰਹਿ ਗਇਆ ਹੈ। ਇਕ ਗੀਤ ਵਿਚ ਉਪਰੋਕਤ ਸਾਰੀ ਝਲਕ ਪੈਂਦੀ ਹੈ :—

ਕੂਕਿਆਂ ਦਾ ਪੰਥ ਨਿਰਾਲਾ।
ਹੱਥਾਂ ਦੇ ਵਿਚ ਗੜਵੇ ਰਖਦੇ,
ਗਲ ਵਿਚ ਉੱਨ ਦੀ ਮਾਲਾ।
ਅੰਗਰੇਜ਼ਾਂ ਦੀ ਈਨ ਨਾ ਮੰਨਦੇ,
ਮੰਗਿਆਂ ਦੇਣ ਨਾ ਹਾਲਾ।
ਰਾਜ ਅੰਗਰੇਜ਼ਾਂ ਦਾ
ਚੰਦ ਰੋਜ਼ ਦਾ ਚਾਲਾ।

ਬਾਬਾ ਰਾਮ ਸਿੰਘ ਜੀ ਦੀ ਚਲਾਈ ਹੋਈ ਸੁਦੇਸ਼ੀ ਲਹਿਰ ਦਾ ਪਰਚਾਰ, ਨਾਮਧਾਰੀਆਂ ਦੇ ਘਰ ਘਰ ਫਿਰ ਗਇਆ। ਅੰਗਰੇਜ਼ਾਂ ਨਾਲ ਨਾਮਿਲਵਰਤਣ ਕਰਨ ਦੇ ਪ੍ਰਣ ਪੱਕੇ ਕਰ ਲਏ ਗਏ। ਸੁਦੇਸ਼ੀ ਚੀਜ਼ਾਂ ਦਾ ਪਿਆਰ ਰੋਮ ਰੋਮ ਵਿਚ ਵਸ ਗਇਆ। ਖਾਣ ਪਹਿਨਣ ਦੀ ਸੁਦੇਸ਼ੀ ਸਾਦਗੀ ਨੂੰ ਹੇਠ ਲਿਖੇ ਗੀਤਾਂ ਨੇ ਪੇਸ਼ ਕੀਤਾ ਹੈ :—

ਅਤਲਸਾਂ ਪਾੜ ਦਿਤੀਆਂ
ਨਹੀਂ ਖੱਦਰ ਬਿਨਾਂ ਹੱਥ ਲੌਣਾ।
... ... ...



Sri Satguru Jagjit Singh Ji Elibrary NamdhariElibrary@gmail.com

ਨਹੀਂ ਖੰਡ ਦਾ ਸ਼ਰਬਤ ਪੀਣਾ
ਸਹੁੰ ਖਾਧੀ ਖਾਲਸੇ ਨੇ।
... ... ...
ਕੂਕੇ ਗੁੜ ਦਾ ਸ਼ਰਬਤ ਪੀਂਦੇ
ਮਿੱਠੇ ਮਿੱਠੇ ਬੋਲ ਬੋਲਦੇ।

ਪਹਿਨਣ ਹੰਢਾਉਣ ਦੀ ਸਾਦਗੀ ਏਨੀ ਕਿ ਨਾਮਧਾਰੀ ਬਣਨ ਸਮੇਂ ਗਹਿਣੇ ਗੱਟੇ ਦਾ ਤਿਆਗ ਕਰਨਾ ਜ਼ਰੂਰੀ ਹੈ :—

ਲਾਹ ਦੇ ਸਿਰੋਂ ਪਰਾਂਦਾ
ਨਾਲੇ ਲਾਹ ਦੇ ਨੱਥ ਮੱਛਲੀ।

ਨਾਮਧਾਰੀ ਰਹਿਤ ਮਰਿਆਦਾ ਵਿਚ ਕੁੜੀਆਂ ਵੇਚਣਾ, ਵੱਟੇ ਦਾ ਸਾਕ ਕਰਨਾ, ਛੋਟੀ ਉਮਰ ਵਿਚ ਸ਼ਾਦੀ ਕਰਨੀ ਆਦਿ ਸਭ ਵਿਵਰਜਤ ਹਨ ਜਿਸ ਦੀ ਝਲਕ ਲੋਕ ਗੀਤਾਂ 'ਚੋਂ ਵੀ ਮਿਲਦੀ ਹੈ। ਇਕ ਵਰ ਲਾਇਕ ਧੀ ਆਪਣੇ ਬਾਬਲ ਨੂੰ ਕਹਿ ਰਹੀ ਹੈ :—

ਨਾ ਵੇਚ ਕੁਮਾਰੀ ਵੇ, ਬਾਬਲਾ ਲਾਲਚੀਆ।
ਗਲ ਗਊ ਕਟਾਰੀ ਵੇ, ਬਾਬਲਾ ਲਾਲਚੀਆ।
ਤੇਰੀ ਗਈ ਮੱਤ ਮਾਰੀ ਵੇ, ਬਾਬਲਾ ਲਾਲਚੀਆ।
ਨਾ ਬਣੀਂ ਬਪਾਰੀ ਵੇ, ਬਾਬਲਾ ਲਾਲਚੀਆ।

ਨਾਮਧਾਰੀਆਂ ਨੇ ਹਰ ਪਰਕਾਰ ਦਾ ਸੁਧਾਰ ਆਪਣੇ ਹੱਥਾਂ ਵਿਚ ਲਇਆ। ਭਾਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਖੁਲ੍ਹੇ ਤੌਰ ਤੇ ਵਰਜਿਆ ਸੀ ਕਿ ਉਹ ਕੋਈ ਮੜ੍ਹੀ ਮਸਾਣੀ, ਸ਼ਿਵ-ਦੁਆਰਾ, ਗੁੱਗਾ, ਜਠੇਰਾ ਆਦਿ ਨਾ ਪੂਜਣ ਪਰੰਤੂ ਫਿਰ ਵੀ ਅਨਪੜ੍ਹ ਜਨਤਾ ਪੰਡਤਾਂ ਤੇ ਪਾਂਧਿਆਂ ਦੇ ਹੱਥੀਂ ਚੜ੍ਹ ਕੇ ਲਕੀਰ ਦੀ ਫਕੀਰ ਬਣੀ ਆਉਂਦੀ ਸੀ। ਅਜਿਹੀਆਂ ਚੀਜ਼ਾਂ ਦੀ ਪੂਜਾ ਕੀਤੀ ਜਾਂਦੀ, ਚੜ੍ਹਾਵੇ ਚੜ੍ਹਾਏ ਜਾਂਦੇ। ਇਕ ਇਕ ਥਾਂ ਨਾਲ ਸੰਬੰਧਤ ਕਈ ਕਈ ਰਵਾਇਤੀ ਕਥਾਵਾਂ ਪਰਚੱਲਤ ਸਨ, ਜਿਵੇਂ ਕਿ ਫਲਾਣੇ ਪੀਰ ਦੀ ਕਬਰ ਢਾਹੀ ਗਈ, ਲੋਕ ਇੱਟਾਂ ਚੁਕ ਕੇ ਤੁਰੇ, ਜਾਂ ਇਕ ਪੈਲੀ ਗਏ ਤਾਂ ਅੰਨ੍ਹੇ ਹੋ ਗਏ। ਫਿਰ ਪਿਛਾਂਹ ਮੁੜੇ। ਜਦ ਪਿਛਾਂਹ ਮੁੜਨ ਤਾਂ ਦਿਸਣ ਲਗ ਪਵੇ ਜਦ ਅਗਾਂਹ ਤੁਰਨ ਤਾਂ ਅੰਨ੍ਹੇ ਹੋ ਜਾਣ। ਅੰਤ ਉਨ੍ਹਾਂ ਨੇ ਇੱਟਾਂ ਮੁੜ ਉਥੇ ਆ ਲਾਈਆਂ, ਚਰਨੀਂ ਢਹਿ ਕੇ ਮੁਆਫੀ ਮੰਗੀ ਆਦਿ। ਪਰੰਤੂ ਬਾਬਾ ਰਾਮ ਸਿੰਘ ਜੀ ਦੇ ਉਪਦੇਸ਼ਾਂ ਨੇ ਨਾਮਧਾਰੀਆਂ ਦੇ ਦਿਲਾਂ ਵਿਚ ਇਨ੍ਹਾਂ ਚੀਜ਼ਾਂ ਬਾਰੇ ਕੋਈ ਸ਼ਰਧਾ ਨਾ ਰਹਿਣ ਦਿਤੀ। ਇਹ ਨਫਰਤ ਇੰਨੀ ਵਧ ਗਈ ਕਿ ਕੂਕਿਆਂ ਨੇ ਮੜ੍ਹੀਆਂ ਮਸਾਣੀਆਂ ਢਾਹੁਣੀਆਂ ਸ਼ੁਰੂ ਕਰ ਦਿਤੀਆਂ। ੧੮੬੫-੧੮੬੬ ਵਿਚ ਇਹ ਲਹਿਰ ਬੜੇ ਜ਼ੋਰਾਂ ਤੇ ਹੋ ਗਈ ਤੇ ਕੂਕਿਆਂ ਨੇ ਖੁਲ੍ਹੇ ਤੌਰ ਤੇ ਮੜ੍ਹੀਆਂ ਮਸਾਣੀਆਂ ਢਾਹੁਣੀਆਂ ਸ਼ੁਰੂ ਕਰ ਦਿਤੀਆਂ। ਇਸ ਸਮੇਂ ਦੇ ਕੁਝ ਗੀਤ ਵੀ ਮਿਲਦੇ ਹਨ ਜਿਨ੍ਹਾਂ ਵਿਚ ਮੜ੍ਹੀ ਮਸਾਣੀ ਢਾਹੁਣ ਦਾ ਜੋਸ਼ ਭਰਿਆ ਦਿਸਦਾ ਹੈ ਅਤੇ ਇਨ੍ਹਾਂ ਚੀਜ਼ਾਂ



Sri Satguru Jagjit Singh Ji Elibrary NamdhariElibrary@gmail.com

ਦਾ ਹਾਸਾ ਉਡਾਇਆ ਜਾਪਦਾ ਹੈ :—

ਦੁੜੂ ਦੁੜੂ ਕਿ ਵਹਿੰਦੀ ਦੀਹਦੀ ਐ
ਦੁੜੂ ਦੁੜੂ ਕਿ ਮਾੜੀ ਗੁੱਗੇ ਦੀ।
... ... ...
ਦੁੜੂ ਦੁੜੂ ਕਿ ਮਾਤਾ ਰਾਣੀ ਨਹੀਂ ਛਡਣੀ
ਦੁੜੂ ਦੁੜੂ ਕਿ ਜੰਡੀਆਂ ਵੱਢ ਦੇਣੀਆਂ।
... ... ...
ਮੜ੍ਹੀਆਂ ਟੁਟਣਗੀਆਂ
ਨਹੀਂ ਚੌਪਟੀਏ ਨੂੰ ਮੰਨਣਾ,
ਬੀਬੜੀਆਂ ਰੁਸਣਗੀਆਂ
ਮੱਥਾ ਟੇਕਣਾ ਜਦੋਂ ਬੰਦ ਹੋਇਆ।
... ... ...
ਪੀਰ ਖਾਨੇ ਢਾਹ ਸੁਟਣੇ
ਇਟ ਰਾਮ ਸਰਾਣੇ* ਲੌਣੀ।

ਅਜਿਹੀਆਂ ਘਟਨਾਵਾਂ ਦਾ ਸਦਕਾ ਭਾਵੇਂ ਕਈ ਕੂਕਿਆਂ ਨੂੰ ਸਰਕਾਰ ਵਲੋਂ ਮੁਕੱਦਮੇ ਚਲਾ ਕੇ ਸਜ਼ਾਵਾਂ ਵੀ ਦਿਤੀਆਂ ਗਈਆਂ, ਫਿਰ ਵੀ ਜਿਥੇ ਕੂਕਿਆਂ ਦਾ ਜ਼ੋਰ ਸੀ ਇਹ ਖਬਰਾਂ ਦੱਬੀਆਂ ਘੁੱਟੀਆਂ ਗਈਆਂ। ਕਿਸੇ ਦੀ ਹਿੰਮਤ ਨਾ ਪਈ ਕਿ ਉਹ ਇਨ੍ਹਾਂ ਨਾਲ ਵਿਗਾੜ ਕੇ ਜਾ ਠਾਣੇ ਰਪੋਰਟ ਦੇਵੇ। ਜਿਨ੍ਹਾਂ ਪਿੰਡਾਂ ਵਿਚ ਕੂਕਿਆਂ ਦਾ ਦਬਦਬਾ ਸੀ ਕੋਈ ਉੱਚੀ ਖੰਘ ਨਹੀਂ ਸੀ ਸਕਦਾ, ਜਿਵੇਂ ਕਿ ਇਸ ਗੀਤ ਤੋਂ ਪਰਤੱਖ ਹੈ :—

ਕਾਜ਼ੀ ਬਾਂਗ ਨਾ ਮਸੀਤੇ ਦੇਵੇ
ਡਰ ਮਾਰੇ ਖਾਲਸੇ ਦਾ।

ਗੀਤ ਗਾਉਣੇ ਲੋਕ ਰੁਚੀਆਂ ਹਨ, ਚੰਗੇ ਜਾਂ ਗੰਦੇ ਮੰਦੇ, ਹਰ ਪਰਕਾਰ ਦੇ ਗੀਤ ਗਾਏ ਜਾਂਦੇ ਹਨ ਪਰੰਤੂ ਥਾਂ-ਕੁਥਾਂ ਵੇਖ ਸਕਣਾ ਵੀ ਸਿਆਣਪ ਦੀ ਗੱਲ ਹੈ। ਜਦ ਬਾਬਾ ਰਾਮ ਸਿੰਘ ਜੀ ਆਪਣੇ ਸੇਵਕਾਂ ਸਮੇਤ ਮਾਘੀ ਦੇ ਮੇਲੇ ਤੇ ਸ੍ਰੀ ਮੁਕਤਸਰ ਸਾਹਿਬ ਗਏ ਤਾਂ ਇਨ੍ਹਾਂ ਨੇ ਵੇਖਿਆ ਕਿ ਕਈ ਪੇਂਡੂ ਗਭਰੂਆਂ ਦੀਆਂ ਢਾਣੀਆਂ ਆਪਣੇ ਸ਼ੁਗਲ ਮੇਲੇ ਲਈ ਗੁਰਦੁਆਰੇ ਦੀ ਪਰਕਰਮਾਂ ਵਿਚ ਗੰਦੀਆਂ ਮੰਦੀਆਂ ਬੋਲੀਆਂ ਪਾ ਰਹੀਆਂ ਹਨ ਤਾਂ ਨਾਮਧਾਰੀ ਸਿੰਘਾਂ ਨੂੰ ਇਹ ਗੱਲ ਨਾ ਚੰਗੀ ਲੱਗੀ। ਗੁਰਦੁਆਰੇ ਦੀ ਪਵਿੱਤਰਤਾ ਕਾਇਮ

---

*ਰਾਮਸਰ—ਇਕ ਤਲਾ ਜੋ ਬਾਬਾ ਰਾਮ ਸਿੰਘ ਜੀ ਨੇ ਭੈਣੀ ਸਾਹਿਬ ਆਉਣ ਵਾਲੇ ਯਾਤਰੂਆਂ ਦੇ ਇਸ਼ਨਾਨ ਕਰਨ ਵਾਸਤੇ ਤਿਆਰ ਕਰਵਾਇਆ। ਸ਼ਾਇਦ ਇਹ ਗੀਤ ਉਸ ਵੇਲੇ ਹੋਂਦ ਵਿਚ ਆਇਆ ਹੋਵੇਗਾ ਜਦ ਕਿ ਰਾਮਸਰ ਦੀ ਉਸਾਰੀ ਜਾਰੀ ਹੋਵੇਗੀ।



Sri Satguru Jagjit Singh Ji Elibrary NamdhariElibrary@gmail.com

ਰਖਣ ਲਈ ਉਨ੍ਹਾਂ ਨੇ ਬੇਨਤੀ ਕੀਤੀ ਕਿ ਅਜਿਹੇ ਗੰਦੇ ਮੰਦੇ ਗੀਤਾਂ ਵਾਸਤੇ ਇਹ ਥਾਂ ਨਹੀਂ ਬਣੀ, ਜੇ ਬਹੁਤੇ ਲੋਰ ਵਿਚ ਆਏ ਹੋ ਤਾਂ ਸ਼ਬਦ ਪੜ੍ਹੋ। ਜਵਾਨੀ ਭਲਾ ਅਜਿਹੀਆਂ ਗੱਲਾਂ ਕਦ ਸਹਾਰਦੀ ਹੈ ! ਆਪੋ ਵਿਚ ਘਸੁੰਨ ਮੁੱਕੀ ਹੋਏ। ਆਕੜਨ ਵਾਲਿਆਂ ਨੂੰ ਕੂਕਿਆਂ ਨੇ ਠੱਪ ਛਡਿਆ ਅਤੇ ਅਗੋਂ ਤੋਂ ਵੀ ਹਰ ਮੇਲੇ ਤੇ ਇਹ ਸੁਧਾਰ ਕਰਨ ਦਾ ਕੰਮ ਆਪਣੇ ਜ਼ਿੰਮੇ ਲਇਆ। ਇਸ ਸਬੰਧੀ ਲੋਕ ਰੁਚੀਆਂ ਨੇ ਗਾਉਣਾ ਸ਼ੁਰੂ ਕੀਤਾ ਕਿ :—

ਕੂਕੇ ਗੌਣ ਲਗਣ ਨਾ ਦੇਂਦੇ
ਮੇਲਾ ਮੁਖਸਰ ਦਾ।

ਨਾਮਧਾਰੀਆਂ ਦੀ ਸਿੱਧੀ ਸਾਦੀ ਰਹਿਣੀ ਬਹਿਣੀ ਨੇ ਸਦੀਆਂ ਤੋਂ ਆ ਰਹੇ ਬ੍ਰਾਹਮਣੀ ਸਮਾਜ ਨੂੰ ਚੰਗੀ ਢਾਹ ਲਾਈ। ਕੂਕੇ ਪਿੰਡੋ ਪਿੰਡ ਫਿਰ ਕੇ ਉਨ੍ਹਾਂ ਸਾਰੀਆਂ ਰਸਮਾਂ ਦਾ ਖੰਡਨ ਕਰ ਰਹੇ ਸਨ ਜਿਨ੍ਹਾਂ ਨਾਲ ਪੰਡਤਾਂ ਤੇ ਪਾਂਧਿਆਂ ਦਾ ਸੰਬੰਧ ਸੀ। ਵਿਸ਼ੇਸ਼ ਤੌਰ ਤੇ ਜਦ ਬਾਬਾ ਰਾਮ ਸਿੰਘ ਜੀ ਨੇ ੪ ਜੂਨ ੧੮੬੩ ਨੂੰ ਪਿੰਡ ਖੋਟੇ (ਫਿਰੋਜ਼ਪੁਰ) ਵਿਚ ਵਿਆਹ ਸ਼ਾਦੀ ਦੀਆਂ ਬ੍ਰਾਹਮਣੀ ਰੀਤਾਂ ਦਾ ਤਿਆਗ ਕਰ ਕੇ ਅਨੰਦ ਮਰਿਆਦਾ ਦੀ ਪਿਰਤ ਪਾਈ ਤਾਂ ਬ੍ਰਾਹਮਣਾਂ ਦੇ ਪੈਰਾਂ ਹੇਠੋਂ ਮਾਨੋਂ ਧਰਤੀ ਨਿਕਲ ਗਈ। ਉਨ੍ਹਾਂ ਦੇ ਸਦੀਆਂ ਤੋਂ ਬਣੇ ਆਏ ਵਕਾਰ ਤੇ ਰੁਜ਼ਗਾਰ ਦਾ ਸੁਆਲ ਸੀ। ਬ੍ਰਾਹਮਣਾਂ ਨੇ ਰਾਤੋ ਰਾਤ ਇਕੱਠਿਆਂ ਹੋ ਕੇ ਮਤਾ ਪਕਾਇਆ ਤੇ ਦਿਨ ਚੜ੍ਹਦਿਆਂ ਨੂੰ ਬਾਘੇ ਪੁਰਾਣੇ ਦੇ ਥਾਣੇ ਜਾ ਕਈ ਝੂਠੀਆਂ ਤੁਹਮਤਾਂ ਲਾ ਆਏ। ਇਉਂ ਢਹਿ ਢੇਰੀ ਹੋ ਰਹੇ ਬ੍ਰਾਹਮਣੀ ਸਮਾਜ ਨੇ ਅੰਗਰੇਜ਼ ਸਰਕਾਰ ਦਾ ਆਸਰਾ ਲਇਆ। ਇਸ ਘਟਨਾ ਨਾਲ ਸਬੰਧਤ ਅਨੇਕਾਂ ਗੀਤ ਪਰਚੱਲਤ ਹਨ, ਜਿਵੇਂ :—

ਬ੍ਰਾਹਮਣਾਂ ਨੇ ਪਾਈ ਅਰਜ਼ੀ
ਸਾਡੀ ਕੁੜੀ ਦਾ ਅਨੰਦ ਕਰਵਾਇਆ।

ਕੂਕਿਆਂ ਦੇ ਵਿਰੁਧ ਖੋਟਿਆਂ ਦੇ ਬ੍ਰਾਹਮਣਾਂ ਦੀਆਂ ਧਮਕੀਆਂ ਸੁਣੋ :—

ਮੈਂ ਬਾਘੇ ਪੁਰਾਣੇ ਜਾਵਾਂ
ਠਾਣਾ ਮੇਰਾ ਯਾਰ ਲਗਦਾ।
... ... ...
ਕੱਛਾਂ ਵਾਲਿਆਂ ਨੂੰ ਕੈਦ ਕਰਵਾ ਦੂੰ
ਗੰਗਾ ਵਲ ਹੱਥ ਕਰਦਾ।

ਇਉਂ ਦਿਨੋ ਦਿਨ ਬ੍ਰਾਹਮਣਾਂ ਅਤੇ ਕੂਕਿਆਂ ਦੀ ਖਿਚੋਤਾਣ ਵਧਦੀ ਗਈ। ਜਿਉਂ ਜਿਉਂ ਬ੍ਰਾਹਮਣਾਂ ਦੇ ਜਜਮਾਨ ਕੂਕੇ ਬਣਦੇ ਗਏ ਉਨ੍ਹਾਂ ਦਾ ਸਮਾਜ ਵਿਚ ਸਤਿਕਾਰ ਘਟਦਾ ਗਇਆ। ਜਦ ਕਦੀ ਕਿਸੇ ਜਜਮਾਨ ਦੇ ਘਰ ਢੋਲਕ ਜਾਂ ਛੈਣਿਆਂ ਦੀ ਕੜਕੁੱਟ ਸੁਣਾਈ ਦਿੰਦੀ ਉਹਨਾਂ ਦੇ ਦਿਲਾਂ ਨੂੰ ਕੁਝ ਹੋ ਹੋ ਜਾਂਦਾ :—

ਜਿਥੇ ਕੂਕਿਆਂ ਦੀ ਢੋਲਕ ਘੂਕੇ
ਬਾਹਮਣਾਂ ਦੇ ਪੁੱਤ ਮਰ ਗਏ।



Sri Satguru Jagjit Singh Ji Elibrary NamdhariElibrary@gmail.com

ਕਈ ਥਾਵਾਂ ਤੇ ਕੂਕਿਆਂ ਅਤੇ ਬ੍ਰਾਹਮਣਾਂ ਦਾ ਬੋਲ ਬੁਲਾਰਾ ਵੀ ਹੋ ਜਾਂਦਾ ਜਿਸ ਨੂੰ ਕਿਸੇ ਮਨਚਲੇ ਕੂਕੇ ਨੇ ਇਉਂ ਸੁਆਲ ਜੁਆਬ ਵਿਚ ਬੱਧਾ ਹੈ :—

ਤੈਨੂੰ ਸ਼ਰਮ ਰਤੀ ਨਾ ਆਵੇ
ਬਾਹਮਣਾ ਮੰਗ ਖਾਣਿਆ।
... ... ...

ਅਸਾਂ ਸ਼ਰਮ ਘੋਟ ਕੇ ਪੀਤੀ
ਸਿੰਘਾਂ ਨਾਲ ਲੜਨੇ ਨੂੰ।

ਜਿਥੇ ਜਿਥੇ ਵੀ ਨਾਮਧਾਰੀਆਂ ਦਾ ਪਰਚਾਰਕ ਜਥਾ ਜਾਂਦਾ, ਬ੍ਰਾਹਮਣ ਰਸਤੇ ਵਿਚ ਕਈ ਕਿਸਮ ਦੀਆਂ ਰੁਕਾਵਟਾਂ ਪਾਉਂਦੇ। ਉਹ ਜਾਣਦੇ ਸਨ ਕਿ ਕੂਕੇ ਹੁੱਕੇ ਪੀਣ ਤੋਂ ਚਿੜਦੇ ਹਨ। ਜਦ ਕਦੀ ਨਾਮਧਾਰੀ ਜਥਾ ਕਿਸੇ ਨਗਰ ਵਿਚੋਂ ਲੰਘਦਾ ਤਾਂ ਉਹ ਬਜ਼ਾਰ ਵਿਚ ਬੈਠ ਕੇ ਹੁੱਕੇ ਗੜਗੜਾਉਣ ਲਗ ਜਾਂਦੇ, ਜਿਥੇ ਨਾਮਧਾਰੀਆਂ ਨੇ ਡੇਰਾ ਕਰਨਾ ਹੁੰਦਾ ਉਥੋਂ ਦੇ ਖੂਹਾਂ ਵਿਚ ਤਮਾਕੂ ਪਾ ਦਿਤਾ ਜਾਂਦਾ। ਕਈ ਥਾਵਾਂ ਤੇ ਕੂਕੇ ਰੋਹ ਵਿਚ ਆ ਕੇ ਹੋਸ਼ੋਪਾਈ ਵੀ ਹੋ ਪੈਂਦੇ ਤੇ ਹੁੱਕੇ ਭੰਨ ਛਡਦੇ। ਪਿੰਡ ਲਲਤੋਂ ਦੀ ਅਜਿਹੀ ਇਕ ਘਟਨਾ ਦਾ ਜ਼ਿਕਰ ਹੇਠ ਲਿਖੇ ਗੀਤ ਵਿਚ ਮਿਲਦਾ ਹੈ :—

ਹੁੱਕੇ ਭੰਨ ਤੇ ਲਲਤੋਂ ਆ ਕੇ
ਕਾਹਨ ਸਿੰਘ ਕੂਕੇ ਨੇ।
... ... ...

ਜਦੋਂ ਸ਼ੇਰ ਮੈਦਾਨ ਵਿਚ ਗੱਜਿਆ
ਬਾਹਮਣਾਂ ਦੀ ਧਾਹ ਨਿਕਲੀ।

ਬ੍ਰਾਹਮਣਾਂ ਦਾ ਸਮਾਜਕ ਵਕਾਰ ਦਿਨੋ ਦਿਨ ਘਟਦਾ ਗਇਆ। ਸਰਕਾਰੀ ਕਰਮਚਾਰੀਆਂ ਦੇ ਸਾਹਮਣੇ ਜਾ ਕੇ ਉਨ੍ਹਾਂ ਵਲੋਂ ਕੂਕਿਆਂ ਉਤੇ ਕਈ ਤੁਹਮਤਾਂ ਲਾਈਆਂ ਜਾਂਦੀਆਂ। ਜਦ ਕਦੀ 'ਕੱਲਾ ਕਾਰਾ ਬ੍ਰਾਹਮਣ ਕੂਕਿਆਂ ਦੇ ਟੋਟੇ ਚੜ੍ਹ ਜਾਂਦਾ ਤਾਂ ਉਹ ਵੀ ਆਪਣੇ ਦਿਲ ਦੀਆਂ ਕਰਦੇ। ਹੇਠਾਂ ਦਿਤੇ ਗਏ ਕੁਝ ਗੀਤਾਂ ਤੋਂ ਕੂਕਿਆਂ ਦੇ ਬ੍ਰਾਹਮਣਾਂ ਸੰਬੰਧੀ ਰਵੱਈਏ ਦਾ ਪਤਾ ਲਗਦਾ ਹੈ :—

ਤੈਨੂੰ ਰਾਮ ਸਤ ਨਾ ਕਹਿਣੀ
ਵੇ ਬਾਹਮਣਾ ਮੰਗ ਖਾਣਿਆ।
... ... ...

ਪੁੱਤ ਮਰਨ ਵੇ ਬਾਹਮਣਾ ਤੇਰੇ
ਕੂਕਿਆਂ ਨੂੰ ਲਾਵੇਂ ਤੁਹਮਤਾਂ।
... ... ...

ਗਈ ਬਾਹਮਣਾ ਤੇਰੇ ਖੀਰ ਹੱਥੋਂ ਚੌਂ ............



Sri Satguru Jagjit Singh Ji Elibrary NamdhariElibrary@gmail.com

ਅਗ ਤਾਂ ਮਿਲਦੀਆਂ ਖੱਦਰ ਚੌਸੀਆਂ
ਹੁਣ ਨਾ ਮਿਲਦੀ ਲੀਰ ਓ ਬਾਹਮਣਾ ... ... ... ...

... ... ...

ਇੱਖ ਦਾ ਵੈਰੀ ਧਾਮਣ ਹੈ
ਤੇ ਸਿੱਖ ਦਾ ਵੈਰੀ ਬਾਹਮਣ ਹੈ।

... ... ...

ਕਾਹਨੂੰ ਨਾਲ ਸਿੰਘਾਂ ਦੇ ਖਹਿਨਾ ਏਂ
ਵੇ ਬਾਹਮਣਾ ਮੰਗ ਖਾਣਿਆ।

ਕਿਤੇ ਕਿਤੇ ਕੂਕੇ ਜ਼ਿਆਦਤੀ ਵਿਚ ਵੀ ਆ ਜਾਂਦੇ ਹਨ :—

ਜੰਞੂ ਤੋੜੀਏ ਤੇ ਬੋਦੀ ਨੂੰ ਮਰੋੜੀਏ
ਟੱਡੇ 'ਚ ਲੁਆਈਏ ਚੁਡੀਆਂ।

ਕੂਕਿਆਂ ਦੇ ਦਿਲਾਂ ਵਿਚ ਬ੍ਰਾਹਮਣਾਂ ਨਾਲ ਨਫਰਤ ਦਾ ਇਕ ਕਾਰਨ ਇਹ ਵੀ ਹੈ ਕਿ ਉਹ ਪੂਜਾ ਦਾ ਧਾਨ ਖਾਂਦੇ ਹਨ ਤੇ ਇਧਰ ਦਸਾਂ ਨਹੁੰਆਂ ਦੀ ਕਿਰਤ ਨੂੰ ਸਤਿਕਾਰਿਆ ਜਾਂਦਾ ਹੈ। ਪੂਜਾ ਦੇ ਧਾਨ ਤੋਂ ਕਿੰਨੀ ਨਫਰਤ ਹੈ, ਇਸ ਗੀਤ 'ਚੋਂ ਪਤਾ ਲਗ ਜਾਂਦਾ ਹੈ :—

ਤੇਰੀ ਮੀਮੋ ਦਾ ਦੁਧ ਨਹੀਂ ਪੀਣਾ
ਵੇਲ ਖਾਧੀ ਬਾਹਮਣਾਂ ਦੀ।

ਬ੍ਰਾਹਮਣਾਂ ਤੋਂ ਬਿਨਾਂ ਡੇਰਿਆਂ ਦੇ ਮਹੰਤਾਂ ਅਤੇ ਗੁਰਦੁਆਰੇ ਦਿਆਂ ਪੁਜਾਰੀਆਂ ਨਾਲ ਵੀ ਕੂਕਿਆਂ ਦੀ ਕੋਈ ਸਾਂਝ ਨਹੀਂ ਸੀ। ਪੁਜਾਰੀ, ਕੂਕਿਆਂ ਨੂੰ ਕੁਰਾਹੀਏ ਸਮਝਦੇ ਸਨ, ਤਖਤਾਂ ਉਤੇ ਇਨ੍ਹਾਂ ਦੀ ਅਰਦਾਸ ਨਹੀਂ ਸਨ ਕਰਦੇ, ਉਂਜ ਵੀ ਜਦ ਕਦੀ ਮੌਕਾ ਬਣੇ ਅੰਗਰੇਜ਼ ਸਰਕਾਰ ਉਨ੍ਹਾਂ ਨੂੰ ਕੂਕਿਆਂ ਦੇ ਵਿਰੁਧ ਹੱਥ-ਠੋਕਾ ਬਣਾ ਕੇ ਵਰਤ ਲੈਂਦੀ ਸੀ। ਗੁਰਦੁਆਰਿਆਂ ਦੇ ਮਾਲਕ ਸੋਢੀਆਂ ਬਾਰੇ ਕੂਕਿਆਂ ਦੇ ਕੀ ਵਿਚਾਰ ਹਨ :—

ਸੱਪੋਂ, ਬੀਹੋਂ, ਸੋਢੀਓਂ, ਬਖਸ਼ ਲਈਂ ਕਰਤਾਰ।

ਸੁਧਾਰਕ ਕੰਮਾਂ ਦੇ ਨਾਲ ਨਾਲ ਬਾਬਾ ਰਾਮ ਸਿੰਘ ਜੀ ਨੇ ਰਾਜਸੀ ਸੁਤੰਤਰਤਾ ਦਾ ਸੰਗਰਾਮ ਵੀ ਵਿੱਢ ਦਿਤਾ :—

ਅਸਾਂ ਹਿੰਦ ਵਿਚ ਗਦਰ ਮਚੌਣਾ
ਕਢਣਾ ਫਰੰਗੀਆਂ ਨੂੰ।

ਕੂਕਿਆਂ ਦਾ ਪਰੋਗਰਾਮ ਸੀ, ਗੁਪਤ ਫੌਜੀ ਜਥੇਬੰਦੀ, ਬਦੇਸ਼ੀ ਰਾਜਾਂ ਨਾਲ ਸੰਬੰਧ, ੧੮੫੭ ਦੇ ਇਨਕਲਾਬ ਵਿਚ ਹਿੱਸਾ ਲੈਣ ਵਾਲੇ ਆਗੂਆਂ ਨਾਲ ਤਾਲ ਮੇਲ। ਇਸ ਪਰੋਗਰਾਮ ਨੂੰ ਸਿਰੇ ਚਾੜ੍ਹਣ ਦੇ ਜਤਨ ਸਨ ਜੋ ਸਫਲ ਨਾ ਹੋ ਸਕੇ। ਨਾਮਧਾਰੀ ਸਿੰਘਾਂ ਦੇ ਇਹ ਬੋਲ, ਕਾਂਗਰਸ ਵਲੋਂ ੧੯੪੨ ਵਿਚ ਪਾਸ ਕੀਤੇ 'ਭਾਰਤ ਛੱਡ ਜਾਉ' (Quit



Sri Satguru Jagjit Singh Ji Elibrary NamdhariElibrary@gmail.com

India) ਦੇ ਮਤੇ ਨਾਲੋਂ ਘੱਟ ਪਰਬਲ ਨਹੀਂ ਸਨ :--

ਚੁੱਕ ਲੈ ਫਰੰਗੀਆ ਡੇਰਾ
ਖਾਲਸੇ ਨੇ ਰਾਜ ਕਰਨਾ।
... ... ...
ਛਾਉਣੀ ਕਰ ਦੇ ਫਰੰਗੀਆ ਖਾਲੀ
ਖਾਲਸੇ ਨੇ ਭੰਗ ਬੀਜਣੀ।

ਅਜਿਹੇ ਵਿਚਾਰ ਪੈਦਾ ਹੁੰਦਿਆਂ ਹੀ ਅੰਗਰੇਜ਼ਾਂ ਨੇ ਨਾਮਧਾਰੀਆਂ ਤੇ ਕਰੜੀ ਨਿਗਰਾਨੀ ਸ਼ੁਰੂ ਕਰ ਦਿਤੀ। ਚੌਂਕੀਦਾਰ ਤੇ ਹੋਰ ਸਰਕਾਰੀ ਸੂਹੀਏ ਮੁਖਬਰੀਆਂ ਕਰਨ ਲਗ ਪਏ। ਕੂਕਿਆਂ ਦੀਆਂ ਰਪੋਰਟਾਂ ਥਾਣਿਆਂ ਅਤੇ ਅਦਾਲਤਾਂ ਵਿਚ ਪੁੱਜਣ ਲਗ ਪਈਆਂ, ਧੂਹ ਘਸੀਟ ਹੋਣ ਲਗ ਪਈ। ਚੌਂਕੀਦਾਰਾਂ ਨੂੰ ਰਿਸ਼ਵਤਾਂ ਦਿਤੀਆਂ ਜਾਣ ਲਗ ਪਈਆਂ, ਝੂਠੀਆਂ ਤੁਹਮਤਾਂ ਲਾਉਣ ਵਾਲਿਆਂ ਨੂੰ ਗਦਾਰ ਕਹਿ ਕੇ ਭੰਡਿਆ ਜਾਂਦਾ। ਜਦ ਕਦੀ ਇਹਨਾਂ ਮੁਖਬਰਾਂ ਦੀਆਂ ਰਪੋਰਟਾਂ ਦੇ ਅਧਾਰ ਤੇ ਨਾਮਧਾਰੀ ਸਿੰਘਾਂ ਨੂੰ ਦੁਖ ਤਸੀਹੇ ਦਿਤੇ ਜਾਂਦੇ ਜਾਂ ਸਜ਼ਾ ਹੋ ਜਾਂਦੀ ਤਾਂ ਉਨ੍ਹਾਂ ਦੇ ਦੁਖੀ ਪਰਵਾਰ ਦੀਆਂ ਆਹਾਂ ਮੁਖਬਰਾਂ ਨੂੰ ਝੁਲਸ ਸੁਟਦੀਆਂ।

ਪਿੰਡ ਦੇ ਚੌਂਕੀਦਾਰ ਨੂੰ ਰਪੋਰਟਾਂ ਦੇਣ ਤੋਂ ਵਰਜਿਆ ਹੈ :--

ਤੈਨੂੰ ਦਿਤੀ ਏ ਕੜਾਹ ਦੀ ਬਾਟੀ
ਠਾਣੇ ਨਾ ਤੂੰ ਜਾਈਂ ਚੌਬਰਾ।
... ... ...
ਜੱਗੋਂ ਜਾਇੰਗਾ ਕਸਮ ਨਾਲ ਖਾਲੀ
ਚੌਂਕੀਦਾਰਾ ਟੁੱਟ ਪੈਣਿਆ।

ਦੁਖੀ ਹੋਇਆ ਇਸਤਰੀ-ਹਿਰਦਾ ਅਜਿਹੇ ਮੁਖਬਰਾਂ ਲਈ ਸ਼ੁਭ-ਇਛਾਵਾਂ ਨਹੀਂ ਰਖ ਸਕਦਾ ਜਿਨ੍ਹਾਂ ਦੇ ਕਾਰਨ ਕਿਰਤੀ ਜੇਲ੍ਹਾਂ ਵਿਚ ਡੱਕੇ ਜਾਂਦੇ ਹਨ ਤੇ ਮਗਰੋਂ ਪਰਵਾਰ ਟੁੱਕਰ ਤੋਂ ਆਤੁਰ ਹੋ ਜਾਂਦਾ ਹੈ :--

ਪੁੱਤ ਮਰਨ ਵੇ ਘੁਮੰਡਿਆ ਤੇਰੇ
ਸਿਆਪੇ 'ਚ ਬੋਲ ਪਈ।
... ... ...
ਕੀੜੇ ਪੈਣ ਵੇ ਘੁਮੰਡਿਆ ਤੇਰੇ
ਮੁਕਬਰ ਗੋਰਿਆਂ ਦਾ।

ਕਿਤੇ ਕਿਤੇ ਮੁਖਬਰਾਂ ਨੂੰ ਧਮਕੀਆਂ ਵੀ ਦਿਤੀਆਂ ਜਾਂਦੀਆਂ ਹਨ :--

ਤਿਲਕੂ ਅਲੂਣਿਆਂ ਦਾ
ਬਣਿਆ ਸਿੰਘਾਂ ਦਾ ਵੈਰੀ।
... ... ...



Sri Satguru Jagjit Singh Ji Elibrary NamdhariElibrary@gmail.com

ਮੈਂ ਦੰਦ ਤਿਲਕੂ ਦੇ ਭੰਨ ਦੂੰ
ਧਰਮ ਨਾਲ ਸੱਚ ਬੋਲਦਾ।

ਅੰਗਰੇਜ਼ ਦੀ ਕੂਕਿਆਂ ਦੇ ਵਿਰੁਧ ਨੀਤੀ ਨੇ ਰਿਆਸਤਾਂ ਦੇ ਰਾਜਿਆਂ ਉਤੇ ਵੀ ਪਰਭਾਵ ਪਾਇਆ। ਅੰਗਰੇਜ਼ ਦੇ ਇਸ਼ਾਰੇ ਉਤੇ ਰਲ ਕੇ ਪਟਿਆਲਾ, ਨਾਭਾ ਤੇ ਜੀਂਦ ਦੀਆਂ ਰਿਆਸਤਾਂ ਦੇ ਰਾਜਿਆਂ ਨੇ ਨਾਮਧਾਰੀਆਂ ਨੂੰ ਬਹੁਤ ਤੰਗ ਕੀਤਾ। ਵਹੀਰਾਂ ਦੀਆਂ ਵਹੀਰਾਂ ਫੜ ਕੇ, ਬਿਨਾਂ ਮੁਕੱਦਮਾ ਚਲਾਉਣ ਦੇ ਜੇਲ੍ਹਾਂ ਅੰਦਰ ਡੱਕ ਦਿੱਤੀਆਂ। ਕਈ ਗੀਤ ਰਿਆਸਤੀ ਜੇਲ੍ਹਾਂ ਦੀਆਂ ਸਖਤੀਆਂ ਤੇ ਹੋਰ ਹਾਲਾਤ ਉਤੇ ਚਾਨਣ ਪਾਉਂਦੇ ਹਨ :--

ਕੈਦ ਸਿੰਘਾਂ ਨੂੰ ਕੀਤੀ
ਸਵਾ ਮਣ ਪੀਹੋ ਬਾਜਰਾ।

ਅਤੇ ਕਈ ਸਤੇ ਹੋਏ ਸਿੰਘ ਸਤਿਆਗ੍ਰਹਿ ਕਰਨ ਤੱਕ ਜਾਂਦੇ :--

ਅਸਾਂ ਹੱਥ ਨਾ ਚੱਕੀ ਨੂੰ ਲੌਣਾ
ਪੀੜ੍ਹੀ ਉਤੇ ਨਹੀਂ ਬੈਠਣਾ।

ਰਿਆਸਤੀ ਜੇਲ੍ਹਾਂ ਵਿਚ ਰਾਜਸੀ ਕੈਦੀ ਕਿਵੇਂ ਰਖੇ ਜਾਂਦੇ ਸਨ, ਜ਼ਰਾ ਸੰਗਰੂਰ ਦੀ ਜੇਲ੍ਹ ਦਾ ਹਾਲ ਵੇਖੋ :--

ਹੱਥ ਕੜੀਆਂ, ਪੈਰਾਂ ਵਿਚ ਬੇੜੀਆਂ
ਜੇਲ੍ਹ ਸੰਗਰੂਰਾਂ ਦੀ।

ਇਨ੍ਹਾਂ ਗੀਤਾਂ ਵਿਚੋਂ ਕੂਕਿਆਂ ਦਾ ਇਤਿਹਾਸ ਬੋਲਦਾ ਹੈ। ਕੂਕਿਆਂ ਨੇ ਜੋਸ਼ ਵਿਚ ਆ ਕੇ ਗਊ ਰਖਿਆ ਲਈ ਰਾਇਕੋਟ (ਲੁਧਿਆਨਾ) ਦੇ ਬੁੱਚੜਾਂ ਤੇ ਹੱਲਾ ਬੋਲਿਆ। ਇਹ ਗੱਲ ੧੫ ਜੁਲਾਈ ੧੮੭੧ ਦੀ ਹੈ। ਸਰਕਾਰੀ ਖੋਜੀਆਂ ਨੇ ਖੋਜ ਨੱਪ ਲਏ ਤੇ ਦੋਸ਼ੀਆਂ ਦੀ ਫੜੋ ਫੜਾਈ ਸ਼ੁਰੂ ਹੋ ਗਈ। ਦਲ ਸਿੰਘ ਸ਼ੀਨੀਵਾਲ ਵਾਹਿਦਾ ਮੁਆਫ਼ ਗੁਆਹ ਬਣ ਕੇ ਬਚ ਗਇਆ। ਦਲ ਸਿੰਘ ਦੀਆਂ ਕਰਤੂਤਾਂ ਨੂੰ ਨੰਗਿਆਂ ਕਰਨ ਵਾਲੇ ਗੀਤ ਵੀ ਮਿਲਦੇ ਹਨ :--

ਮੈਂ ਫਾਂਸੀ ਗਲਾਂ ਵਿਚ ਪੁਆ ਦੂੰ
ਸਹੁੰ ਖਾਧੀ ਦਲ ਸਿੰਘ ਨੇ।
... ... ...
ਓਨ ਕਸਮ ਗ੍ਰੰਥ ਦੀ ਖਾਧੀ
ਬੇਈਮਾਨ ਮੈਂ ਹੋਵਣਾ।

ਇਸੇ ਤਰ੍ਹਾਂ ਹੀ ਮਲੇਰਕੋਟਲੇ ਦੇ ਸਾਕੇ ਤੋਂ ਬਾਅਦ ੧੭ ਜਨਵਰੀ ੧੮੭੨ ਨੂੰ ਬਹੁਤ ਸਾਰਿਆਂ ਕੂਕਿਆਂ ਨੂੰ ਮਲੇਰਕੋਟਲੇ ਦੇ ਮੈਦਾਨ ਵਿਚ ਤੋਪਾਂ ਸਾਹਮਣੇ ਖੜੇ ਕਰ ਕੇ ਉਡਾ ਦਿਤਾ ਗਇਆ। ਇਨ੍ਹਾਂ ਸ਼ਹੀਦ ਸਿੰਘਾਂ ਦੇ ਹੌਸਲੇ ਅਤੇ ਸੂਰਬੀਰਤਾ ਨੂੰ ਵੀ ਪੰਜਾਬੀਆਂ ਨੇ ਬੜੇ ਚਾਈਂ ਚਾਈਂ ਗਾਂਵਿਆ ਹੈ, ਜਿਵੇਂ :--



Sri Satguru Jagjit Singh Ji Elibrary NamdhariElibrary@gmail.com

ਛਾਤੀ ਤਾਣ ਕੇ ਸੂਰਮੇ ਖੜ੍ਹ ਗਏ
ਗੋਰੇ ਦੀ ਤੋਪ ਬੁੜ੍ਹਕੀ।
... ... ...
ਸਿੰਘ ਕੋਈ ਨਾ ਤੋਪ ਤੋਂ ਡਰਦਾ
ਹੱਸ ਹੱਸ ਆਏ ਸਾਹਮਣੇ।
... ... ...
ਗੋਰਾ ਮੇਮ ਸਾਹਿਬ ਨੂੰ ਆਖੇ
ਹਿੰਦੀਆਂ ਦੇ ਜੋਸ਼ ਬੁਰੇ।

ਇਸ ਸਾਰੇ ਅਤਿਆਚਾਰ ਵਿਚ ਨਾਭਾ, ਪਟਿਆਲਾ ਅਤੇ ਜੀਂਦ ਰਿਆਸਤਾਂ ਦੇ ਰਾਜੇ, ਅੰਗਰੇਜ਼ ਦੇ ਸਾਥੀ ਸਨ। ਮਲੇਰਕੋਟਲੇ ਦੇ ਮੈਦਾਨ ਵਿਚ ਬੀੜੀਆਂ ਗਈਆਂ ਤੋਪਾਂ ਵੀ ਮਹਾਰਾਜਾ ਪਟਿਆਲਾ ਨੇ ਭੇਜੀਆਂ ਸਨ। ਨਾਮਧਾਰੀ ਦਿਲਾਂ ਵਿਚ ਫਰੰਗੀਆਂ ਨੂੰ ਪੰਜਾਬੋਂ ਬਾਹਰ ਕਢ ਦੇਣ ਦਾ ਜੋਸ਼ ਬੜਾ ਹੀ ਪਰਬਲ ਸੀ ਪਰੰਤੂ ਉਨ੍ਹਾਂ ਦੀ ਕੋਈ ਸਕੀਮ ਵੀ ਕਾਮਯਾਬ ਨਾ ਹੋ ਸਕੀ। ਉਨ੍ਹਾਂ ਦਾ ਖਿਆਲ ਹੈ ਕਿ ਜੇਕਰ ਦੇਸੀ ਰਿਆਸਤਾਂ ਦੇ ਰਾਜੇ, ਮਹੰਤ, ਪੁਜਾਰੀ ਉਨ੍ਹਾਂ ਦਾ ਸਾਥ ਦਿੰਦੇ ਤਾਂ ਉਹ ਰਲ ਕੇ ਫਰੰਗੀ ਨੂੰ ਪੰਜਾਬ ਵਿਚੋਂ ਭਜਾ ਦਿੰਦੇ। ਜ਼ਿਆਦਾ ਹਿਰਖ ਉਨ੍ਹਾਂ ਨੂੰ ਰਾਜਿਆਂ ਦੀ ਅੰਗਰੇਜ਼ ਨਾਲ ਮਿੱਤਰਤਾ ਦਾ ਹੈ :--

ਕੂਕੇ ਮਾਰ ਛਿੱਤਰ ਕੱਢ ਦੇਂਦੇ
ਗੋਰਿਆਂ ਸਾਹਬਾਂ ਨੂੰ।
ਜੇ ਰਾਜੇ, ਮਹੰਤ, ਪੁਜਾਰੀ
ਸਾਥ ਦਿੰਦੇ ਖਾਲਸੇ ਦਾ।
ਮੱਤ ਗਈ ਰਾਜਿਆਂ ਦੀ ਮਾਰੀ
ਰਾਜ ਲੈ ਕੇ ਮਾਲਵੇ ਦਾ।

ਕੂਕਿਆਂ ਦੇ ਖਿਆਲ ਅਨੁਸਾਰ ਇਹਨਾਂ ਰਾਜਿਆਂ ਨੇ ਅੰਗਰੇਜ਼ ਦਾ ਸਾਥ ਇਸ ਲਈ ਦਿਤਾ ਕਿ ਕਿਤੇ ਕੂਕੇ ਸਾਡਾ ਰਾਜ ਹੀ ਨਾ ਖੋਹ ਲੈਣ। ਪਰੰਤੂ ਉਹਨਾਂ ਨੇ ਰਾਜ ਕੀ ਕਰਨਾ ਸੀ ? ਰਾਜਿਆਂ ਦੀ ਨੀਤ ਉਤੇ ਸ਼ੱਕ ਕਰਦੇ ਹੋਏ ਆਪਣੀ ਸਫਾਈ ਪੇਸ਼ ਕਰਦੇ ਹਨ—

ਖੋਹ ਲੈਣ ਨਾ ਰਾਜ ਏਹ ਸਾਡਾ
ਡਰ ਗਏ ਕੂਕਿਆਂ ਤੋਂ।
... ... ...
ਉਹਨਾਂ ਕਰਣੇ ਸੀ ਕੂਕੇ ਹਸਾਈ
ਰਾਜਿਆਂ ਨੂੰ ਕੀ ਆਖਦੇ।

ਕੂਕਿਆਂ ਨੂੰ ਇਉਂ ਜਾਪਦਾ ਹੈ ਜਿਵੇਂ ਪੰਜਾਬ ਵਿਚ ਅੰਗਰੇਜ਼ ਦੀ ਨੀਤੀ ਇਨ੍ਹਾਂ ਦੇਸੀ ਰਾਜਿਆਂ ਦੀ ਸਲਾਹ ਨਾਲ ਤਿਆਰ ਕੀਤੀ ਹੁੰਦੀ ਹੈ। ਬਾਬਾ ਰਾਮ ਸਿੰਘ ਜੀ ਦੀ



Sri Satguru Jagjit Singh Ji Elibrary NamdhariElibrary@gmail.com

ਜਲਾਵਤਨੀ ਦਾ ਦੋਸ਼ ਵੀ ਰਾਜਿਆਂ ਦੇ ਸਿਰ ਹੀ ਥਪਿਆ ਜਾਂਦਾ ਹੈ :--

ਰਾਮ ਸਿੰਘ ਨੂੰ ਕੈਦ ਕਰਾਇਆ
ਬੇਈਮਾਨੀ ਰਾਜਿਆਂ ਦੀ।

ਬਾਬਾ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਸੇਵਕਾਂ ਨੂੰ ਸੌ ਸਾਖੀ ਤੇ ਪੂਰਾ ਪੂਰਾ ਵਿਸ਼ਵਾਸ਼ ਸੀ। ਰੂਸ ਦੇ ਪੰਜਾਬ ਵਿਚ ਆਉਣ ਬਾਰੇ ਨਾਮਧਾਰੀ ਵਿਸ਼ਵਾਸ਼ ਅਜੇ ਵੀ ਉਸੇ ਤਰ੍ਹਾਂ ਕਾਇਮ ਹੈ। ਉਹ ਇਸ ਉਡੀਕ ਵਿਚ ਹਨ ਕਿ ਬਾਬਾ ਰਾਮ ਸਿੰਘ ਜੀ ਜੋ ਅਜ ਕਲ੍ਹ ਰੂਸ ਵਿਚ ਹਨ, ਰੂਸ ਦੇ ਨਾਲ ਹੀ ਪੰਜਾਬ ਦੀ ਧਰਤੀ ਤੇ ਚਰਨ ਪਾਉਣਗੇ। ਉਨ੍ਹਾਂ ਦਾ ਵਿਸ਼ਵਾਸ਼ ਸੀ ਕਿ ਅੰਗਰੇਜ਼ ਤੇ ਹੋਰ ਝੋਲੀਚੁਕ ਜਿਨ੍ਹਾਂ ਦੀਆਂ ਬੇਈਮਾਨੀਆਂ ਨੇ ਬਾਬਾ ਜੀ ਨੂੰ ਜਲਾਵਤਨ ਕੀਤਾ ਹੈ ਜ਼ਰੂਰ ਦੁਖੀ ਹੋਣਗੇ। ਇਹ ਬੇਈਮਾਨੀਆਂ ਦੀ ਧਰਤੀ ਕਦੀ ਨਾ ਕਦੀ ਉਜੜ ਕੇ ਹੀ ਰਹੇਗੀ। ਉਹਨਾਂ ਦਾ ਇਹ ਵਿਸ਼ਵਾਸ਼ ਇਕ ਗੀਤ ਵਿਚੋਂ ਉਘੜਦਾ ਦਿਸਦਾ ਹੈ :–

ਹੁਲ ਲੋਹੇ ਦੇ ਸੁਹਾਗੇ ਫਿਰਨੇ
ਬਾਰ੍ਹੀਂ ਕੋਹੀਂ ਦੀਵੇ ਮਚਣੇ।





Sri Satguru Jagjit Singh Ji Elibrary NamdhariElibrary@gmail.com